ੴ ਸਤਿਗੁਰ ਪ੍ਰਸਾਦਿ॥

# ਚਾਰ ਯੁਗ

## (ਚਾਰ ਅਵਸਥਾਵਾਂ)

"ਪੰਥ ਰਤਨ"
ਗਿਆਨੀ ਸੰਤ ਸਿੰਘ ਜੀ ਮਸਕੀਨ

ਪ੍ਰਕਾਸ਼ਕ
ਗੁਰ ਜੋਤੀ ਐਂਟਰਪ੍ਰਾਇਜ਼ਜ਼, ਅਲਵਰ

**Char Yug (Char Avasthavan)**
*by*
'Panth Rattan' Giani Sant Singh Ji Maskin



ਪਹਿਲੀ ਵਾਰ : 2007
ਦੂਜੀ ਵਾਰ : 2010

ਭੇਟਾ : 90/- ਰੁਪਏ

**ਪ੍ਰਕਾਸ਼ਕ**
**ਗੁਰ ਜੋਤੀ ਐਂਟਰਪ੍ਰਾਇਜ਼ਜ਼**
**ਰੋਡ ਨੰਬਰ ੨ ਅਲਵਰ, ਰਾਜਸਥਾਨ**
Mobile Ph : 9829215353
e-mail: gurjyoti@Sancharnet.in
bsingh8963@rediffmail.com

ਹਰਸਿਮਰਨ ਗ੍ਰੈਫ਼ਿਕਸ, ਦਿੱਲੀ-110051, ਫੋਨ : 22502477

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

# ਤਤਕਰਾ

# ਦੋ ਸ਼ਬਦ

ਦਾਸ ਨੂੰ ਸਤਿਕਾਰ ਯੋਗ ਮਸਕੀਨ ਜੀ ਨੇ 37 ਸੀਡੀਆਂ ਦਾ ਇਕ ਪੈਕਟ ਦਿੱਤਾ ਸੀ ਜਿਸ ਵਿਚ ਸ੍ਰੀ ਦਰਬਾਰ ਸਾਹਿਬ ਜੀ, ਮੰਜੀ ਸਾਹਿਬ ਵਿਖੇ ਸੰਨ 2004 ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਤੋਂ ਦਿਵਾਲੀ ਤਕ ਹੁਕਮਨਾਮਿਆਂ 'ਤੇ ਹੋਈ ਕਥਾ ਦਾ ਵੇਰਵਾ ਸੀ। ਕਿਉਂਕਿ ਦਾਸ ਇਸ ਤੋਂ ਪਹਿਲਾਂ ਵੀ ਉਨ੍ਹਾਂ ਦੀਆਂ ਕਿਤਾਬਾਂ ਲਿਖਣ ਦੀ ਸੇਵਾ ਨਿਭਾ ਰਿਹਾ ਸੀ, ਇਸ ਕਰਕੇ ਉਨ੍ਹਾਂ ਦਾ ਮਕਸਦ ਸੀ ਕਿ ਇਹ ਬੋਲ ਵੀ ਲਿਖਤ ਰੂਪ ਵਿਚ ਸੰਗਤ ਤਕ ਪੁਜ ਜਾਣ। ਉਨ੍ਹਾਂ ਵਿਚੋਂ 12 ਸੀਡੀਆਂ 8-10-2004 ਤੋਂ 19-10-2004 ਵਿਚੋਂ ਦੋ ਕਿਤਾਬਾਂ ਇਕ ਜੀਵਨ ਦੀ ਅਸਲੀਅਤ ਅਤੇ ਦੂਜੀ ਚਾਰ ਯੁਗ (ਚਾਰ ਅਵਸਥਾਵਾਂ) ਲਿਖੀਆਂ ਗਈਆਂ। ਇਸ ਹੱਥਲੀ ਪੁਸਤਕ ਵਿੱਚ ਜਿਥੇ ਚਾਰ ਯੁਗ ਤੇ ਚਾਰ ਅਵਸਥਾਵਾਂ ਦਾ ਜ਼ਿਕਰ ਹੈ, ਉਥੇ ਨਾਲ ਹੀ ਮਨੁੱਖ ਦੀ ਮੂਲ ਸਮੱਸਿਆ, ਮਨ ਦੇ ਖੰਡਿਤ ਹੋਣ ਦਾ ਕਾਰਣ, ਮੰਗਾਂ ਦੇ ਤਿੰਨ ਕੇਂਦਰ, ਮਨੁੱਖ ਦੀਆਂ ਮੰਗਾਂ, ਅਤੇ ਰਮਜ਼ ਵਿਚ ਆਖੀ ਹੋਈ ਗੱਲ ਦਾ ਜ਼ਿਕਰ ਹੈ। ਆਸ ਹੈ ਇਹ ਪੁਸਤਕ ਪਾਠਕਾਂ ਦੇ ਗੁਰਮਤਿ ਗਿਆਨ ਵਿਚ ਵਾਧਾ ਕਰੇਗੀ। ਪੁਸਤਕ ਵਿਚ ਗੁਰਬਾਣੀ ਸ਼ਬਦ ਦੇ ਅੰਤ ਵਿਚ ਜਿਥੇ ਵੀ ਸਿਰਫ਼ ਅੰਕ ਸ਼ਬਦ ਲਿਖਿਆ ਹੈ, ਉਹ ਅੰਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੈ। ਆਸ ਹੈ ਪਾਠਕ ਜਨ ਪੁਸਤਕ ਪੜ੍ਹ ਕੇ ਪੂਰਾ ਲਾਭ ਉਠਾਉਣਗੇ ਅਤੇ ਲਿਖਣ ਵਿਚ ਹੋਈਆਂ ਤਰੁਟੀਆਂ ਨੂੰ ਨਜ਼ਰ-ਅੰਦਾਜ਼ ਕਰਨਗੇ।

ਅੰਤ ਵਿਚ ਭਾਈ ਸਾਹਿਬ ਭਾਈ ਸ਼ਮਸ਼ੇਰ ਸਿੰਘ ਖਾਲਸਾ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦਾ ਮੁਖਬੰਧ ਲਿਖਿਆ ਹੈ।

**ਹਰਜੀਤ ਸਿੰਘ**
ਸੰਪਾਦਕ

10 ਰਾਧੇ ਸ਼ਾਮ ਪਾਰਕ,
ਪਰਵਾਨਾ ਰੋਡ, ਦਿੱਲੀ-51
ਮੋਬਾਈਲ : 9810878595
ਫੋਨ : 011-22514492

# ਮੁਖਬੰਧ

ਆਦਿ ਕਾਲ ਤੋਂ ਇਸ ਮਨੁੱਖ ਦੀ ਇੱਛਾ ਰਹੀ ਹੈ ਕਿ ਜਿਸ ਪਰਮਾਤਮਾ ਦੀ ਬਾਬਤ ਮੈਂ ਇਤਨਾ ਕੁਝ ਸੁਣਿਆ ਹੈ ਕਿ ਉਹ ਕਰਤਾ ਹੈ, ਉਹ ਦਾਤਾ ਹੈ, ਉਹ ਕ੍ਰਿਪਾਲੂ ਹੈ, ਉਹ ਬਖਸ਼ਿੰਦ ਹੈ, ਉਹ ਨਿਰਵੈਰ ਹੈ, ਉਹ ਨਿਰਭਉ ਹੈ, ਉਹ ਅਗੰਮ ਹੈ, ਉਹ ਬੇਅੰਤ ਹੈ ਆਦਿ ਉਸ ਦੀ ਬਾਬਤ ਕੁਝ ਗਿਆਨ ਮੈਂ ਆਪ ਵੀ ਪ੍ਰਾਪਤ ਕਰਾਂ। ਇਹ ਗਿਆਨ ਇਕ ਤਾਂ ਹੈ ਕੁਝ ਪੜ੍ਹ ਕੇ ਪ੍ਰਾਪਤ ਕਰਨਾ, ਦੂਜਾ ਹੈ ਉਸ ਦੀ ਯਾਦ ਨੂੰ ਆਪਣੇ ਚੇਤੇ ਵਿਚ ਵਸਾ ਕੇ ਪ੍ਰਾਪਤ ਕਰਨਾ। ਪੜ੍ਹਕੇ ਪ੍ਰਾਪਤ ਕੀਤਾ ਹੋਇਆ ਗਿਆਨ ਮਨੁੱਖ ਨੂੰ ਕੇਵਲ ਅੱਖਰਾਂ ਤਕ ਹੀ ਸੀਮਤ ਰਖ ਸਕਦਾ ਹੈ, ਸ਼ਬਦਾਂ ਤਕ ਹੀ ਸੀਮਤ ਰਖ ਸਕਦਾ ਹੈ ਪਰ ਉਸ ਦੀ ਯਾਦ ਵਿਚ ਭਿਜ ਕੇ ਪ੍ਰਾਪਤ ਕੀਤਾ ਗਿਆਨ ਇਸ ਨੂੰ ਆਨੰਦ, ਮਹਾਂਰਸ, ਵਿਸਮਾਦੀ ਖੇੜਾ ਅਤੇ ਆਤਮਕ ਹੁਲਾਰਾਂ ਬਖਸ਼ਦਾ ਹੈ।

ਕੁਝ ਲੋਕ ਐਸੇ ਵੀ ਹੁੰਦੇ ਹਨ ਜੋ ਅਨੰਦ, ਮਹਾਂਰਸ, ਮਹਾਂ ਖੇੜੇ ਅਤੇ ਇਸ ਆਤਮਕ ਹੁਲਾਰੇ ਨੂੰ ਪਾ ਕੇ ਖਾਮੋਸ਼ ਹੋ ਜਾਂਦੇ ਹਨ, ਅਬੋਲ ਹੋ ਜਾਂਦੇ ਹਨ। ਪਰ ਕੁਝ ਐਸੇ ਹੁੰਦੇ ਹਨ, ਇਸ ਅਦੁਤੀ ਦਾਤ ਨੂੰ ਪ੍ਰਾਪਤ ਕਰਕੇ, ਦੂਸਰਿਆਂ ਦੀ ਝੋਲੀ ਵਿਚ ਪਾ ਕੇ ਅਨੰਦ ਮਹਿਸੂਸ ਕਰਦੇ ਹਨ। ਉਹਨਾਂ ਨੂੰ ਕੋਈ ਫਰਕ ਨਹੀਂ ਹੁੰਦਾ ਕਿ ਇਸ ਪ੍ਰਾਪਤ ਹੋਏ ਗਿਆਨ ਨੂੰ, ਮਹਾਂਰਸ ਨੂੰ, ਇਸ ਅਨੰਦ ਨੂੰ, ਕਿਤਨੇ ਲੋਕ ਮਾਣ ਰਹੇ ਹਨ, ਕੌਣ ਮਾਣ ਰਹੇ ਹਨ, ਉਹਨਾਂ ਦਾ ਕੰਮ ਤਾਂ ਹੁੰਦਾ ਹੈ, ਵੰਡ ਕੇ ਅਨੰਦ ਪ੍ਰਾਪਤ ਕਰਨਾ। ਸੁਭਾਅ ਹੁੰਦਾ ਹੈ, ਜੋ ਮੇਰੇ ਕੋਲ ਹੈ ਵੰਡਣਾ ਹੈ। ਧਨ ਹੈ, ਵੰਡਣਾ ਹੈ, ਕਲਾ ਹੈ, ਵੰਡਣੀ ਹੈ, ਗਿਆਨ ਹੈ, ਵੰਡਣਾ ਹੈ, ਮਹਾਂਰਸ ਹੈ, ਵੰਡਣਾ ਹੈ, ਗੱਲ ਕੀ ਜੋ ਮੇਰੇ ਪਾਸ ਹੈ ਵੰਡਣਾ ਹੈ ਅਤੇ ਇਸ ਵੰਡਣ ਦਾ ਅਨੰਦ ਪ੍ਰਾਪਤ ਕਰਦੇ ਹਨ।

ਇਸੇ ਜਮਾਤ ਵਿਚੋਂ ਹੋਏ ਹਨ ਇਸ ਯੁਗ ਦੇ ਸਿਆਣੇ ਪੁਰਸ਼ ਗਿਆਨੀ ਸੰਤ ਸਿੰਘ ਜੀ ਮਸਕੀਨ। ਸਾਰੀ ਜ਼ਿੰਦਗੀ ਹੀ ਵੰਡਦੇ ਰਹੇ। ਮਸਕੀਨ ਜੀ ਕਿਸੇ ਜਾਣ ਪਹਿਚਾਨ ਦੇ ਮੁਥਾਜ ਨਹੀਂ ਹਨ। ਧਰਮ ਦੀ ਦੁਨੀਆਂ ਵਿਚ ਵਿਚਰਨ ਵਾਲੇ ਜਾਂ ਦਿਲਚਸਪੀ ਰਖਣ ਵਾਲੇ ਲੋਕਾਂ ਵਿਚ ਮਸਕੀਨ ਜੀ ਦਾ ਨਾਮ ਬਹੁਤ ਮਾਣ ਸਤਿਕਾਰ ਨਾਲ ਲਿਆ ਜਾਂਦਾ ਹੈ। ਉਹਨਾਂ ਨੇ ਪੂਰਾ ਜੀਵਨ ਹੀ ਪ੍ਰਭੂ ਦੀ ਕੀਰਤੀ ਕਰਦਿਆਂ, ਉਸਦੇ ਗੁਣਾਂ ਦਾ ਪਰਚਾਰ ਕਰਦਿਆਂ, ਜੋ ਅਨੰਦ, ਅਨੁਭਵ ਰਸ ਅਤੇ ਆਤਮਕ

ਸਕੂਨ ਹਾਸਲ ਕੀਤਾ ਉਸ ਨੂੰ ਆਪਣੀ ਕਲਮ ਰਾਹੀਂ ਇਸ ਅਨੰਦ ਦੇ ਖੋਜੀਆਂ ਦੀ ਝੋਲੀ ਵਿਚ ਪਾਕੇ ਪਰਉਪਕਾਰ ਕੀਤਾ ਹੈ। ਉਹਨਾਂ ਨੇ ਆਪਣੇ ਇਸ ਅਨੁਭਵੀ ਰਸ ਨੂੰ ਪਹਿਲਾਂ ਹੀ ਕਈ ਪੁਸਤਕਾਂ ਰਾਹੀਂ ਵੰਡਿਆ ਹੈ।

ਇਹ ਹੱਥਲੀ ਪੁਸਤਕ ''ਚਾਰ ਯੁਗ (ਚਾਰ ਅਵਸਥਾਵਾਂ) ਵੀ ਉਸੇ ਹੀ ਮਹਾਨ ਉਦੱਮ ਦਾ ਹਿੱਸਾ ਹੈ। ਹਿੱਸਾ ਹੈ ਉਸ ਸੋਚ ਦਾ ਕਿ ਜੋ ਗਿਆਨ ਦਾ ਸੂਰਜ ਮੇਰੇ ਵਿਹੜੇ ਚੜ੍ਹਿਆ ਹੈ ਉਸ ਦੀ ਰੌਸ਼ਨੀ ਸਾਰੀ ਲੋਕਾਈ ਵਿਚ ਵੰਡ ਦੇਵਾਂ। ਇਸ ਪੁਸਤਕ ਵਿਚ ਛੇ ਵਖਰਿਆਂ ਵਖਰਿਆਂ ਵਿਸ਼ਿਆਂ ਦੇ ਲੇਖ ਹਨ ਅਤੇ ਛੇ ਦੇ ਛੇ ਲੇਖ ਹੀ ਗਿਆਨ ਦੀਆਂ ਰਮਜ਼ਾਂ ਨਾਲ ਭਰਪੂਰ ਹਨ। ਪਰਮਾਤਮਾ ਬਾਬਤ ਜਾਨਣ ਵਾਲਿਆਂ ਲਈ ਪਰਮਾਤਮਾ ਦੇ ਮਾਰਗ ਤੇ ਚਲਣ ਵਾਲਿਆਂ ਲਈ ਚਾਨਣ ਮੁਨਾਰੇ ਹਨ। ਇਸ ਪੁਸਤਕ ਦੇ ਸਿਰਲੇਖ ਲੇਖ ''(ਚਾਰ ਯੁਗ ਚਾਰ ਅਵਸਥਾਵਾਂ) ਵਿਚ ਯੁਗ ਬਦਲੀ ਦਾ ਜੋ ਵਿਸ਼ਲੇਸ਼ਣ ਕੀਤਾ ਗਿਆ ਹੈ, ਇਸ ਤੋਂ ਪਹਿਲਾਂ ਕਿਸੇ ਵੀ ਲੇਖਕ ਨਹੀਂ ਕੀਤਾ। ਲੇਖਕ ਲਿਖਦਾ ਹੈ, ਯੁਗ ਤਿੰਨ ਤਰਾਂ ਬਦਲਦਾ ਹੈ।'' ਸਮੇਂ ਦੇ ਤਲ ਤੇ ਯੁਗ ਦਾ ਬਦਲਨਾ, ਮਨ ਦੇ ਤਲ ਤੇ ਯੁਗ ਦਾ ਬਦਲਨਾ, ਤਨ ਦੇ ਤਲ ਤੇ ਯੁਗ ਦਾ ਬਦਲਨਾ। ਇਸੇ ਹੀ ਲੇਖ ਵਿਚ ਅੱਗੇ ਚਲ ਕੇ ਬਹੁਤ ਗਹਿਰਾਈ ਦੇ ਸ਼ਬਦ ਲਿਖੇ ਹਨ।'' ਅੰਧੇ ਦੇ ਤਲ ਤੇ ਇਹ ਸਚਾਈ ਹੈ ਸੂਰਜ ਨਹੀਂ ਹੈ, ਨਾਸਤਕ ਕਹਿੰਦਾ ਹੈ, ਨਹੀਂ ਹੈ ਪਰਮਾਤਮਾ। ਫਿਰ ਇਤਨਾ ਹੀ ਕਹਿਣਾ ਪਏਗਾ ਕਿ ਅਜੇ ਤੈਨੂੰ ਸਮਝ ਨਹੀਂ ਆਈ। ਪਰਮਾਤਮਾ ਤੇ ਹੈ, ਤੈਨੂੰ ਸਮਝ ਨਹੀਂ ਹੈ। ਸੂਰਜ ਤੇ ਹੈ, ਤੈਨੂੰ ਦਿਖਾਈ ਨਹੀਂ ਦੇ ਰਿਹਾ, ਕੀ ਕਰੀਏ ! ਇਸ ਤਰ੍ਹਾਂ ਦੇ ਤਾਰਕਿਕ ਲੋਕ ਅੰਧੇ ਹਨ ਇਹ ਕਹਿ ਦਿੰਦੇ ਹਨ, ਸੂਰਜ ਨਹੀਂ ਹੈ। ਉਹ ਆਪਣੇ ਤਲ ਤੇ ਠੀਕ ਹਨ। ਸਮੁਚੇ ਸੰਸਾਰ ਦੇ ਤਲ ਤੇ ਇਹ ਠੀਕ ਨਹੀਂ ਹਨ। ਗ਼ਲਤ ਹਨ। ਤਰਕ ਕਰਨਾ ਬੱਚਿਆਂ ਦਾ ਖੇਲ ਹੈ। ਜਣਾਂ ਖਣਾ ਕਰ ਦਿੰਦਾ ਹੈ, ਸਮਝ ਕੱਖ ਵੀ ਨਹੀਂ ਹੁੰਦੀ।'' ਅੱਗੇ ਲਿਖਦੇ ਹਨ ''ਅੰਧਾ ਕਹਿ ਦਿੰਦਾ ਹੈ ਕੋਈ ਸੂਰਜ ਨਹੀਂ ਹੈ, ਮੈਂ ਨਹੀਂ ਮੰਨਦਾ ਕੋਈ ਰੌਸ਼ਨੀ ਵੀ ਹੈ, ਕੋਈ ਚਾਨਣਾ ਵੀ ਹੁੰਦਾ ਹੈ। ਮੈਂ ਨਹੀਂ ਮੰਨਦਾ ਤੁਸੀਂ ਸਪਸ਼ਟ ਕਰਕੇ ਦੱਸੋ, ਪਰਤਖ ਪਰਮਾਣ ਦੇ ਕੇ ਦੱਸੋ ਕਿ ਰੌਸ਼ਨੀ ਹੁੰਦੀ ਹੈ, ਸੂਰਜ ਹੁੰਦਾ ਹੈ, ਹੁਣ ਕਿਹੜਾ ਪ੍ਰਮਾਣ ਦਿਓਗੇ ਅੰਧੇ ਨੂੰ। ਇਸੇ ਵਾਸਤੇ ਇਹਨਾਂ ਅੰਧਿਆਂ ਨੇ ਹੀ ਐਸੇ ਪੁਰਸ਼ਾਂ ਨੂੰ ਕਿਧਰੇ ਤੱਤੀ ਤਵੀ ਤੇ ਬਿਠਾਇਆ, ਬੰਦ ਬੰਦ ਕਟੇ, ਸੂਲੀ ਤੇ ਲਟਕਾਇਆ ਹੈ ਕਤਲ ਕੀਤਾ ਹੈ, ਬਈ ਅਸੀਂ ਨਹੀਂ ਮੰਨਦੇ ਕਿ ਸੂਰਜ ਹੈ। ਉਹ ਕਹਿੰਦੇ ਰਹੇ ਸੂਰਜ ਤੇ ਹੈ।

''ਮਨੁੱਖ ਦੀ ਮੂਲ ਸਮੱਸਿਆ'' ਲੇਖ ਵਿਚ ਮਨ ਦੀ ਅਵਸਥਾ ਅਤੇ ਮਨ ਨਾਲ ਕੀਤੇ ਕਰਮਾਂ ਦੀ ਜੋ ਖੋਜ ਕੀਤੀ ਗਈ ਹੈ, ਲਾਸਾਨੀ ਹੈ। ਸ਼ਾਇਰਾਨਾ ਅੰਦਾਜ਼ ਵਿਚ ਹੈ।'' ਅਗਰ ਮਨ ਮੈਲਾ ਹੈ ਤੋ ਇਸਦਾ ਕੀਤਾ ਹੋਇਆ ਪਾਠ ਮੈਲਾ ਹੈ। ਮਨ ਮੈਲਾ ਹੈ ਤੋ ਇਸ ਦੀ ਕੀਤੀ ਹੋਈ ਕਥਾ ਮੈਲੀ ਹੈ। ਮੈਲ ਨਹੀਂ ਧੁਪੇਗੀ। ਮਨ ਮੈਲਾ ਹੈ ਤੋ ਇਸਦੀ ਕੀਤੀ ਹੋਈ ਸੇਵਾ ਅਤੇ ਦਾਨ ਮੈਲਾ ਹੈ, ਮਨ ਮੈਲਾ ਹੈ ਤੋ ਇਸ ਦੇ ਕੀਤੇ

ਸਾਰੇ ਪੁੰਨ ਵੀ ਮੈਲੇ ਹਨ।'' ਇਵੇਂ ਹੀ ''ਮਨੁੱਖ ਦੀਆਂ ਮੰਗਾਂ'' ਨਾਮੀ ਲੇਖ ਵਿਚ ਧਨ ਅਤੇ ਧਰਮ ਦੀ ਗੱਲ ਬਹੁਤ ਗਹਿਰਾਈ ਨਾਲ ਕੀਤੀ ਹੈ। ''ਜੋ ਬਾਹਰ ਪਦਾਰਥ ਦੇ ਰੂਪ ਵਿਚ ਹੈ ਉਹੀ ਅੰਦਰ ਪਰਮਾਤਮਾ ਦੇ ਰੂਪ ਵਿਚ ਹੈ। ਜੋ ਬਾਹਰ ਪਰਵਾਰ ਦੇ ਰੂਪ ਵਿਚ ਹੈ ਉਹੀ ਅੰਦਰ ਨਿਰੰਕਾਰ ਦੇ ਰੂਪ ਵਿਚ ਹੈ। ਯਾ ਇੰਜ ਕਹਿ ਲਵੋ ਜੋ ਬਾਹਰ ਧਨ ਦੇ ਰੂਪ ਵਿਚ ਹੈ ਉਹੀ ਅੰਦਰ ਧਰਮ ਦੇ ਰੂਪ ਵਿਚ ਹੈ। ਬਾਹਰ ਦਾ ਜੀਵਨ, ਧਨ ਤੋਂ ਬਗ਼ੈਰ ਨਹੀਂ ਚਲੇਗਾ। ਅੰਦਰ ਦਾ ਜੀਵਨ, ਧਰਮ ਤੋਂ ਬਗੈਰ ਨਹੀਂ ਚਲੇਗਾ।'' ਰਮਜ਼ ਵਿਚ ਆਖੀ ਹੋਈ ਗੱਲ'' ਵਿਚ ਤਾਂ ਸਿਰਾ ਹੀ ਕਰ ਦਿਤਾ ਹੈ''। ਧਨ ਮਿਲ ਕੇ ਵਿਛੜ ਸਕਦਾ ਹੈ, ਪਰਵਾਰ ਮਿਲ ਕੇ ਵਿਛੜ ਸਕਦਾ ਹੈ, ਅਹੁਦਾ ਰੁਤਬਾ ਮਾਣ ਪ੍ਰਤਿਸ਼ਟਾ ਮਿਲ ਕੇ ਜਾ ਸਕਦੀ ਹੈ, ਪਰਮਾਤਮਾ ਮਿਲਿਆ ਹੋਇਆ ਮਨੁੱਖ ਗੰਵਾ ਨਹੀਂ ਸਕਦਾ ਨਿਰੰਕਾਰ ਮਿਲਕੇ ਵਿਛੜਦਾ ਨਹੀਂ। ਅਗਰ ਨਿਰੰਕਾਰ ਵਿਛੜਦਾ ਹੈ ਤਾਂ ਫਿਰ ਇਹ ਕੋਈ ਵਸਤੂ ਹੋ ਗਈ।'' ਕਦੀ ਕਦੀ ਤਾਂ ਇੰਜ ਲਗਦਾ ਹੈ ਕਿ ਇਸ ਪੁਸਤਕ ਵਿਚ ਮਸਕੀਨ ਜੀ ਨੇ ਮਾਨੋ ਗਾਗਰ ਵਿਚ ਸਾਗਰ ਸਮੇਟ ਕੇ ਪਾਠਕਾਂ ਦੀ ਝੋਲੀ ਵਿਚ ਪਾਉਣ ਦਾ ਉਪਰਾਲਾ ਕੀਤਾ ਹੈ।

ਆਸ ਕਰਦਾ ਹਾਂ ਜਿਵੇਂ ਪਹਿਲੀਆਂ ਪੁਸਤਕਾਂ ਤੋਂ ਬਹੁਤ ਸਾਰੇ ਪਰਚਾਰਕ ਅਤੇ ਖੋਜੀ ਬਿਰਤੀਆਂ ਦੇ ਲੋਕ, ਭਰਪੂਰ ਲਾਭ ਉਠਾ ਰਹੇ ਹਨ ਇਹ ਪੁਸਤਕ ਵੀ ਉਹਨਾਂ ਦੇ ਅਧਿਆਤਮਕ ਗਿਆਨ ਪ੍ਰਾਪਤੀ ਦੇ ਮਾਰਗ ਵਿਚ ਇਕ ਰੌਸ਼ਨ ਮੁਨਾਰਾ ਸਾਬਤ ਹੋਵੇਗੀ।

**ਭਾਈ ਸ਼ਮਸ਼ੇਰ ਸਿੰਘ ਖ਼ਾਲਸਾ**

118 ਅਜੀਤ ਨਗਰ, ਕਾਂਜਲੀ ਰੋਡ,
ਕਪੂਰਥਲਾ, ਪੰਜਾਬ।
ਫੋਨ : 0182-2225010
9815060287

# ਚਾਰ ਯੁਗ (ਚਾਰ ਅਵਸਥਾਵਾਂ)

## ਸੂਹੀ ਮਹਲਾ ੩

ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ॥ ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ॥ ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ॥ ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ॥ ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ॥ ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ॥੧॥ ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥ ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥ ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ॥ ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ॥ ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ॥ ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ॥੨॥ ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ॥ ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ॥ ਮਿਲ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ॥ ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ॥ ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ॥ ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ॥੩॥ ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ॥ ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ॥ ਪ੍ਰਭ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ॥ ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ॥ ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ॥ ਨਾਨਕ

**ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ॥੪॥੩॥੪॥**

(ਅੰਕ 769)

ਬਿਰਧ ਬਾਬਾ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਉਨ੍ਹਾਂ ਦਾ ਬਖਸ਼ਿਸ਼ ਕੀਤਾ ਹੋਇਆ ਇਹ ਹੁਕਮਨਾਮਾ, ਚਾਰ ਪਦਿਆਂ ਵਿਚ ਹੈ, ਚਾਰ ਚਰਨਾਂ ਵਿਚ ਹੈ, ਚਾਰ ਪਹਰਿਆਂ ਵਿਚ ਹੈ। ਕਿਸੇ ਇਕ ਕੇਂਦਰੀ ਖ਼ਿਆਲ ਨੂੰ, ਦੁਹਰਾਇਆ ਗਿਆ ਹੈ। ਅਕਸਰ ਚਉਪਦਿਆਂ ਵਿਚ ਅਗਰ ਰਹਾਉ ਨਾ ਹੋਵੇ ਤਾਂ ਫਿਰ ਪਹਿਲੀ ਪੰਗਤੀ ਹੀ ਸਿਰਲੇਖ ਹੁੰਦੀ ਹੈ। ਹਰ ਯੁਗ ਮਨ ਦੀ ਹੀ ਮਾਨਸਿਕ ਅਵਸਥਾ ਹੈ। ਯੁਗ ਦੀ ਤਬਦੀਲੀ ਤਿੰਨ ਥਾਵਾਂ ਤੇ ਹੁੰਦੀ ਹੈ।

1. ਯੁਗ ਬਦਲਦੇ ਨੇ ਸਮੇਂ ਦੇ ਵਿਚ
2. ਯੁਗ ਬਦਲਦੇ ਨੇ ਮਨ ਦੇ ਵਿਚ
3. ਯੁਗ ਬਦਲਦੇ ਨੇ ਸਰੀਰ ਦੇ ਵਿਚ।

ਨਿਰਧਾਰਤ ਸਮੇਂ ਦੇ ਵਿਚ ਯੁਗ ਦੀ ਤਬਦੀਲੀ ਹੋ ਜਾਂਦੀ ਹੈ। ਯੁਗ ਦਾ ਪਲਟਾ ਹੋ ਜਾਂਦਾ ਹੈ। ਇਹ ਇਕ ਗਲ ਹੈ।

ਦੂਸਰਾ, ਯੁਗ ਸਿਰਫ ਮਨੁੱਖਾਂ ਦੀ ਦੁਨੀਆਂ ਵਿਚ ਬਦਲਦੇ ਨੇ, ਪਸ਼ੂ ਪੰਛੀਆਂ ਦੀ ਦੁਨੀਆਂ ਵਿਚ ਨਹੀਂ। ਯੁਗ ਸਿਰਫ ਮਨੁੱਖਾਂ ਦੀ ਦੁਨੀਆਂ ਵਿਚ ਬਦਲਦੇ ਹਨ, ਕੀੜੇ ਮਕੌੜਿਆਂ ਦੀ ਦੁਨੀਆਂ ਵਿਚ ਨਹੀਂ। ਯੁਗ ਸਿਰਫ ਮਨੁੱਖਾਂ ਦੀ ਦੁਨੀਆਂ ਵਿਚ ਬਦਲਦੇ ਨੇ, ਸੂਰਜ, ਚੰਦ, ਤਾਰਿਆਂ ਦੀ ਦੁਨੀਆਂ ਵਿਚ ਨਹੀਂ। ਯੁਗ ਦੀ ਤਬਦੀਲੀ ਅਸੀਂ ਸਿਰਫ ਮਨੁੱਖੀ ਦੁਨੀਆਂ ਵਿਚ ਦੇਖ ਸਕਦੇ ਹਾਂ, ਬਾਕੀ ਸਭ ਉਹੀ ਚਲਦਾ ਰਹਿੰਦਾ ਹੈ।

ਲੱਖਾਂ ਕਰੋੜਾਂ ਸਾਲ ਪਹਿਲੇ ਜਿਹੜਾ ਸੂਰਜ ਸੀ, ਅਜ ਵੀ ਉਹੀ ਹੈ। ਲੱਖਾਂ ਕਰੋੜਾਂ ਸਾਲ ਪਹਿਲੇ ਜਿਹੜੇ ਤਾਰੇ ਸਨ ਅਜ ਵੀ ਉਹੀ ਹਨ। ਇਹ ਧਰਤੀ ਵੀ ਉਹੀ ਹੈ। ਇਹ ਸਾਗਰ ਵੀ ਉਹੀ ਹੈ। ਪ੍ਰਾਚੀਨ ਤੋਂ ਪ੍ਰਾਚੀਨ ਗ੍ਰੰਥਾਂ ਦੇ ਵਿਚ ਵੀ ਗੰਗਾ ਦਾ ਜ਼ਿਕਰ ਹੈ। ਜਿਹੜੀ ਹਜ਼ਾਰਾਂ ਲੱਖਾਂ ਸਾਲ ਪਹਿਲੇ ਸੀ ਅਜ ਵੀ ਉਹੀ ਹੈ। ਇਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਰਾਮਕਲੀ ਰਾਗ ਦੇ ਵਿਚ ਇਸ ਤਰ੍ਹਾਂ ਵੀ ਬਿਆਨ ਕਰਦੇ ਨੇ :-

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥**
**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਅੰਕ 902)

ਉਹੀ ਸੂਰਜ ਹੈ, ਉਹੀ ਚੰਦਰਮਾ ਹੈ, ਉਹੀ ਤਾਰੇ ਨੇ, ਉਹੀ ਧਰਤੀ ਹੈ, ਉਹੀ ਵਗਦੀ ਹੋਈ ਪਵਨ ਹੈ। ਨਾ ਪਵਨ ਬਦਲੀ ਹੈ, ਨਾ ਚੰਦਰਮਾ ਬਦਲਿਆ

ਹੈ, ਨਾ ਗ੍ਰਹਿ ਨੱਛਤ੍ਰ ਤਾਰੇ ਸਿਆਰੇ ਬਦਲੇ ਨੇ, ਨਾ ਜ਼ਮੀਨ ਬਦਲੀ ਹੈ। ਫਿਰ ਯੁਗ ਦੀ ਤਬਦੀਲੀ ਕਿਸ ਤੇ ਖੜੀ ਹੈ ? ਯੁਗ ਦੀ ਤਬਦੀਲੀ ਸਿਰਫ ਮਨੁੱਖ ਤੇ ਖੜੀ ਹੈ, ਬੰਦੇ ਤੇ ਖੜੀ ਹੈ। ਕੋਈ ਪੰਛੀਆਂ ਦੀ ਦੁਨੀਆਂ ਵਿਚ ਯੁਗ ਨਹੀਂ ਬਦਲਦੇ। ਹਜ਼ਾਰਾਂ ਲੱਖਾਂ ਸਾਲ ਪਹਿਲੇ ਜਿਵੇਂ ਚਿੜੀਆਂ ਰਹਿੰਦੀਆਂ ਸਨ ਅਜ ਵੀ ਉਸੇ ਤਰ੍ਹਾਂ ਰਹਿ ਰਹੀਆਂ ਨੇ। ਹਜ਼ਾਰਾਂ ਲੱਖਾਂ ਸਾਲ ਪਹਿਲੇ ਵੀ ਸ਼ੇਰ ਸ਼ਿਕਾਰ ਕਰਕੇ ਕੱਚਾ ਮਾਸ ਖਾਂਦਾ ਸੀ, ਅਜ ਵੀ ਉਸੇ ਤਰ੍ਹਾਂ ਹੈ। ਹਜ਼ਾਰਾਂ ਲੱਖਾਂ ਸਾਲ ਪਹਿਲੇ ਗਊ ਘਾਸ ਖਾਂਦੀ ਸੀ, ਅਜ ਵੀ ਘਾਸ ਖਾਂਦੀ ਹੈ। ਗਰਜ਼ਕਿ ਉਨ੍ਹਾਂ ਦੀ ਆਵਾਜ਼ ਦੇ ਵਿਚ, ਉਨ੍ਹਾਂ ਦੇ ਰਹਿਣ ਸਹਿਣ ਦੇ ਵਿਚ, ਜ਼ਿੰਦਗੀ ਦੇ ਵਿਚ ਕੋਈ ਤਬਦੀਲੀ ਨਹੀਂ। ਤਬਦੀਲੀ ਤਿੰਨ ਥਾਵਾਂ ਤੇ ਮੰਨਦੇ ਨੇ ਤੇ ਉਹ ਸਿਰਫ ਮਨੁੱਖ ਨਾਲ ਸੰਬੰਧਿਤ ਹੈ।

(1) ਸਮੇਂ ਦੇ ਤਲ ਤੇ ਯੁਗ ਦਾ ਬਦਲਨਾ।
(2) ਮਨ ਦੇ ਤਲ ਤੇ ਯੁਗ ਦਾ ਬਦਲਨਾ।
(3) ਤਨ ਤੇ ਤਲ ਤੇ ਯੁਗ ਦਾ ਬਦਲਨਾ।

ਸਮੇਂ ਦੇ ਤਲ ਤੇ ਜਿਹੜਾ ਯੁਗ ਬਦਲਦਾ ਹੈ ਉਸ ਦੀ ਵਿਆਖਿਆ ਆਸਾ ਦੀ ਵਾਰ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਰ ਦਿੱਤੀ ਹੈ। ਜਦ ਜੀਵਨ ਦਾ ਲਕਸ਼ ਬਦਲ ਜਾਂਦਾ ਹੈ ਤਾਂ ਮਨੁੱਖੀ ਦੁਨੀਆਂ ਵਿਚ ਯੁਗ ਬਦਲ ਜਾਂਦਾ ਹੈ। ਜਦ ਜੀਵਨ ਦਾ ਮਨੋਰਥ ਬਦਲ ਜਾਂਦਾ ਹੈ ਤਾਂ ਯੁਗ ਬਦਲ ਜਾਂਦਾ ਹੈ। ਬਹੁਤ ਸਾਰੇ ਮਨੁੱਖ ਬੈਠੇ ਹੋਣ, ਕੋਈ ਸਤਿਜੁਗੀ ਹੋਵੇਗਾ, ਕੋਈ ਤ੍ਰੇਤੇ ਯੁਗ ਦੇ ਵਿਚ ਬੈਠਾ ਹੋਵੇਗਾ ਕੋਈ ਦੁਆਪਰ ਯੁਗ ਦੇ ਵਿਚ ਬੈਠਾ ਹੋਵੇਗਾ, ਕਲਯੁਗੀ ਜੀਵ ਹੋਵੇਗਾ। ਅਸੀਂ ਸਾਰੇ ਮਨੁੱਖਾਂ ਨੂੰ ਕਲਯੁਗੀ ਨਹੀਂ ਕਹਿ ਸਕਦੇ। ਸਾਰਿਆਂ ਨੂੰ ਸਤਿਜੁਗੀ ਵੀ ਨਹੀਂ ਕਹਿ ਸਕਦੇ। ਮਨੁੱਖ ਸਤਿਜੁਗੀ ਹੋ ਸਕਦਾ ਹੈ, ਤ੍ਰੇਤੇ ਯੁਗ ਦੇ ਵਿਚ ਹੋ ਸਕਦਾ ਹੈ, ਦੁਆਪਰ ਵਿਚ ਜੀਅ ਸਕਦਾ ਹੈ, ਕਲਯੁਗ ਵਿਚ ਜੀਅ ਸਕਦਾ ਹੈ। ਮਨੁੱਖ ਨੂੰ ਵੇਖ ਕੇ ਕਿਹਾ ਜਾ ਸਕਦਾ ਹੈ ਇਹ ਕਿਹੜੇ ਯੁਗ ਦੇ ਵਿਚ ਜੀਅ ਰਿਹਾ ਹੈ, ਇਕ ਤਬਦੀਲੀ ਮਨ ਦੇ ਤਲ ਤੇ ਹੁੰਦੀ ਹੈ। ਦੂਜੀ ਤਨ ਦੇ ਤਲ ਤੇ ਹੁੰਦੀ ਹੈ।

1. ਗਰਭ ਕਾਲ ਦੀ ਅਵਸਥਾ—ਸਤਿਯੁਗ
2. ਬਚਪਨਾ—ਤ੍ਰੇਤਾ
3. ਜਵਾਨੀ-ਦੁਆਪਰ
4. ਬੁਢੇਪਾ (ਬ੍ਰਿਧ ਅਵਸਥਾ) ਕਲਜੁਗ।

ਇਹ ਇਸ ਤਰੀਕੇ ਨਾਲ ਚਾਰ ਅਵਸਥਾਵਾਂ ਬਣਦੀਆਂ ਹਨ। ਗਰਭ ਕਾਲ ਦੇ ਵਿਚ, ਮਾਂ ਦੀ ਕੁੱਖ ਦੇ ਵਿਚ ਸੀ। ਮਾਂ ਦੀ ਗੋਦ ਦੇ ਵਿਚ ਆਇਆ ਹੈ

— ਬਚਪਨਾ, ਫਿਰ ਜੁਆਨੀ, ਫਿਰ ਬੁਢੇਪਾ। ਤਨ, ਮਨ ਤੇ ਸਮੇਂ ਦੀਆਂ ਹਾਲਤਾਂ ਦੇ ਵਿਚ ਯੁਗ ਦੀ ਜਿਹੜੀ ਤਬਦੀਲੀ ਹੈ, ਉਹ ਹੈ ਮਨ ਦੀ ਤਬਦੀਲੀ ਵਿਚਾਰਾਂ ਦੀ ਤਬਦੀਲੀ, ਸੋਚਣੀ ਦੀ ਤਬਦੀਲੀ, ਚਿੰਤਨ ਦੀ ਤਬਦੀਲੀ। ਵਿਚਾਰ ਬਦਲਦੇ ਨੇ, ਕਹਿੰਦੇ ਨੇ, ਮਨੁੱਖ ਦਾ ਸੰਸਾਰ ਬਦਲ ਜਾਂਦਾ ਹੈ। ਬਹੁ ਗਿਣਤੀ ਦੇ ਵਿਚ ਮਨੁੱਖਾਂ ਦੇ ਵਿਚਾਰ ਤਬਦੀਲ ਹੋ ਜਾਣ, ਤੇ ਫਿਰ ਕਹਿ ਦਿੰਦੇ ਨੇ ਯੁਗ ਬਦਲ ਗਿਆ ਹੈ। ਸਤਿਜੁਗ ਦੀ ਵਿਆਖਿਆ ਸਤਿਗੁਰੂ ਜੀ ਇਸ ਤਰ੍ਹਾਂ ਕਰਦੇ ਨੇ :-

**ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ 470)

ਮਾਨਸਿਕ ਤਲ ਦੇ ਉਪਰ ਯੁਗਾਂ ਦੀ ਤਬਦੀਲੀ "ਧਰਮੁ ਅਗੈ ਰਖਵਾਹੁ" ਜਦ ਮਨੁੱਖ ਧਰਮ ਅੱਗੇ ਰਖ ਲੈਂਦਾ ਹੈ ਤੇ ਉਸਦੀ ਪ੍ਰਾਪਤੀ ਦਾ ਸਾਧਨ ਹੁੰਦਾ ਹੈ ਸੰਤੋਖ। **"ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ।"** ਸੰਤੋਖ ਹੀ ਧਰਮ ਦੀ ਪ੍ਰਾਪਤੀ ਦਾ ਵਸੀਲਾ ਹੈ। ਹੋਰ ਕੁਝ ਵੀ ਵਸੀਲਾ ਨਹੀਂ। ਜਪ ਹੈ, ਕਥਾ ਕੀਰਤਨ ਦਾ ਕਰਨਾ ਤੇ, ਸੁਨਣਾ ਹੈ, ਸੰਤੁਸ਼ਟੀ ਨਹੀਂ ਬਣਾ ਸਕਦਾ। ਜੀਵਨ ਦਾ ਲਕਸ਼ ਜਦ ਸਤ ਹੋਵੇ ਭਾਵ ਪਰਮਾਤਮਾ ਹੋਵੇ ਤੇ ਫਿਰ ਪ੍ਰਾਪਤੀ ਦਾ ਸਾਧਨ ਸੰਤੋਖ ਹੁੰਦਾ ਹੈ। ਮਾਨਸਿਕ ਤਲ ਤੇ ਯੁਗ ਇੰਝ ਬਦਲਦਾ ਹੈ।

**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**

ਜਦ ਕੋਈ ਮਨੁੱਖ ਜ਼ਿੰਦਗੀ ਦਾ ਲਕਸ਼ ਪ੍ਰਭੁਤਾ, ਤਾਕਤ, ਸਮਰੱਥਾ, ਬਣਾ ਲਵੇ, ਤਾਕਤ ਚਾਹੀਦੀ ਹੈ। ਮੇਰੀਆਂ ਭੁਜਾਵਾਂ ਵਿਚ ਤਾਕਤ ਚਾਹੀਦੀ ਹੈ। ਮੇਰੇ ਦੋ ਹੱਥ ਹਜ਼ਾਰਾਂ ਹੱਥਾਂ ਨੂੰ ਜਕੜ ਸਕਣ। ਮੇਰੀ ਜ਼ੁਬਾਨ ਦਾ ਇਕ ਬੋਲ ਹਜ਼ਾਰਾਂ ਮਨੁੱਖਾਂ ਦੇ ਸਿਰ ਝੁਕਾ ਦੇਵੇ। ਤਾਕਤ ਚਾਹੀਦੀ ਹੈ, ਸਮਰੱਥਾ ਚਾਹੀਦੀ ਹੈ। ਇਹ ਬਿਨਾ ਜਤ ਤੋਂ ਤਾਕਤ ਪ੍ਰਾਪਤ ਨਹੀਂ ਕਰ ਸਕਦਾ। ਸ਼ਕਤੀ ਨਹੀਂ ਪ੍ਰਾਪਤ ਕਰ ਸਕਦਾ। ਇਸ ਜਤ ਦੇ ਅੱਗੇ ਕਈ ਪਹਿਲੂ ਹੁੰਦੇ ਨੇ। ਬੇਸ਼ੁਮਾਰ ਪਹਿਲੂ ਹੁੰਦੇ ਨੇ। ਅਗਰ ਕੋਈ ਮਨੁੱਖ ਸਰੀਰਕ ਤਲ ਤੇ ਜ਼ੋਰ ਚਾਹੁੰਦਾ ਹੈ, ਸ਼ਕਤੀ ਚਾਹੁੰਦਾ ਹੈ ਤਾਂ ਤੇ ਸਰੀਰਕ ਜਤ ਹੈ। ਕੋਈ ਸਮਾਜਕ ਤਲ ਤੇ, ਰਾਜਨੀਤਕ ਤਲ ਤੇ ਭਰਿਸ਼ਟ ਹੈ, ਚੋਰ ਹੈ ਝੂਠਾ ਹੈ, ਬਹੁਤ ਦਿਨ ਤਕ ਆਪਣੀ ਸੱਤਾ ਨੂੰ, ਆਪਣੀ ਪ੍ਰਭੁਤਾ ਨੂੰ, ਕਾਇਮ ਨਹੀਂ ਰੱਖ ਸਕੇਗਾ। ਪਰਜਾ ਠੁਕਰਾ ਦੇਵੇਗੀ। ਦੁਨੀਆ ਠੁਕਰਾ ਦੇਵੇਗੀ। ਇਹੀ ਕਾਰਣ ਹੈ ਬੜੇ ਬੜੇ ਸ਼ਕਤੀਸ਼ਾਲੀ ਮਨੁੱਖ ਇਕ ਦਿਨ ਤਖਤ ਤੇ ਬੈਠੇ ਹੁੰਦੇ ਨੇ, ਇਕ ਦਿਨ ਤਖਤੇ ਤੇ ਚੜ੍ਹੇ ਹੁੰਦੇ ਨੇ। ਦੁਨੀਆਂ ਵਿਚ ਬੇਸ਼ਤਰ ਐਸੇ ਮਨੁੱਖ ਪਰਜਾ ਨੇ ਕਤਲ ਕਰ ਦਿਤੇ, ਲਿਤਾੜ ਦਿੱਤੇ ਜਿਨ੍ਹਾਂ ਨੇ

ਆਪਣੀ ਤਾਕਤ ਨੂੰ ਪਰਜਾ ਤੇ ਜ਼ੁਲਮ ਕਰਨ ਲਈ ਵਰਤਿਆ। ਪਰਜਾ ਬਾਗੀ ਹੋ ਗਈ। ਉਨ੍ਹਾਂ ਦੀ ਪ੍ਰਭੁਤਾ ਉਨ੍ਹਾਂ ਦੀ ਸੱਤਾ ਬਹੁਤ ਦੇਰ ਤਕ ਕਾਇਮ ਨਾ ਰਹਿ ਸਕੀ। ਜਤ ਤੇ ਰੱਖਣਾ ਹੀ ਪਵੇਗਾ। ਜ਼ਿੰਦਗੀ ਦਾ ਲਕਸ਼ ਹੋਵੇ, ਤਾਕਤ ਪ੍ਰਾਪਤ ਕਰਨੀ ਹੈ, ਸ਼ਕਤੀ ਪ੍ਰਾਪਤ ਕਰਨੀ ਹੈ ਤੇ ਫਿਰ ਜਤੀ ਤੇ ਹੋਣਾ ਹੀ ਪਵੇਗਾ।

**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**

ਜੀਵਨ ਦਾ ਲਕਸ਼ ਹੈ ਉੱਚਾ ਆਚਰਣ। ਸਤ ਦੇ ਅਰਥ ਇਥੇ ਉੱਚਾ ਇਖ਼ਲਾਕ, ਆਚਰਣ, ਦੈਵੀ ਗੁਣ, ਰੱਬੀ ਗੁਣ, ਬਿਨਾਂ ਤਪ ਤੋਂ ਪ੍ਰਾਪਤ ਨਹੀਂ ਹੁੰਦੇ। ਬਿਨਾਂ ਜਪ ਤੋਂ ਨਹੀਂ ਪ੍ਰਾਪਤ ਹੁੰਦੇ। ਬਿਨਾਂ ਤਪਸ਼ ਤੋਂ ਪਾਣੀ ਭਾਪ ਨਹੀਂ ਬਣਦਾ। ਭਾਪ ਬਣਦਾ ਹੈ ਤਾਂ ਹੀ ਉੱਪਰ ਉਠਦਾ ਹੈ। ਕਿਉਂ ਕਿ ਪਾਣੀ ਨਿਵਾਣ ਨੂੰ ਜਾਂਦਾ ਹੈ। ਉਂਝ ਜ਼ਿੰਦਗੀ ਨਿਵਾਣ ਨੂੰ ਜਾਂਦੀ ਹੈ। ਬਿਨਾਂ ਜਪ ਤਪ ਤੋਂ ਉਚਾਈਆਂ ਨੂੰ ਨਹੀਂ ਛੂਹੇਗੀ। ਛੂਹ ਹੀ ਨਹੀਂ ਸਕਦੀ। ਪਾਣੀ ਦਾ ਸੁਭਾਉ ਹੈ ਨਿਵਾਣ ਨੂੰ ਜਾਣਾ। ਇਸ ਹਿਸਾਬ ਨਾਲ ਅਗਰ ਕੋਈ ਵੀ ਜਪ ਤਪ ਨਹੀਂ ਕਰ ਰਿਹਾ ਤੇ ਇਕੋ ਹੀ ਫੈਸਲਾ ਕਰ ਦੇਣਾ, ਇਹ ਨਿਵਾਣ ਨੂੰ ਜਾ ਰਿਹਾ ਹੈ। ਚਾਹੇ ਕੋਈ ਵੀ ਹੈ। ਹਿੰਦੂ ਹੈ, ਮੁਸਲਿਸ ਹੈ, ਸਿਖ ਹੈ, ਈਸਾਈ ਹੈ, ਯਹੂਦੀ ਹੈ, ਜੈਨੀ ਹੈ, ਪਾਰਸੀ ਹੈ, ਬੋਧੀ ਹੈ। ਅਗਰ ਜਪ ਤਪ ਨਹੀਂ ਕਰ ਰਿਹਾ, ਇਸਦੀ ਜੀਵਨ ਦੀ ਧਾਰਾ ਨਿਵਾਣ ਨੂੰ ਜਾ ਰਹੀ ਹੈ। ਇਹ ਉਚਾਈਆਂ ਨੂੰ ਨਹੀਂ ਛੂਹ ਰਿਹਾ। ਜਪ ਤਪ ਵੀ ਇਕ ਖਾਸ ਸੀਮਾ ਤੱਕ ਹੋਵੇ। ਜਿਸ ਤਰ੍ਹਾਂ 100 ਡਿਗਰੀ ਤੱਕ ਪਾਣੀ ਨੂੰ ਤਪਾਈਏ ਤਾਂ ਭਾਪ ਬਣਦਾ ਹੈ। ਨੜ੍ਹਿਨਵੇਂ ਤੇ ਵੀ ਭਾਪ ਨਹੀਂ ਬਣਦਾ। ਨੱਬੇ ਤੇ ਵੀ ਨਹੀਂ ਬਣਦੀ ਥਲੇ ਹੀ ਰਹੇਗਾ ਪਾਣੀ। ਜਪ ਇਤਨਾ ਹੋਵੇ, ਤਪਸ਼ ਇਤਨੀ ਹੋਵੇ ਕਿ ਮਨੁੱਖ ਦੀ ਸੁਰਤ ਇਹ ਜੋ ਨਿਵਾਣ ਨੂੰ ਜਾਂਦੀ ਏ, ਉਚਾਈਆਂ ਨੂੰ ਛੂਹਣ ਲਗ ਪਏ। ਇਹ ਜੀਵਣ ਦੀ ਧਾਰਾ ਜੋ ਨਿਵਾਣ ਨੂੰ ਜਾਂਦੀ ਏ। ਇਹ ਭਾਪ ਬਣਕੇ ਬੁਲੰਦੀਆਂ ਨੂੰ ਛੂਹਣ ਲਗ ਪਏ। ਇਹ ਜਪ ਤਪ ਤੇ ਬਿਨਾਂ ਨਹੀਂ ਹੋਵੇਗੀ। ਜੀਵਨ ਦਾ ਲਕਸ਼ ਸਤ ਹੋਵੇ, ਦੈਵੀ ਗੁਣ ਹੋਵਣ ਤਾਂ ਪ੍ਰਾਪਤੀ ਦਾ ਸਾਧਨ ਤਪ ਹੁੰਦਾ ਹੈ। ਜੀਵਨ ਦਾ ਲਕਸ਼ ਪ੍ਰਭੁਤਾ ਤੇ ਸੱਤਾ ਪ੍ਰਾਪਤ ਕਰਨਾ ਹੋਵੇ ਤੇ ਪ੍ਰਾਪਤੀ ਦਾ ਸਾਧਨ ਜਤ ਹੁੰਦਾ ਹੈ। ਜੀਵਣ ਦਾ ਲਕਸ਼ ਧਰਮ ਹੋਵੇ ਤੇ ਫਿਰ ਪ੍ਰਾਪਤੀ ਦਾ ਸਾਧਨ ਸਬਰ ਤੇ ਸੰਤੋਖ ਹੁੰਦਾ ਹੈ।

**ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥**

(ਸ੍ਰੀ ਗੁ. ਗ੍ਰੰ. ਸਾ. ਅੰਕ 470)

ਜ਼ਿੰਦਗੀ ਦਾ ਲਕਸ਼ ਹੈ ਤ੍ਰਿਸ਼ਨਾ। ਐਹ ਵੀ ਮਿਲ ਜਾਏ, ਉਹ ਵੀ ਮਿਲ

ਜਾਏ ਅਤੇ ਜੋ ਮਿਲ ਜਾਏ ਉਸਦੇ ਨਾਲ ਤ੍ਰਿਪਤੀ ਨਾਂ ਹੋਵੇ, ਹੋਰ ਮਿਲੇ, ਧਨ ਹੋਰ ਮਿਲੇ, ਪਦਾਰਥ ਹੋਰ ਮਿਲਣ ਸੰਪਦਾ ਹੋਰ ਮਿਲੇ, ਇਹ ਤ੍ਰਿਸ਼ਨਾ ਬਣ ਜਾਏ। ਫਿਰ ਤ੍ਰਿਸ਼ਨਾ ਦੀ ਤ੍ਰਿਪਤੀ ਦਾ ਸਾਧਨ ਝੂਠ ਬਣ ਜਾਏਗਾ। ਬਿਨਾਂ ਝੂਠ ਤੋਂ ਤ੍ਰਿਸ਼ਨਾ ਦੀ ਪੂਰਤੀ ਨਹੀਂ ਹੁੰਦੀ :-

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**

(ਸ੍ਰੀ ਗੁ. ਗ੍ਰੰ. ਸਾ. ਅੰਕ 417)

ਬਿਨਾਂ ਝੂਠ ਤੋਂ ਨਹੀਂ ਮਿਲਦੀ, ਬਿਨਾਂ ਪਾਪਾਂ ਤੋਂ ਨਹੀਂ ਮਿਲਦੀ। ਜ਼ਿੰਦਗੀ ਦਾ ਲਕਸ਼ ਤ੍ਰਿਸ਼ਨਾ ਹੈ ਪ੍ਰਾਪਤੀ ਦਾ ਸਾਧਨ ਝੂਠ ਹੈ ਇਹ ਮਨੁੱਖ ਕਲਜੁਗੀ ਹੈ। ਸਾਰੇ ਕਲਜੁਗੀ ਨਹੀਂ ਹਨ। ਇਹ ਮਨੁੱਖ ਕਲਜੁਗੀ ਹੈ। ਜੀਵਨ ਦਾ ਲਕਸ਼ ਦੈਵੀ ਗੁਣ ਹਨ ਤੇ ਪ੍ਰਾਪਤੀ ਦਾ ਸਾਧਨ ਤਪ ਹੈ। ਇਹ ਮਨੁੱਖ ਦੁਆਪਰ ਯੁਗ ਵਿਚ ਜੀ ਰਿਹਾ ਹੈ। ਇਹ ਦੁਆਪਰੀ ਹੈ। ਜੀਵਣ ਦਾ ਲਕਸ਼ ਸ਼ਕਤੀ ਹੈ, ਤਾਕਤ ਜੋਰ ਹੈ ਤੇ ਪ੍ਰਾਪਤੀ ਦਾ ਸਾਧਨ ਸਤ ਹੈ, ਇਹ ਤ੍ਰੇਤੇ ਜੁਗ ਵਿਚ ਜੀ ਰਿਹਾ ਹੈ। ਇਸ ਦਾ ਲਕਸ਼ ਤੇ ਧਰਮ ਹੈ, ਪਰਮਾਤਮਾ ਹੈ, ਤੇ ਪ੍ਰਾਪਤੀ ਦਾ ਸਾਧਨ ਸਬਰ ਸੰਤੋਖ ਹੈ ਇਹ ਸਤਿਜੁਗੀ ਹੈ। ਇਸਨੂੰ ਕਹਿੰਦੇ ਨੇ :-

ਤੂ ਖੁਦ ਬਾਮੁਨਸਫ ਸ਼ੁਧ।

ਆਪਣਾ ਮੁਨਸਫ ਆਪ ਬਣ, ਆਪਣਾ ਫੈਸਲਾ ਆਪ ਕਰ। ਸਤਿਜੁਗੀ ਹੈਂ ਕਿ ਕਲਜੁਗੀ ਹੈਂ। ਤ੍ਰੇਤੈ ਯੁਗ ਵਿਚ ਜੀ ਰਿਹਾ ਹੈ ਕਿ ਦੁਆਪਰ ਯੁਗ ਵਿਚ ਜੀ ਰਿਹਾ ਹੈ। ਹਰ ਮਨੁੱਖ ਦਾ ਆਪਣਾ ਆਪਣਾ ਯੁਗ ਹੁੰਦਾ ਹੈ। ਕੋਈ ਸਾਰੇ ਮਨੁੱਖ ਇਕ ਯੁਗ ਵਿਚ ਨਹੀਂ ਜੀਂਵਦੇ। ਹਰ ਮਨੁੱਖ ਅਲੱਗ ਅਲੱਗ ਯੁਗ ਵਿਚ ਜੀ ਰਿਹਾ ਹੈ। ਦੂਰ ਕਿਉਂ ਜਾਈਏ, ਆਮ ਕਹਿ ਦਿਤਾ ਜਾਂਦਾ ਹੈ, ਇਹ ਸਤਿਜੁਗੀ ਜੀਵ ਹੈ। ਤਰਜ਼ੇ-ਜ਼ਿੰਦਗੀ ਨੂੰ ਦੇਖ ਕੇ ਹੀ ਕਹਿ ਦਿਤਾ ਜਾਂਦਾ ਹੈ ਇਹ ਤੇ ਨਿਰਾ ਹੀ ਕਲਜੁਗੀ ਹੈ।

**ਕਲਿਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ।।**

ਇਹ ਤੇ ਮਨ ਦੇ ਤਲ ਦੇ ਉੱਤੇ, ਮਾਨਸਿਕ ਮੰਡਲ ਦੇ ਵਿਚ ਯੁਗਾਂ ਦੀ ਤਬਦੀਲੀ ਹੈ। ਗੁਰੂ ਨਾਨਕ ਨੇ ਯੁਗਾਂ ਦੀ ਤਬਦੀਲੀ ਮੰਨਿਆ ਹੈ।

ਦੂਸਰਾ ਸਮੇਂ ਦੀ ਧਾਰਾ ਦੇ ਵਿਚ ਯੁਗਾਂ ਦੀ ਤਬਦੀਲੀ। ਸਮੇਂ ਵਿਚ ਯੁਗਾਂ ਦਾ ਬਦਲਨਾ, ਮਨ ਦੇ ਤਲ ਤੇ ਯੁਗਾਂ ਦਾ ਬਦਲਨਾ ਤੇ ਤਨ ਦੇ ਤਲ ਤੇ ਯੁਗਾਂ ਦਾ ਬਦਲਨਾ ਹੈ। ਸਮੇਂ ਵਿਚ ਯੁਗਾਂ ਦੀ ਤਬਦੀਲੀ। ਆਦਿ ਮਨੁੱਖ ਜਿਸਨੂੰ

ਬਨਮਾਨੁਸ ਕਹਿੰਦੇ ਸਨ। ਬਾਨਸ-ਮਨੁਸ਼ ਜੋ ਜੰਗਲਾਂ ਵਿਚ ਹੀ ਰਹਿੰਦਾ ਸੀ। ਅਜੇ ਕਬੀਲਿਆਂ ਦਾ ਜਨਮ ਨਹੀਂ ਹੋਇਆ ਸੀ, ਕਸਬਿਆਂ ਦਾ ਜਨਮ ਨਹੀਂ ਹੋਇਆ ਸੀ। ਰਿਆਸਤਾਂ ਦਾ, ਸਟੇਟਾਂ ਦਾ ਜਨਮ ਵੀ ਨਹੀਂ ਹੋਇਆ ਸੀ। ਅਜੇ ਮੁਲਕ ਵੀ ਨਹੀਂ ਸਨ ਬਣੇ। ਜਾਤ ਪਾਤ ਵੀ ਨਹੀਂ ਸੀ। ਮਜ਼ਹਬ ਵੀ ਨਹੀਂ ਸੀ। ਮਨੁੱਖ ਪਹਾੜਾਂ ਦੀਆਂ ਕੰਦਰਾਂ ਵਿਚ ਰਹਿੰਦਾ ਸੀ। ਰੁੱਖਾਂ ਦੀ ਛਾਂ ਥੱਲੇ ਰਹਿੰਦਾ ਸੀ, ਦਰਖਤਾਂ ਦੇ ਫਲ ਖਾ ਲੈਂਦਾ ਸੀ। ਜਦ ਮੌਸਮ ਦੇ ਮੁਤਾਬਿਕ ਫਲ ਨਾ ਹੋਵਣ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰਕੇ ਖਾ ਲੈਂਦਾ ਸੀ। ਸਿਰਫ ਜ਼ਿੰਦਗੀ ਖ਼ੁਰਾਕ ਤੇ ਹੀ ਰੁਕੀ ਹੋਈ ਸੀ। ਭੋਜਨ ਮਿਲ ਗਿਆ ਹੈ ਤ੍ਰਿਪਤੀ। ਜਿਵੇਂ ਪਸ਼ੂ ਅਜ ਨੰਗੇ ਘੁੰਮਦੇ ਨੇ, ਆਦਿ ਮਨੁਖ, ਆਦਮ ਜਾਤ, ਬਨਮਾਨੁਸ ਨਗਨ ਸੀ।

ਇਸਲਾਮ ਇਸ ਨੂੰ ਹੋਰ ਢੰਗ ਨਾਲ ਬਿਆਨ ਕਰਦਾ ਹੈ। ਕਹਿੰਦਾ ਹੈ ਇਨਸਾਨੀਅਤ ਉਸ ਦਿਨ ਸ਼ੁਰੂ ਹੋਈ। ਆਦਮੀਅਤ ਉਸ ਦਿਨ ਸ਼ੁਰੂ ਹੋਈ, ਹਦੀਸਾਂ ਇਸ ਤਰ੍ਹਾਂ, ਕਹਿੰਦੀਆਂ ਨੇ। ਦੇਵਬਨ ਇਸਲਾਮੀਅਤ ਦਾ ਬਹੁਤ ਵੱਡਾ ਕੇਂਦਰ ਹੈ ਭਾਰਤ ਦੇ ਵਿਚ। ਮੈਂ ਇਸਲਾਮੀ ਲਾਅ ਦੀਆਂ ਸਾਰੀਆਂ ਕਿਤਾਬਾਂ ਉੱਥੋਂ ਲਈਆਂ। ਇਨ੍ਹਾਂ ਦਾ ਜੋ ਸਮਾਜਿਕ ਲਾਅ (Law) ਹੈ, ਮਜ਼ਹਬੀ ਲਾਅ ਹੈ। ਮੁਹੰਮਦ ਸਾਹਿਬ ਨੇ ਬਣਾਇਆ ਤੇ ਉਸਦਾ ਖੁਲਾਸਾ ਕੀਤਾ ਹੈ। ਉਨ੍ਹਾਂ ਵਿਚ ਮੈਨੂੰ ਪੜ੍ਹਣ ਨੂੰ ਮਿਲਿਆ ਕਿ ਜਿਸ ਦਿਨ ਆਦਮ ਜ਼ਾਤ ਨੂੰ ਇਹ ਬੋਧ ਹੋਇਆ ਕਿ ਮੈਂ ਨੰਗਾ ਹਾਂ। ਆਦਮੀਅਤ ਦਾ ਜਨਮ ਉਸ ਦਿਨ ਹੋਇਆ। ਇਨਸਾਨੀਅਤ ਦਾ ਜਨਮ ਉਸ ਦਿਨ ਹੋਇਆ। ਉਸਨੇ ਬੋਹੜ ਦੇ ਪੱਤਿਆਂ ਨਾਲ ਦਰਖਤਾਂ ਦੇ ਪੱਤਿਆਂ ਨਾਲ ਆਪਣਾ ਤਨ ਢਕਿਆ। ਮੈਂ ਨੰਗਾ ਹਾਂ। ਫਿਰ ਇਹ ਪਸ਼ੂਆਂ ਤੋਂ ਵੱਖ ਹੋ ਗਿਆ। ਪਸ਼ੂ ਤੇ ਨੰਗੇ ਸਨ ਅਜ ਵੀ ਨੰਗੇ ਨੇ। ਮਹਾਰਾਜ ਕਹਿੰਦੇ ਨੇ!

**ਵਿਸਮਾਦੁ ਨਾਗੇ ਫਿਰਹਿ ਜੰਤ॥** (ਆਸਾ ਜੀ ਦੀ ਵਾਰ)

ਗੁਰੂ ਨਾਨਕ ਮਹਾਰਾਜ ਕਹਿੰਦੇ ਨੇ, ਮੈਂ ਹੈਰਾਨ ਹਾਂ, ਪਸ਼ੂਆਂ ਨੂੰ ਤੇ ਨਗਨਤਾ ਦਾ ਕੋਈ ਬੋਧ ਨਹੀਂ ਹੈ। **"ਵਿਸਮਾਦ ਨਾਗੇ ਫਿਰਹਿ ਜੰਤ॥"** ਨੰਗੇ ਘੁੰਮਦੇ ਪਏ ਨੇ। ਕਿਸੇ ਵੀ ਪਸ਼ੂ ਨੂੰ, ਹਾਥੀ ਨੂੰ, ਘੋੜੇ ਨੂੰ, ਗਊ ਨੂੰ, ਰਿਛ ਨੂੰ, ਚੀਤੇ ਨੂੰ ਕਿਸੇ ਨੂੰ ਵੀ ਨਗਨਤਾ ਦਾ ਬੋਧ ਨਹੀਂ ਹੈ। ਨੰਗੇ ਨੇ। ਮਨੁੱਖ ਵੀ ਨੰਗਾ ਸੀ। ਬਨਮਾਨੁਸ ਵੀ ਨੰਗਾ ਸੀ। ਫਿਰ ਇਸਲਾਮ ਕਹਿੰਦਾ ਹੈ ਇਸ ਆਦਮ ਜ਼ਾਤ ਨੂੰ, ਬਾਬਾ ਆਦਮ ਨੂੰ ਜਿਸ ਦਿਨ ਨਗਨਤਾ ਦਾ ਬੋਧ ਹੋਇਆ, ਇਨਸਾਨੀਅਤ ਉਸ ਦਿਨ ਸ਼ੁਰੂ ਹੋਈ ਹੈ। ਮਨੁੱਖਤਾ ਉਸ ਦਿਨ ਸ਼ੁਰੂ ਹੋਈ ਹੈ। ਮਨੁੱਖ ਪਹਾੜਾਂ ਦੀਆਂ ਕੰਦਰਾਂ ਵਿਚ ਰਹਿੰਦਾ ਸੀ, ਰੁੱਖਾਂ ਦੇ ਥੱਲੇ ਰਹਿੰਦਾ ਸੀ, ਜੰਗਲਾਂ ਦੇ ਫਲ ਫੂਲ ਖਾ ਲੈਂਦਾ ਸੀ। ਨਾ ਮਿਲਣ ਤੇ ਇਹ ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰਕੇ

ਖਾ ਲੈਂਦਾ ਸੀ। ਕੋਈ ਕਬੀਲੇ ਨਹੀਂ ਸਨ। ਕੋਈ ਸਟੇਟ, ਕਸਬੇ, ਸ਼ਹਿਰ ਨਹੀਂ ਸਨ, ਆਬਾਦੀ ਵੀ ਥੋੜ੍ਹੀ ਸੀ। ਜ਼ਿੰਦਗੀ ਸਿਰਫ ਉਪਜੀਵਕਾ ਤਕ ਰੁਕੀ ਹੋਈ ਸੀ। ਭੋਜਨ ਮਿਲ ਜਾਏ, ਠੀਕ ਹੈ। ਪੇਟ ਭਰ ਜਾਏ ਠੀਕ ਹੈ। ਸਮੇਂ ਦੀ ਧਾਰਾ ਵਿਚ ਇਹ ਸਤਿਯੁਗ ਸੀ। ਸ਼ਰੀਰ ਦੇ ਤਲ ਤੇ ਬੱਚਾ ਮਾਂ ਦੇ ਗਰਭ ਦੇ ਵਿਚ ਹੈ। ਕੋਈ ਉਸਦੀਆਂ ਲੋੜਾਂ ਨਹੀਂ ਹਨ। ਗਰਭ ਕਾਲ ਦੇ ਬੱਚੇ ਦੀ ਦੁਨੀਆਂ ਵਿਚ, ਨ ਕੋਈ ਕਸਬਾ ਹੈ, ਨਾ ਕੋਈ ਜ਼ਾਤ ਪਾਤ ਹੈ, ਨਾ ਮਜ਼ਹਬ ਹੈ, ਨਾ ਕੋਈ ਮੁਲਕ ਹੈ, ਨਾ ਹੀ ਉਸਦਾ ਕੋਈ ਨਾਮ ਹੈ। ਗਰਭ ਕਾਲ ਦੇ ਬੱਚੇ ਦਾ ਕੀ ਨਾਮ ਹੈ। ਨਾ ਕੋਈ ਉਸਦਾ ਨਾਮ ਹੈ। ਜਦ ਨਾਮ ਹੀ ਕੋਈ ਨਹੀਂ ਹੈ, ਤੇ ਫਿਰ ਕੋਈ ਮਜ਼ਹਬ ਭੀ ਨਹੀਂ ਹੈ। ਕੋਈ ਮੁਲਕ ਵੀ ਨਹੀਂ, ਕੋਈ ਕਸਬਾ ਵੀ ਨਹੀਂ ਹੈ। ਇਸ ਬੱਚੇ ਦੀਆਂ ਜਿਹੜੀਆਂ ਲੋੜਾਂ ਹਨ, ਪ੍ਰਕਿਰਤੀ ਪੂਰਾ ਕਰ ਰਹੀ ਹੈ। ਰਿਜ਼ਕ ਦੀ ਤਲਾਸ਼ ਆਦਿ ਮਨੁੱਖ, ਬਨਮਾਨੁਸ ਨਹੀਂ ਕਰਦਾ ਸੀ। ਦਰਖਤ ਉਸ ਨੂੰ ਫਲ ਦੇ ਦਿੰਦੇ ਸਨ। ਜੰਗਲ ਭਰੇ ਹੋਏ ਸਨ ਜੰਗਲੀ ਜਾਨਵਰਾਂ ਨਾਲ, ਉਸਦੀ ਪੂਰਤੀ ਹੋ ਜਾਂਦੀ ਸੀ। ਪ੍ਰਕਿਰਤੀ ਪੂਰਤੀ ਕਰ ਦਿੰਦੀ ਸੀ। ਉਸਨੂੰ ਆਪਣੇ ਹੱਥਾਂ ਨਾਲ ਕੋਈ ਰਿਜ਼ਕ ਬਨਾਉਣਾ ਨਹੀਂ ਪੈਂਦਾ ਸੀ, ਲੱਭਣਾ ਨਹੀਂ ਪੈਂਦਾ ਸੀ। ਇਤਨੇ ਵੱਡੇ ਉਪਰਾਲੇ ਨਹੀਂ ਕਰਨੇ ਪੈਂਦੇ ਸਨ। ਜੈਸੇ ਗਰਭ ਕਾਲ ਦੇ ਬੱਚੇ ਨੂੰ, ਮਾਂ ਜੋ ਆਹਾਰ ਖਾਂਦੀ ਹੈ ਉਹੀ ਮਿਲ ਜਾਂਦਾ ਹੈ, ਕੋਈ ਯਤਨ ਨਹੀਂ ਕਰਨਾ ਪੈਂਦਾ। ਮਾਂ ਸੁਆਸ, ਲੈਂਦੀ ਹੈ, ਉਹੀ ਲੈ ਰਿਹਾ ਹੈ ਸੁਆਸ। ਮਾਂ ਪਾਣੀ ਪੀਂਦੀ ਹੈ, ਉਸਨੂੰ ਉਹ ਮਿਲ ਰਿਹਾ ਹੈ। ਮਾਂ ਭੋਜਨ ਖਾਂਦੀ ਹੈ, ਉਸਨੂੰ ਉਹ ਮਿਲ ਰਿਹਾ ਹੈ। ਭੋਜਨ ਦੀ ਵੀ ਚਿੰਤਾ ਨਹੀਂ, ਰਿਜ਼ਕ ਦੀ ਵੀ ਚਿੰਤਾ ਨਹੀਂ। ਇਸ ਬੱਚੇ ਦੀ ਕੋਈ ਜ਼ਾਤ ਪਾਤ ਨਹੀਂ, ਕੋਈ ਨਾਮ ਨਹੀਂ, ਕੁਛ ਵੀ ਨਹੀਂ। ਕੋਈ ਫਿਕਰ ਨਹੀਂ ਕੋਈ ਚਿੰਤਾ ਨਹੀਂ, ਕੋਈ ਨਾਮ ਨਹੀਂ, ਕੁਛ ਵੀ ਨਹੀਂ। ਕੋਈ ਫਿਕਰ ਨਹੀਂ ਕੋਈ ਚਿੰਤਾ ਨਹੀਂ, ਕੋਈ ਰੋਗ ਨਹੀਂ, ਕੋਈ ਸੋਗ ਨਹੀਂ। ਕੋਈ ਲਾਲਚ ਨਹੀਂ, ਕੋਈ ਕ੍ਰੋਧ ਨਹੀਂ। ਕੋਈ ਵਾਸ਼ਨਾ ਨਹੀਂ, ਕੋਈ ਮਮਤਾ ਨਹੀਂ, ਕੋਈ ਮੋਹ ਨਹੀਂ। ਉਸਦੀ, ਇਕ ਬ੍ਰਹਮ ਗਿਆਨੀ ਦੀ ਅਵਸਥਾ ਹੈ। ਕਿਸਦੀ ? ਗਰਭ ਕਾਲ ਦੇ ਬੱਚੇ ਦੀ। ਜਿਸ ਢੰਗ ਨਾਲ ਇਕ ਬ੍ਰਹਮ ਗਿਆਨੀ ਹੁੰਦਾ ਹੈ। ਮਨ ਦਾ ਖਿੰਡਾਉ ਵੀ ਨਹੀਂ ਹੈ। ਮਨ ਖਿੰਡਦਾ ਹੈ, ਕੁਝ ਵੇਖ ਕੇ, ਕੁਝ ਸੁਣ ਕੇ, ਕੁਝ ਖਾ ਕੇ, ਸਪਰਸ਼ ਕਰਕੇ, ਕੁਝ ਸੁੰਘ ਕੇ। ਇੰਦ੍ਰੀਆਂ ਦੇ ਤਮਾਮ ਦੁਆਰ ਬੰਦ ਨੇ। ਮਨ ਨੂੰ ਟਿਕਾਉਣ ਵਾਸਤੇ, ਸਾਰੀ ਜ਼ਿੰਦਗੀ ਅਭਿਆਸੀ ਲੋਗ ਸਾਧਨ ਕਰਦੇ ਨੇ। ਕਬੀਰ ਕਹਿੰਦੇ ਨੇ :-

**ਮੂੰਦਿ ਲੀਏ ਦਰਵਾਜੇ।। ਬਾਜੀਅਲੇ ਅਨਹਦ ਬਾਜੇ।।**

(ਸ੍ਰੀ ਗੁ. ਗ੍ਰੰ. ਸਾ. ਅੰਕ 656)

ਮੈਂ ਹੁਣ ਅਨਹਦ ਦਾ ਨਾਦ ਸੁਣਦਾ ਪਿਆ ਹਾਂ। ਕੀ ਸਾਧਨਾ ਕੀਤੀ ਹੈ? ਕਹਿੰਦਾ ਹੈ, ਮੈਂ ਉਹ ਦਰਵਾਜ਼ੇ ਹੀ ਬੰਦ ਕਰ ਲਏ ਨੇ ਜਿਸਦੇ ਰਾਹੀਂ ਮਨ ਬਾਹਰ ਭਟਕਦਾ ਹੈ। "**ਮੂੰਦਿ ਲੀਏ ਦਰਵਾਜੇ।। ਬਾਜੀਆਲੇ ਅਨਹਦ ਬਾਜੇ।।**" ਅਨਹਦ ਦਾ ਵਾਜਾ ਹਰ ਵਕਤ ਵੱਜ ਰਿਹਾ ਹੈ। ਪਰਮਾਤਮਾ ਦਾ ਬੋਲ ਸਾਜ਼ਾਂ ਦੀ ਆਵਾਜ਼ ਹੈ। ਗੀਤਾਂ ਦੀ ਧੁਨ ਹੈ। ਸੰਗੀਤਮਈ ਹੈ, ਗੀਤਮਈ ਹੈ। ਚਲੋ ਮੈਂ ਇੰਞ ਕਹਿ ਦਿਆਂ ਹਰ ਬ੍ਰਹਮ ਗਿਆਨੀ ਦੇ ਬੋਲ ਭਾਗਵਤ ਗੀਤਾ ਨੇ, ਭਗਵਾਨ ਦੇ ਗੀਤ। ਭਾਗਵਤ ਗੀਤਾ ਦੇ ਹੋਰ ਕੀ ਅਰਥ ਨੇ। ਭਗਵਾਨ ਦੇ ਗੀਤ। ਚੌਂਕ ਦੇ ਵਿਚ ਬੈਠਾ ਹੈ ਰਵਿਦਾਸ, ਜੁੱਤੀਆਂ ਗੰਢ ਰਿਹਾ ਹੈ। ਉਸਦਾ ਆਪਣਾ ਮਨ ਸ਼ਾਂਤ ਹੋ ਗਿਆ ਹੈ, ਚੁਪ ਹੋ ਗਿਆ ਹੈ, ਅਨਾਹਦ ਨਾਦ ਸੁਣਦਾ ਹੈ। ਜਿਹੜਾ ਉਸ ਅਨਾਹਦ ਨਾਦ ਨੂੰ ਸੁਣ ਕੇ ਬਾਹਰ ਪ੍ਰਗਟ ਕਰ ਦੇਵੇ ਉਹ ਅਵਤਾਰ ਸ਼੍ਰੇਣੀ ਵਿਚ ਆ ਜਾਂਦਾ ਹੈ। ਇਹ ਗਲ ਵਖਰੀ ਹੈ ਕਿ ਪ੍ਰਾਚੀਨ ਰਿਸ਼ੀਆਂ ਮੁਨੀਆਂ ਨੇ ਐਸਾ ਕਹਿ ਦਿਤਾ ਹੈ, ਇਹ ਅੰਸ਼ਾ ਅਵਤਾਰ ਹੈ, ਇਹ ਦੋ ਕਲਾ ਅਵਤਾਰ ਹੈ, ਇਹ ਚਾਰ ਕਲਾ ਅਵਤਾਰ ਹੈ। ਅਵਤਾਰ ਦਾ ਵੱਡਾ ਹੋਣਾ ਉਸਦੀ ਕਲਾ ਦੇ ਉਪਰ ਖੜਾ ਹੈ। ਕਲਾ ਇਸ ਦੇ ਕੋਲ ਕਿਤਨੀ ਹੈ, ਹੁਨਰ ਇਸਦੇ ਕੋਲ ਕਿਤਨਾ ਹੈ। ਗੁਣ ਇਸਦੇ ਕੋਲ ਕਿਤਨਾ ਹੈ। ਗੁਣ, ਕਲਾ, ਇਹ ਕਲਾਕਾਰ ਤੇ ਹੈ, ਇਸਦੇ ਕੋਲ ਕਿਤਨੀ ਤਰ੍ਹਾਂ ਦੀ ਕਲਾ ਹੈ। ਉਸ ਆਧਾਰ ਤੇ ਕਹਿੰਦੇ ਸਨ ਇਹ ਅਵਤਾਰ ਹੈ। ਕਲਾ ਕਿਸੇ ਕੋਲੋਂ ਸਿੱਖੀ ਨਹੀਂ, ਅੰਦਰੋਂ ਪ੍ਰਗਟ ਹੋ ਰਹੀ ਹੈ। ਆਤਮਾ ਦੇ ਤਲ ਤੋਂ ਪ੍ਰਗਟ ਹੋ ਰਹੀ ਹੈ, ਪਰਮਾਤਮਾ ਦੇ ਤਲ ਤੋਂ ਪ੍ਰਗਟ ਹੋ ਰਹੀ ਹੈ। ਇਹ ਬਾਹਰ ਪ੍ਰਗਟ ਕਰਨ ਦੇ ਵਿਚ ਸਮਰੱਥ ਹੋ ਗਿਆ ਹੈ। ਇਹ ਅਵਤਾਰ ਸ਼੍ਰੇਣੀ ਵਿਚ ਆ ਜਾਂਦਾ ਹੈ। ਜਿੰਨੇ ਭਗਤ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਬੈਠੇ ਹਨ, ਸਭ ਅਵਤਾਰ ਸ਼੍ਰੇਣੀ ਦੇ ਨੇ। ਇਹ ਆਪ ਨਹੀਂ ਪਏ ਬੋਲਦੇ, ਇਹ ਪਰਮਾਤਮਾ ਪਿਆ ਬੋਲਦਾ ਹੈ। ਜੋ ਆਪ ਪਏ ਬੋਲਦੇ ਨੇ ਉਨ੍ਹਾਂ ਦੀ ਬਾਣੀ ਨੂੰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੀ ਨਹੀਂ ਕੀਤਾ। ਕਾਨ੍ਹਾ ਜੀ ਆਏ ਸਨ, ਪੀਲੂ ਜੀ ਆਏ ਸਨ, ਜਮਾਲ ਹੁਸੈਨ ਆਇਆ ਸੀ। ਆਪਣੀਆਂ ਬਾਣੀਆਂ ਸੁਣਾਈਆਂ। ਸਤਿਗੁਰੂ ਕਹਿਣ ਲਗੇ, ਇਸਦੇ ਵਿਚ ਤੁਸੀਂ ਪਏ ਬੋਲਦੇ ਹੋ, ਰੱਬ ਨਹੀਂ ਪਿਆ ਬੋਲਦਾ। ਇਹ ਨਹੀਂ ਚਲੇਗੀ। ਕਵੀ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ। ਸਤਿਗੁਰੂ ਨੇ ਕਹਿ ਦਿਤਾ ਕਾਨ੍ਹਾ ਜੀ, ਪੀਲੂ ਜੀ ਇਹ ਜੋ ਤੁਹਾਡੇ ਬੋਲ ਹਨ, ਬੜੇ ਮਧੁਰ ਹਨ, ਚੰਗੇ ਹਨ। ਪਰ ਤੁਹਾਡੇ ਹਨ, ਪਰਮਾਤਮਾ ਦੇ ਨਹੀਂ ਹਨ। ਤੁਹਾਡੇ ਦਿਮਾਗ਼ ਚੋਂ ਨਿਕਲੇ ਨੇ। ਤੁਹਾਡੀ ਸੋਚਣੀ 'ਚੋਂ ਨਿਕਲੇ ਨੇ। ਇਹ ਬੋਲ ਤੁਸੀਂ ਪਰਮਾਤਮਾ ਕੋਲੋਂ ਸੁਣਕੇ ਨਹੀਂ ਸੁਣਾਏ, ਸੋਚ ਕੇ, ਸਮਝ

ਕੇ, ਤੁਕ ਬੰਦੀ ਕਰਕੇ ਸੁਣਾਏ ਨੇ। ਜਿਸ ਗ੍ਰੰਥ ਦੀ ਅਸੀਂ ਰਚਨਾ ਪਏ ਕਰਦੇ ਹਾਂ, ਇਹ ਕੇਵਲ ਪਰਮਾਤਮਾ ਦੀ ਬਾਣੀ ਵਾਸਤੇ ਹੈ, ਤੁਕ ਬੰਦੀ ਕਰਨ ਵਾਲੇ ਕਵੀਆਂ ਵਾਸਤੇ ਨਹੀਂ ਹੈ। ਇਸ ਵਾਸਤੇ :—

**ਪੋਥੀ ਪਰਮੇਸਰ ਕਾ ਥਾਨੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ 1226)

ਇਹ ਤੇ ਸਾਰੇ ਬੋਲ ਪਰਮਾਤਮਾ ਦੇ ਨੇ, ਇਸ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਪਰਮਾਤਮਾ ਦਾ ਪ੍ਰਕਾਸ਼ ਹੈ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਹੋਇਆ, ਪਰਮਾਤਮਾ ਨੂੰ ਮੱਥਾ ਟੇਕਿਆ ਹੋਇਆ ਹੈ। ਅਕਾਲ ਪੁਰਖ ਨੂੰ ਮੱਥਾ ਟੇਕਿਆ ਹੈ। ਇਹ ਤੇ "**ਪੋਥੀ ਪਰਮੇਸਰ ਕਾ ਥਾਨੁ**"॥ ਫਿਰ ਇਸਦੇ ਵਿਚ ਕੁਝ ਹੋਰ ਨਾ ਸਮਝਣਾ, ਇਹ ਤੇ ਰਵਿਦਾਸ ਦੇ ਬੋਲ ਨੇ, ਇਹ ਤੇ ਕਬੀਰ ਦੇ ਬੋਲ ਨੇ। ਸਾਡੇ ਵਿਚ ਕਈ ਇਸੇ ਤਰ੍ਹਾਂ ਦੇ ਵੀ ਪੈਦਾ ਹੋ ਗਏ ਨੇ। ਸੰਸਾਰ ਦਾ ਭਰਮਣ ਕਰਦਿਆਂ ਹੋਇਆਂ ਕਈ ਤਰ੍ਹਾਂ ਦੀ ਦੁਨੀਆਂ ਮਿਲਦੀ ਹੈ। ਪਰ ਇਕ ਨੁਕਤਾ ਇਹ ਹੈ ਕਿ ਖੰਡਣ ਕਰਨ ਨਾਲੋਂ, ਤਰਕ ਕਰਨ ਨਾਲੋਂ ਤੇ ਸਹਿਮਤ ਹੋਣ ਵਾਸਤੇ ਤੇ ਸਮਝਣ ਵਾਸਤੇ ਲੱਖਾਂ ਗੁਣਾਂ ਜ਼ਿਆਦਾ ਅਕਲ ਚਾਹੀਦੀ ਹੈ। ਖੰਡਣ ਤੇ ਕੋਈ ਵੀ ਕਰ ਸਕਦਾ ਹੈ, ਤਰਕ ਤੇ ਕੋਈ ਵੀ ਕਰ ਸਕਦਾ ਹੈ। ਤਰਕ ਤੇ ਪਰਮਾਤਮਾ ਤੇ ਵੀ ਹੋ ਜਾਂਦੀ ਹੈ, ਨਾਸਤਿਕ ਤੇ ਨਹੀਂ ਮੰਨਦੇ। ਤਰਕ ਦਾ ਕੀ ਹੈ। ਇਹ ਸਿੱਧੀ ਪਰਮਾਤਮਾ ਤੇ ਵੀ ਹੋ ਸਕਦੀ ਹੈ। ਇਕ ਅੰਧਾ ਵੀ ਕਹਿ ਸਕਦਾ ਹੈ ਕਿ ਕੋਈ ਸੂਰਜ ਨਹੀਂ ਹੈ। ਤਰਕ ਤੇ ਹੋ ਗਈ, ਅੰਧਾ ਜੋ ਕਹੇਗਾ ਉਹ ਆਪਣੇ ਤਲ ਤੇ ਸਚ ਹੈ। ਸਚਾਈ ਬਿਆਨ ਕਰ ਰਿਹਾ ਹੈ। ਅਸੀਂ ਅੰਧੇ ਨੂੰ ਝੂਠਾ ਨਹੀਂ ਸਾਬਤ ਕਰ ਸਕਦੇ। ਨਹੀਂ ਹੈ ਸੂਰਜ, ਅੰਧੇ ਦੇ ਤਲ ਤੇ ਉਹ ਇਕ ਸਚਾਈ ਹੈ ਕਿਉਂਕਿ ਉਸਦੀ ਦੁਨੀਆਂ ਵਿਚ ਸੂਰਜ ਨਹੀਂ ਹੈ। ਨਾਸਤਿਕ ਕਹਿੰਦਾ ਹੈ, ਨਹੀਂ ਹੈ ਪਰਮਾਤਮਾ। ਫਿਰ ਇਤਨਾ ਹੀ ਕਹਿਣਾ ਪਏਗਾ ਕਿ ਅਜੇ ਤੈਨੂੰ ਸਮਝ ਨਹੀਂ ਹੈ। ਪਰਮਾਤਮਾ ਤੇ ਹੈ, ਤੈਨੂੰ ਸਮਝ ਨਹੀਂ ਹੈ। ਸੂਰਜ ਤੇ ਹੈ ਤੈਨੂੰ ਦਿਖਾਈ ਨਹੀਂ ਦੇ ਰਿਹਾ, ਕੀ ਕਰੀਏ। ਇਸ ਤਰ੍ਹਾਂ ਦੇ ਤਾਰਕਿਕ ਲੋਗ ਅੰਧੇ ਹਨ। ਕਹਿ ਦਿੰਦੇ ਨੇ ਸੂਰਜ ਨਹੀਂ ਹੈ। ਉਹ ਆਪਣੇ ਤਲ ਤੇ ਠੀਕ ਹਨ। ਸਮੁੱਚੇ ਸੰਸਾਰ ਦੇ ਤਲ ਤੇ ਇਹ ਠੀਕ ਨਹੀਂ ਹਨ। ਗਲਤ ਹਨ। ਤਰਕ ਕਰਨਾ ਤੇ ਬਚਿਆਂ ਦਾ ਖੇਲ ਹੈ। ਜਣਾ-ਖਣਾ ਤਰਕ ਕਰ ਦਿੰਦਾ ਹੈ, ਸਮਝ ਕੱਖ ਵੀ ਨਹੀਂ ਹੁੰਦੀ, ਤਰਕ ਕੋਈ ਵੀ ਕਰ ਸਕਦਾ ਹੈ। ਅਗਰ ਇਕ ਅੰਧਾ ਕਹਿ ਦਿੰਦਾ ਹੈ ਕੋਈ ਸੂਰਜ ਨਹੀਂ, ਮੈਂ ਨਹੀਂ ਮੰਨਦਾ ਕੋਈ ਰੋਸ਼ਨੀ ਵੀ ਹੈ, ਕੋਈ ਚਾਨਣਾ ਵੀ ਹੁੰਦਾ ਹੈ, ਮੈਂ ਨਹੀਂ ਮੰਨਦਾ। ਤੁਸੀਂ ਸਪਸ਼ਟ ਕਰ ਕੇ ਦੱਸੋ,

ਪਰਤਖ ਪ੍ਰਮਾਣ ਦੇ ਕੇ ਦੱਸੋ ਕਿ ਰੋਸ਼ਨੀ ਹੁੰਦੀ ਹੈ, ਸੂਰਜ ਹੁੰਦਾ ਹੈ। ਹੁਣ ਕਿਹੜਾ ਪ੍ਰਮਾਣ ਦਿਉਗੇ ਅੰਧੇ ਨੂੰ। ਕਿਹੜਾ ਪਰਤੱਖ ਪ੍ਰਮਾਣ ਦਿਉਗੇ। ਵੱਡੇ ਤੋਂ ਵੱਡਾ ਨਾਸਤਿਕ ਵੀ ਉਸ ਦੇ ਅੱਗੇ ਫੇਲ ਹੋ ਜਾਏਗਾ। ਵੱਡੇ ਤੋਂ ਵੱਡਾ ਆਸਤਿਕ ਵੀ ਵੱਡੇ ਤੋਂ ਵੱਡਾ ਬ੍ਰਹਮ ਗਿਆਨੀ ਵੀ ਉਸ ਦੇ ਸਾਹਮਣੇ ਫੇਲ ਹੋ ਜਾਏਗਾ। ਨਹੀਂ ਦੇ ਸਕਦਾ ਪਰਤੱਖ ਪ੍ਰਮਾਣ। ਇਸ ਵਾਸਤੇ ਇਨ੍ਹਾਂ ਅੰਧਿਆਂ ਨੇ ਹੀ ਐਸੇ ਪੁਰਸ਼ਾਂ ਨੂੰ ਕਿਧਰੇ ਤੱਤੀ ਤਵੀ ਤੇ ਬੈਠਾਇਆ, ਬੰਦ ਬੰਦ ਕੱਟੇ ਨੇ, ਸੂਲੀ ਤੇ ਲਟਕਾਇਆ ਹੈ, ਕਤਲ ਕੀਤਾ ਹੈ। ਬਈ ਅਸੀਂ ਨਹੀਂ ਮੰਨਦੇ ਸੂਰਜ ਹੈ। ਉਹ ਕਹਿੰਦੇ ਰਹੇ ਸੂਰਜ ਤੇ ਹੈ।

**ਨਮੋ ਸੂਰਜ ਸੂਰਜੇ॥ ਨਮੋ ਚੰਦ੍ਰ ਚੰਦ੍ਰੇ॥**

(ਜਾਪ ਸਾਹਿਬ)

ਸੂਰਜ ਤੇ ਹੈ। ਅੰਧੇ ਕਹਿੰਦੇ ਰਹੇ, ਨਹੀਂ ਹੈ। ਹੈ ਤੇ ਦਿਖਾਉ। ਪਰਤਖਸ਼ ਪ੍ਰਮਾਣ ਦਿਉ ਹੁਣ ਕੀ ਪਰਤੱਖ ਪ੍ਰਮਾਣ ਦਈਏ। ਹਰ ਤਾਰਕਿਕ ਨੂੰ ਜੋ ਕੁਤਰਕ ਕਰਦਾ ਹੈ ਤਰਕ ਨਹੀਂ, ਕੁਤਰਕ ਦੀ ਸਮਝ ਕੁਝ ਵੀ ਨਹੀਂ ਹੈ, ਤੇ ਤਰਕ ਕਰ ਦਿੰਦਾ ਹੈ। ਇਸ ਮੰਜ਼ਿਲ ਦਾ ਉਹ ਰਾਹੀਂ ਵੀ ਨਹੀਂ ਹੈ ਤੇ ਤਰਕ ਕਰ ਦਿੰਦਾ ਹੈ। ਉਨ੍ਹਾਂ ਸਾਰਿਆਂ ਨੂੰ ਇਹੋ ਕਹਿਣਾ ਪਵੇਗਾ ਕਿ ਸੂਰਜ ਨਹੀਂ ਹੈ। ਬਸ ਅਸੀਂ ਮੰਨ ਲੈਂਦੇ ਹਾਂ, ਅੰਧੇ ਹੋਣਗੇ, ਹੋਰ ਕੁਛ ਵੀ ਨਹੀਂ ਹੈ। ਸੁਜਾਖਾ ਕਤਈ ਨਹੀਂ ਆਖੇਗਾ ਸੂਰਜ ਨਹੀਂ ਹੈ। ਅਜ ਆਸਤਿਕ ਲੋਗਾਂ ਨਾਲੋਂ ਨਾਸਤਿਕ ਲੋਗਾਂ ਦੀ ਤਾਦਾਦ ਬਹੁਤ ਜ਼ਿਆਦਾ ਹੈ। ਮੰਦਰ, ਮਸਜਿਦ ਕਈ ਸੁੰਨੇ ਹੋ ਗਏ ਨੇ, ਬੋਧ ਮਠ ਕਈ ਸੁੰਨੇ ਹੋ ਗਏ ਨੇ। ਚਰਚ ਤੇ ਯੂਰਪ ਦੇ ਸਾਰੇ ਹੀ ਉਜੱੜ ਗਏ ਨੇ। ਕੋਈ ਜਾਂਦਾ ਹੀ ਨਹੀਂ। ਨਾਸਤਿਕਤਾ ਤੇ ਵਧਦੀ ਜਾ ਰਹੀ ਹੈ। ਬੇਸ਼ੁਮਾਰ ਵਧਦੀ ਜਾ ਰਹੀ ਹੈ। ਕੌਣ ਪਰੱਤਖ ਪ੍ਰਮਾਣ ਦੇਵੇ। ਉਨ੍ਹਾਂ ਨੂੰ ਕਿਹਾ ਜਾ ਸਕਦਾ ਹੈ, ਹਾਂ, ਤੁਹਾਡੀਆਂ ਅੱਖਾਂ ਦਾ ਇਲਾਜ ਹੋ ਸਕਦਾ ਹੈ। ਇਹ ਅੱਖਾਂ ਕਿਧਰੇ ਜਨਮ ਤੋਂ ਅੰਧੀਆਂ ਹੋਵਣ ਤਾਂ ਸ਼ਾਇਦ ਇਲਾਜ ਨਾ ਹੋਵੇ। ਅਗਰ ਮਨ ਜਨਮ ਤੋਂ ਅੰਧਾ ਹੈ ਵੈਸੇ ਅੰਧਾ ਹੀ ਹੁੰਦਾ ਹੈ।

**ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥**
**ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ 1287)

ਕਹਿੰਦੇ ਨੇ ਮਨ ਤੇ ਅੰਧਾ ਹੈ। ਪਰ ਇਸ ਅੰਧੇ ਮਨ ਦਾ ਇਲਾਜ ਹੋ ਸਕਦਾ ਹੈ। ਸਤਿਸੰਗ ਵਿਚ ਗੁਰਬਾਣੀ ਦੀ ਔਸ਼ਧੀ, ਗੁਰਬਾਣੀ ਦੀ ਦਵਾਈ,

ਇਸਦੀਆਂ ਮਨ ਦੀਆਂ ਅੱਖਾਂ ਵਿਚ ਜੈਸੇ ਜੈਸੇ ਪੈਂਦੀ ਜਾਏਗੀ। ਇਕ ਦਿਨ ਰੌਸ਼ਨੀ ਆ ਜਾਏਗੀ ਤੇ ਇਕ ਦਿਨ ਇਸਨੇ ਕਹਿ ਦੇਣਾ ਹੈ ਸੂਰਜ ਹੈ, ਅੰਧੇ ਮਨ ਦਾ ਤੇ ਇਲਾਜ ਹੈ, ਐਸੀ ਗਲ ਨਹੀਂ ਹੈ ਪਰ ਸ਼ਰਤ ਹੈ ਸਤਿਸੰਗ ਵਿਚ ਆਵੇ ਤਾਂ ਖੇਡ ਬਣੇਗੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਰੂਹਾਨੀਅਤ ਦੇ ਸਤਿਗੁਰੂ ਹਨ ਅਤੇ ਸਰੀਰਕ ਰੂਪ ਵਿਚ ਗੁਰੂ ਨੇ, ਗੁਰੂ ਪੰਥ ਗੁਰੂ ਸੰਗਤ :-

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ॥**

(ਸ੍ਰੀ ਗੁ. ਗ੍ਰੰ. ਸਾ. ਅੰਕ 495)

ਸੰਗਤ ਵਿਚ ਤੇ ਆਉਣਾ ਪਵੇਗਾ।

**ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥**

(ਸ੍ਰੀ. ਗੁ. ਗ੍ਰੰ. ਸਾ. ਅੰਕ 95)

ਜਿੱਥੇ ਸਾਰੇ ਸੱਚ ਨੂੰ ਸੁਣਨ ਆਏ ਹੋਣ, ਸਤਸੰਗੀ ਨੇ। ਇਨ੍ਹਾਂ ਵਿਚ ਬੈਠ ਕੇ ਬੜੀ ਭਾਰੀ ਪ੍ਰੇਰਨਾ ਮਿਲਦੀ ਹੈ, ਤਾਕਤ ਮਿਲਦੀ ਹੈ, ਤਕਬੀਅਤ ਮਿਲਦੀ ਹੈ। ਦੇਹੀ ਦੇ ਰੂਪ ਦੇ ਵਿਚ ਗੁਰੂ ਨੇ, ਗੁਰੂ ਪੰਥ, ਗੁਰੂ ਸੰਗਤ। ਆਤਮਾ ਦੇ ਤਲ ਤੇ ਗੁਰੂ ਨੇ, ਪ੍ਰਕਾਸ਼ ਦੇ ਤਲ ਤੇ ਰੂਹਾਨੀਅਤ ਦੇ ਤਲ ਤੇ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਪਰਮਾਤਮਾ ਦੇ ਆਪਣੇ ਵੀ ਦੋ ਰੂਪ ਨੇ ਨਿਰਾਕਾਰ ਤੇ ਸਾਕਾਰ, ਨਿਰਗੁਣ ਤੇ ਸਰਗੁਣ। ਨਿਰਗੁਣ ਰੂਪ ਦੇ ਵਿਚ ਉਹ ਆਕਾਰ ਤੋਂ ਰਹਿਤ ਹੈ, ਸਰਗੁਣ ਰੂਪ ਦੇ ਵਿਚ ਉਹ ਸਾਕਾਰ ਵਾਲਾ ਹੈ। ਜੇ ਪਰਮਾਤਮਾ ਦੇ ਦੋ ਰੂਪ ਨੇ ਤੇ ਗੁਰੂ ਦੇ ਵੀ ਦੋ ਰੂਪ ਨੇ। ਨਿਰਗੁਣ ਰੂਪ ਦੇ ਵਿਚ ਗੁਰੂ ਸ਼ਬਦ ਹੈ। ਸਰਗੁਣ ਰੂਪ ਦੇ ਵਿਚ ਗੁਰੂ ਪੰਥ ਹੈ, ਸੰਗਤ ਹੈ। ਇਸੇ ਵਾਸਤੇ ਤੇ ਅਸੀਂ ਕਹਿ ਦਿੰਦੇ ਹਾਂ ਗੁਰੂ ਰੂਪ ਸਾਧ ਸੰਗਤ। ਸੰਗਤ ਦੇ ਦਰਸ਼ਨ ਗੁਰੂ ਦੀ ਦੇਹੀ ਦੇ ਦਰਸ਼ਨ ਨੇ। ਸਤਿਗੁਰੂ ਦੇ ਸ਼ਬਦ ਨੂੰ ਸੁਣਨਾ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਸੁਣਨਾ, ਬੜੀ ਇਕਾਗਰਤਾ ਨਾਲ, ਇਹ ਉਸ ਪਰਮਾਤਮਾ ਨਿਰਾਕਾਰ ਨੂੰ ਸੁਣਨਾ ਹੈ, ਇਹ ਨਿਰਗੁਣ ਦੇ ਦਰਸ਼ਨ ਨੇ।

ਸਰੀਰ ਗਰਭ ਦੇ ਵਿਚ ਹੈ, ਇਸ ਦੀ ਕੋਈ ਲੋੜ ਨਹੀਂ। ਮਾਂ ਖਾਂਦੀ ਹੈ ਉਸ ਨੂੰ ਭੋਜਨ ਮਿਲ ਰਿਹਾ, ਪਾਣੀ ਮਿਲ ਰਿਹਾ ਹੈ। ਮਾਂ ਦੇ ਗਰਭ ਵਿਚ ਵੀ ਉਸਨੂੰ ਮਿਲਦੇ ਹਨ। ਉਹ ਆਪ ਕੁਛ ਵੀ ਨਹੀਂ ਕਰ ਰਿਹਾ। ਸਤਜੁਗ ਜੋ ਸਮੇਂ ਦੇ ਵਿਚ ਬਤੀਤ ਹੋਇਆ ਮਨੁੱਖ ਪਹਾੜਾਂ ਦੀਆਂ ਕੰਦਰਾਂ ਦੇ ਵਿਚ ਰਹਿੰਦਾ ਸੀ। ਕਬੀਲੇ ਨਹੀਂ, ਕੋਈ ਕਸਬੇ ਨਹੀਂ, ਕੋਈ ਜ਼ਾਤ ਨਹੀਂ, ਕੋਈ ਮੁਲਕ ਨਹੀਂ, ਕੋਈ ਲੜਾਈ ਨਹੀਂ, ਕੋਈ ਝਗੜਾ ਨਹੀਂ। ਦਰੱਖਤਾਂ ਦੇ ਫਲ ਤੋੜ ਲੈਣੇ ਖਾ ਲੈਣੇ,

ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰ ਲੈਣਾ, ਖਾ ਲੈਣਾ। ਇਹ ਜ਼ਿੰਦਗੀ ਬੜੀ ਸੁਖ ਨਾਲ ਬਤੀਤ ਹੋ ਰਹੀ ਸੀ। ਪਸ਼ੂ ਸਾਰੇ ਹੀ ਸੁਖੀ ਨੇ। ਇਹ ਸੁਖ ਗਰਭ ਕਾਲ ਦਾ ਸੁਖ ਸੀ। ਕਿਉਂ ? ਗਰਭ ਕਾਲ ਦੇ ਬੱਚੇ ਉਤੇ ਨਾ ਕੋਈ ਸਮਾਜ ਦੀ ਜ਼ਿਮੇਂਵਾਰੀ, ਨਾ ਕੋਈ ਰਾਜਨੀਤੀ ਦੀ ਜ਼ਿਮੇਂਵਾਰੀ, ਨਾ ਕੋਈ ਪ੍ਰਾਕਿਰਤਕ ਜ਼ਿਮੇਂਵਾਰੀ, ਨਾ ਕੋਈ ਰਿਜ਼ਕ ਦੀ ਜ਼ਿਮੇਵਾਰੀ। ਜ਼ਿਮੇਂਵਾਰੀ ਤੇ ਕੋਈ ਵੀਂ ਨਹੀਂ। ਬਿਲਕੁਲ ਸੁਤੰਤਰ, ਮੋਖਸ਼ ਹੈ। ਕੁਛ ਸਾਇੰਟਿਸਟ ਐਸਾ ਕਹਿਣ ਲਗ ਪਏ ਨੇ, ਜੀਵਨ ਭਰ ਮਨੁੱਖ ਗਰਭ-ਕਾਲ ਦੀ ਅਵਸਥਾ ਲਭਦਾ ਹੈ। ਨਿਸਚਿੰਤ ਹੋਣਾ ਚਾਹੁੰਦਾ ਹੈ। ਚਿੰਤਾ ਦਾ ਬੋਧ ਮੇਰੇ ਤੇ ਨਾ ਹੋਵੇ। ਇਹ ਜਿਹੜੀ ਇਸ ਦੀ ਮੰਗ ਹੈ। ਇਸਦਾ ਅਨੁਭਵ ਵੀ ਤਾਂ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦੀ ਵੀ ਕੋਈ ਅਵਸਥਾ ਹੈ, ਜਿਹੜੀ ਨਿਸਚਿੰਤ ਹੁੰਦੀ ਹੈ। ਗਰਭ-ਕਾਲ ਦੀ ਅਵਸਥਾ ਨਿਸਚਿੰਤ ਹੈ। ਕੋਈ ਰਿਜ਼ਕ ਦੀ ਚਿੰਤਾ ਨਹੀਂ। ਕੋਈ ਸਮਾਜ ਦੀਆਂ ਲੋੜਾਂ ਦਾ ਬੋਝ ਨਹੀਂ। ਕੋਈ ਸਮਾਜਿਕ ਜ਼ਿਮੇਵਾਰੀਆਂ ਨਹੀਂ, ਕੋਈ ਰਾਜਨੀਤਕ ਜ਼ਿਮੇਵਾਰੀਆਂ ਨਹੀਂ। ਕੋਈ ਰਿਜ਼ਕ ਦੀ ਤਲਾਸ਼ ਨਹੀਂ। ਸੁਤੰਤਰ ਹੈ, ਨਿਸਚਿੰਤ ਹੈ। ਜੀਵਨ ਭਰ ਮਨੁੱਖ ਨਿਸਚਿੰਤ ਹੋਣਾ ਚਾਹੁੰਦਾ ਹੈ। ਕਿਥੇ ਹੁੰਦਾ ? ਇਸਨੂੰ ਅਜ ਦੇ ਮਨੋ-ਵਿਗਿਆਨਕ ਤੇ ਸਾਇੰਟਿਸਟ ਵੀ ਕਹਿਣ ਲਗ ਪਏ ਨੇ।

ਮਨੁੱਖ ਤੇ ਉਹ ਗਰਭ-ਕਾਲ ਦੀ ਅਵਸਥਾ ਲਭ ਰਿਹਾ ਹੈ। ਨਿਸਚਿੰਤ ਹੋ ਜਾਵਾਂ, ਬਿਲਕੁਲ ਨਿਸਚਿੰਤ ਹੋ ਜਾਵਾਂ। ਮਾਂ ਦੀ ਕੁੱਖ ਦੇ ਵਿਚ ਹੈ, ਸਤਜੁਗ ਹੈ। ਫਿਰ ਜਨਮ ਹੋ ਗਿਆ, ਜੰਮਦਿਆਂ ਸਾਰ ਧਰਤੀ ਦੀ ਗੋਦ ਵਿਚ ਆਉਂਦਿਆਂ ਇਸ ਦੀਆਂ ਕੁਝ ਲੋੜਾਂ ਨੇ। ਬੱਚੇ ਨੂੰ ਕੀ ਚਾਹੀਦਾ ਹੈ, ਤਾਕਤ ਸਮਰੱਥਾ ਅਤੇ ਮਰਯਾਦਾ। ਇਹ ਮਾਂ ਬਾਪ ਸਿਖਾਉਂਦੇ ਨੇ, ਬੋਲਣ ਦੀ ਮਰਯਾਦਾ, ਚਲਣ ਦੀ ਮਰਯਾਦਾ ਉਠੱਣ ਬੈਠੱਣ ਦੀ ਮਰਯਾਦਾ। ਇਹ ਮਨੁੱਖ ਸੱਭਿਅ ਹੈ, ਸੱਭਿਅ ਤੋਂ ਮੁਰਾਦ ਇਸ ਨੂੰ ਚਾਰ ਬੰਦਿਆਂ ਵਿਚ ਬੋਲਣ ਦਾ ਢੰਗ ਹੈ। ਇਹ ਨਹੀਂ ਕਿ ਮੂੰਹ ਫਟ ਹੈ। ਜੋ ਮੂੰਹ ਵਿਚ ਗਲ ਆਈ ਕਹਿ ਦਿੱਤੀ। ਸੱਭਿਅ ਹੈ। ਇਹ ਸਾਰੀ ਮਰਯਾਦਾ ਬੱਚੇ ਨੂੰ ਸਿਖਾਉਣੀ ਪੈਂਦੀ ਹੈ। ਤ੍ਰੇਤਾ ਯੁਗ ਇੰਞ ਕਹਿ ਲਉ ਕਿ ਪ੍ਰਾਇਮਰੀ ਸਕੂਲ ਸੀ। ਇਸ ਵਿਚ ਬੱਚੇ ਨੂੰ ਮਰਯਾਦਾ ਸਿਖਾਉਣੀ ਸੀ। ਸੋ ਸ੍ਰੀ ਰਾਮ ਨੂੰ ਪ੍ਰਾਇਮਰੀ ਸਕੂਲ ਮਿਲਿਆ। ਉਹ ਮਰਯਾਦਾ ਪਰਸ਼ੋਤਮ ਅਵਤਾਰ ਨੇ। ਉਠੱਣਾ ਬੈਠਣਾ ਸਿਖਾਉਣਾ ਹੈ, ਬੋਲਣਾ ਸਿਖਾਉਣਾ ਹੈ। ਪਿਤਾ ਦੀ ਕੀ ਮਰਯਾਦਾ, ਪੁੱਤਰ ਦੀ ਕੀ ਮਰਯਾਦਾ, ਪਤੀ ਦੀ ਕੀ ਮਰਯਾਦਾ ਪਤਨੀ ਦੀ ਕੀ ਮਰਯਾਦਾ, ਰਾਜੇ ਦੀ ਕੀ ਮਰਯਾਦਾ, ਪ੍ਰਜਾ ਦੀ ਕੀ ਮਰਯਾਦਾ। ਮਰਯਾਦਾ ਪਰਸ਼ੋਤਮ ਸ੍ਰੀ ਰਾਮ, ਮਰਯਾਦਾ ਸਿਖਾਉਣੀ ਹੈ। ਸਮੇਂ ਦੀ ਧਾਰਾ ਵਿਚ ਯੁਗ ਜਦ

ਬਦਲੇ, ਸਮੇਂ ਦੀ ਧਾਰਾ ਵਿਚ ਇਹ ਅਵਤਾਰ ਬਦਲਦੇ ਨੇ। ਸਤਿਯੁਗ ਦੇ ਵਿਚ ਕੋਈ ਅਵਤਾਰ ਨਹੀਂ। ਇਕ ਵੀ ਨਹੀਂ। ਅਗਰ ਆਉਂਦਾ ਵੀ ਹੈ ਤਾਂ ਜ਼ਿਕਰ ਬਉਣੇ ਅਵਤਾਰ ਦਾ :—

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥**

(ਸ੍ਰੀ ਗੁ. ਗ੍ਰੰ. ਸਾ. ਅੰਕ 1390)

ਬਉਣਾ ਅਵਤਾਰ। ਬਿਲਕੁਲ ਮਧਰਾ ਜਿਹਾ ਦੋ ਢਾਈ ਫੁਟ ਦਾ ਬਾਵਨ ਅਵਤਾਰ, ਬਉਣਾ। ਪੂਰੇ ਅਵਤਾਰ ਦੀ ਲੋੜ ਹੀ ਨਹੀਂ ਸੀ। ਕਿਉਂ ? ਸਤਿਜੁਗੀ ਜੀਵ ਨੂੰ ਕੀ ਲੋੜ ਹੈ। ਗਰਭ-ਕਾਲ ਦੇ ਬੱਚੇ ਨੂੰ ਕੀ ਲੋੜ ਹੈ। ਪਹਾੜਾਂ ਦੀਆਂ ਕੰਦਰਾਂ ਵਿਚ ਰਹਿੰਦਾ ਪਿਆ ਹੈ। ਨਾ ਕੋਈ ਤ੍ਰਿਸ਼ਨਾ, ਨਾ ਕੋਈ ਮੁਲਕ, ਨਾ ਕੋਈ ਜ਼ਾਤ, ਨਾ ਪਾਤ, ਨਾ ਮਜ਼ਹਬ, ਨਾ ਕੋਈ ਸ਼ਹਿਰ, ਨਾ ਕਸਬਾ। ਕਬੀਲੇ ਵੀ ਕੋਈ ਨਹੀਂ। ਅਜੇ ਅਵਤਾਰ ਦੀ ਵੀ ਆਮਦ ਨਹੀਂ ਹੋਈ ਸੀ। ਅਵਤਾਰ ਸ਼ੁਰੂ ਹੋਏ ਸਹੀ ਮਹਿਨਿਆਂ ਵਿਚ ਤ੍ਰੇਤੇ ਵਿਚ। ਤ੍ਰੇਤੇ ਜੁਗ ਦੀ ਮਨੁਖਤਾ ਸਮੇਂ ਦੀ ਧਾਰਾ ਇੰਞ ਸਮਝ ਲਉ ਜਿਵੇਂ ਪ੍ਰਾਇਮਰੀ ਸਕੂਲ ਦੇ ਬੱਚੇ ਹੁੰਦੇ ਨੇ। ਉਨ੍ਹਾਂ ਨੂੰ ਮਰਯਾਦਾ ਸਿਖਾਉਣੀ ਹੁੰਦੀ ਏ। ਸੋ ਉਸ ਵਕਤ ਦੇ ਮਹਾਨ ਅਵਤਾਰੀ ਪੁਰਸ਼ ਰਘੂਵੰਸ਼ੀ ਸ੍ਰੀ ਰਾਮ ਨੇ। ਮਰਯਾਦਾ ਸਿਖਾਈ ਏ, ਖੁਦ ਵੀ ਮਰਯਾਦਾ ਦੀ ਪਾਲਣਾ ਕੀਤੀ। ਬਹੁ ਗਿਣਤੀ ਵਿਚ ਅਗਰ ਪਰਜਾ ਕਹੇਗੀ, ਉਹ ਰਾਜੇ ਨੂੰ ਮੰਨਣਾ ਪਵੇਗਾ। ਬਹੁ ਗਿਣਤੀ ਦੇ ਰੂਪ ਵਿਚ ਪਰਜਾ ਨੇ ਕਹਿ ਦਿਤਾ ਸੀ ਰਾਜੇ ਦੇ ਰੂਪ ਵਿਚ ਤੁਸੀਂ ਸਾਨੂੰ ਕਬੂਲ ਹੋ, ਰਾਣੀ ਦੇ ਰੂਪ ਵਿਚ ਸੀਤਾ ਸਾਨੂੰ ਕਬੂਲ ਨਹੀਂ। ਇਹ ਪਤਿਤਾ ਹੈ, ਇਹ ਰਾਵਣ ਦੇ ਕੋਲ ਰਹਿ ਕੇ ਆਈ ਹੈ। ਅਸੀਂ ਇਸ ਨੂੰ ਮਾਂ ਨਹੀਂ ਕਹਿ ਸਕਦੇ। ਪਰਜਾ ਦੇ ਅੱਗੇ ਸਿਰ ਝੁਕਾ ਦਿੱਤਾ ਸ੍ਰੀ ਰਾਮ ਨੇ, ਸੀਤਾ ਨੂੰ ਘਰੋਂ ਕੱਢ ਦਿੱਤਾ। ਪਰਜਾ ਕਹਿੰਦੀ ਹੈ, ਕੀ ਕਰੀਏ। ਪਰਜਾ ਨਹੀਂ ਮੰਨਦੀ। ਮਰਯਾਦਾ ਆਪ ਬਣਾਈ ਸੀ। ਬਹੁ ਗਿਣਤੀ ਵਿਚ ਜਦ ਪਰਜਾ ਕਹੇਗੀ ਰਾਜੇ ਨੂੰ ਮੰਨਣਾ ਪਵੇਗਾ। ਪਿਤਾ ਦੀ ਕੀ ਮਰਯਾਦਾ, ਪੁਤਰ ਦੀ ਕੀ ਮਰਯਾਦਾ, ਗੁਰੂ ਦੀ ਕੀ ਮਰਯਾਦਾ, ਸ਼ਿਸ਼ ਦੀ ਕੀ ਮਰਯਾਦਾ, ਰਾਜੇ ਦੀ ਕੀ ਮਰਯਾਦਾ, ਪਰਜਾ ਦੀ ਕੀ ਮਰਯਾਦਾ। ਇਸ ਤਰ੍ਹਾਂ ਦੀ ਮਰਯਾਦਾ ਜਿਸਨੂੰ ਸਿਖਾਉਣੀ ਸੀ, ਸਮਝਾਉਣੀ ਸੀ। ਯੁਗ ਦਾ ਬਚਪਨਾ ਸੀ, ਹੋਰ ਕੀ ਸੀ, ਪ੍ਰਾਇਮਰੀ ਸਕੂਲ ਸੀ।

ਦੁਆਪਰ ਤਕ ਪਹੁੰਚਦਿਆਂ ਪਹੁੰਚਦਿਆਂ ਮਨੁੱਖਤਾ ਜੁਆਨ ਹੋ ਗਈ। ਸਮੇਂ ਦੀ ਗਤੀ ਨੇ ਬਹੁਤ ਤਰੱਕੀ ਕਰ ਲਈ। ਰਥ ਵੀ ਬਣ ਗਏ, ਛੋਟੇ ਛੋਟੇ ਰਜਵਾੜੇ ਵੀ ਬਣ ਗਏ, ਕਬੀਲੇ ਵੀ ਬਣ ਗਏ। ਜ਼ਾਤ ਪਾਤਾਂ ਵੀ ਬਣ ਗਈਆਂ, ਮੁਲਕ ਵੀ ਬਣ ਗਏ। ਆਪਣੇ ਆਪਣੇ ਇਲਾਕੇ ਦੀਆਂ ਰਿਆਸਤਾਂ ਵੀ ਬਣ ਗਈਆਂ। ਹੁਣ ਜਵਾਨ ਮਨੁੱਖ ਨੂੰ ਆਚਰਣ ਤੇ ਇਖਲਾਕ ਸਿਖਾਉਣਾ ਸੀ। ਇਸ

ਨੂੰ ਉਠੱਣਾ, ਬੈਠਣਾ ਨਹੀਂ ਸਿਖਾਉਣਾ ਸੀ। ਇਸ ਨੂੰ ਬੋਲਣਾ ਚਾਲਣ ਨਹੀਂ ਸਿਖਾਉਣਾ ਸੀ। ਬਾਲਗ ਹੋ ਗਿਆ ਹੈ, ਜਵਾਨ ਹੈ। ਇਸ ਨੂੰ ਕੀ ਮਰਯਾਦਾ ਸਿਖਾਉਣੀ ਸੀ। ਇਸ ਨੂੰ ਸਿਖਾਉਣਾ ਸੀ ਉੱਚਾ ਆਚਰਣ, ਇਖ਼ਲਾਕ। ਇਸਦੀ ਹੋਂਦ ਕਿਸੇ ਦੇ ਅਮਨ ਦੇ ਵਿਚ ਖ਼ਲਲ ਨਾ ਪਾਏ। ਇਸਦੀ ਹੋਂਦ ਕਿਸੇ ਦੇ ਧਨ ਲਈ ਖਤਰਾ ਨਾ ਬਣੇ। ਕਿਸੇ ਦੇ ਰੂਪ ਲਈ ਖਤਰਾ ਨਾ ਬਣੇ। ਕਿਸੇ ਦੀ ਅਸਮਤ ਲਈ ਖਤਰਾ ਨਾ ਬਣੇ।

**ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**

(ਸ੍ਰੀ ਗੁ. ਗ੍ਰੰ. ਸਾ. ਅੰਕ 470)

ਸੱਤ, ਉੱਚਾ ਆਚਰਣ, ਇਖ਼ਲਾਕ। ਇੰਝ ਕਹਿ ਲਉ ਸ੍ਰੀ ਕ੍ਰਿਸ਼ਨ ਹਾਈ ਸਕੂਲ ਦੇ ਅਧਿਆਪਕ ਸਨ, ਉਨ੍ਹਾਂ ਦੇ ਨਾਲ ਮਰਯਾਦਾ ਪਰਸ਼ੋਤਮ ਨਹੀਂ ਜੋੜਿਆ ਗਿਆ, ਲੀਲ੍ਹਾ ਪਰਸ਼ੋਤਮ ਜੋੜਿਆ ਗਿਆ ਹੈ। ਜਵਾਨੀ ਵਿਚ ਤੇ ਲੀਲ੍ਹਾ ਹੀ ਪ੍ਰਧਾਨ ਹੁੰਦੀ ਹੈ। ਸ੍ਰੀ ਕ੍ਰਿਸ਼ਨ ਜੀ ਇਹ ਕਹਿੰਦੇ ਸਨ, ਸੱਚ ਨੂੰ ਬਚਾਉਣਾ ਹੈ, ਮਰਯਾਦਾ ਨੂੰ ਨਹੀਂ ਬਚਾਉਣਾ। ਸੱਚ ਨੂੰ ਬਚਾਉਣਾ ਹੈ, ਸਚਾਈ ਕੀ ਹੈ? ਮਰਯਾਦਾ ਦੀ ਖਾਤਰ ਸੱਚ ਨੂੰ ਕੁਰਬਾਨ ਨਹੀਂ ਕਰਨਾ। ਸੱਚ ਦੇ ਉੱਪਰ ਮਰਯਾਦਾ ਨੂੰ ਕੁਰਬਾਣ ਕਰ ਦੇਣਾ ਹੈ। ਪ੍ਰਣ ਕੀਤਾ ਸੀ, ਮੈਂ ਮੈਦਾਨੇ ਜੰਗ ਵਿਚ ਸ਼ਸ਼ਤਰ ਨਹੀਂ ਉਠਾਵਾਂਗਾ। ਉਠਾ ਲਏ। ਆਪਣਾ ਹੀ ਪ੍ਰਣ ਆਪ ਤੋੜਿਆ। ਆਪਣਾ ਕੀਤਾ ਹੋਇਆ ਪ੍ਰਣ ਇਸ ਅਵਤਾਰੀ ਪੁਰਸ਼ ਨੇ ਆਪ ਤੋੜਿਆ ਹੈ। ਕਿਉਂ ? ਦਿਸ ਪਿਆ ਸੀ ਪਾਂਡਵ ਹਾਰਦੇ ਪਏ ਨੇ, ਮਜ਼ਲੂਮ ਨੇ, ਸਚਾਈ ਇਹ ਹੈ। ਜੇ ਮਾਰੇ ਗਏ ਹੋਰ ਦੁਖੀ ਹੋਣਗੇ। ਵਿਚਾਰੇ ਮਜ਼ਲੂਮ ਤਾਂ ਪਹਿਲਾ ਹੀ ਹਨ। ਮਰਯਾਦਾ ਤੇ ਇਹ ਹੈ ਜੋ ਪ੍ਰਣ ਕੀਤਾ ਹੈ, ਨਿਭਾਉ। ਪਰ ਕੀਤਾ ਕੀ ਜਾਏ ਇਕ ਮਜ਼ਲੂਮ ਕੁਰਬਾਨ ਹੁੰਦਾ ਹੈ। ਗਰੀਬ ਮਾਰਿਆ ਜਾ ਰਿਹਾ ਹੈ। ਪ੍ਰਣ ਉਨ੍ਹਾਂ ਨੇ ਤੋੜ ਦਿੱਤਾ। ਪ੍ਰਣ ਉਨ੍ਹਾਂ ਨੇ ਕਦਮ ਕਦਮ ਤੇ ਤੋੜਿਆ। ਕਿਸੇ ਵੀ ਪ੍ਰਣ ਦੀ ਪਾਲਣਾ ਨਹੀਂ ਕੀਤੀ। ਇਸ ਵਾਸਤੇ ਸਿਆਣੇ ਮਨੁੱਖਾਂ ਨੇ, ਜੋ ਸੂਝ ਬੂਝ ਰੱਖਦੇ ਨੇ, ਉਹ ਕਹਿੰਦੇ ਨੇ, ਇਹ ਲੀਲ੍ਹਾ ਪਰਸ਼ੋਤਮ ਅਵਤਾਰ ਹੈ, ਮਰਯਾਦਾ ਪਰਸ਼ੋਤਮ ਨਹੀਂ। ਇਹ ਮਰਯਾਦਾ ਨੂੰ ਅਹਮੀਅਤ ਨਹੀਂ ਦਿੰਦੇ। ਕਿਸੇ ਥਾਂ ਤੇ ਵੀ ਨਹੀਂ ਦਿੰਦੇ। ਉਨ੍ਹਾਂ ਨੇ ਕਿਸੇ ਥਾਂ ਤੇ ਵੀ ਮਰਯਾਦਾ ਦੀ ਪਾਲਣਾ ਨਹੀਂ ਕੀਤੀ। ਤੋੜੀ ਹੈ ਮਰਯਾਦਾ। ਕਿਹਾ, ਸੱਚ ਨੂੰ ਬਚਾਉਣਾ ਹੈ, ਮਰਯਾਦਾ ਨੂੰ ਨਹੀਂ। ਸਚਾਈ ਨੂੰ ਬਚਾਉਣਾ ਹੈ ਮਰਯਾਦਾ ਨੂੰ ਨਹੀਂ। ਬਿਲਕੁਲ ਠੀਕ ਹੈ।

ਇੰਗਲੈਂਡ ਦੀ ਸੁਪਰੀਮ ਕੋਰਟ ਨੇ ਇਕ ਨੌਜਵਾਨ ਵਿਅਕਤੀ ਜਿਸ ਨੂੰ ਬਾਕੀ ਕੋਰਟਾਂ ਨੇ ਫਾਸੀ ਦੀ ਸਜ਼ਾ ਦਿੱਤੀ ਹੋਈ ਸੀ, ਸੁਪਰੀਮ ਕੋਰਟ ਨੇ ਵੀ

ਬਹਾਲ ਰੱਖੀ। ਉਸ ਦੇ ਖਿਲਾਫ ਗਵਾਹ ਪੇਸ਼ ਹੋਏ ਸਨ। ਉਸਨੂੰ ਫਾਂਸੀ ਤੇ ਚਾੜ੍ਹ ਦਿੱਤਾ ਗਿਆ। ਪਤਾ ਚਲਿਆ ਉਹ ਤੇ ਬਿਲਕੁਲ ਬੇਕਸੂਰ ਸੀ, ਗਵਾਹ ਝੂਠੇ ਸਨ। ਸਾਰੀਆਂ ਗਵਾਹੀਆਂ ਝੂਠੀਆਂ ਸਨ। ਕਾਨੂੰਨ ਚਲਦਾ ਹੈ ਗਵਾਹੀਆਂ ਨਾਲ। ਇਕ ਬੇਕਸੂਰ ਨੂੰ ਫਾਂਸੀ ਤੇ ਚਾੜ੍ਹ ਦਿੱਤਾ ਗਿਆ। ਮੌਤ ਦੀ ਸਜ਼ਾ ਇੰਗਲੈਂਡ ਵਿਚ ਬੰਦ ਕੀਤੀ ਗਈ। ਔਰ ਆਖਿਆ ਗਿਆ, ਕੇਵਲ ਮਰਯਾਦਾ ਬਚਾਈ ਗਈ ਹੈ, ਸਚਾਈ ਤੇ ਨਸ਼ਟ ਹੋ ਗਈ। ਕਾਨੂੰਨ ਬਚਾਇਆ ਗਿਆ, ਇਕ ਮਜ਼ਲੂਮ ਮਾਰਿਆ ਗਿਆ, ਇਕ ਬੇਕਸੂਰ ਮਾਰਿਆ ਗਿਆ, ਝੂਠੀਆਂ ਗਵਾਹੀਆਂ ਕਰਕੇ। ਮਰਯਾਦਾ ਤੇ ਇਹ ਸੀ, ਗਵਾਹ ਪੇਸ਼ ਹੋ ਗਏ ਨੇ ਤੇ ਮੰਨਣਾ ਹੈ, ਇਸ ਤਰ੍ਹਾਂ ਦਾ ਕਾਨੂੰਨ ਹੈ। ਤਿੰਨ ਚਾਰ ਗਵਾਹ ਪੇਸ਼ ਹੋਏ। ਤਿੰਨੇ ਚਾਰੇ ਗਵਾਹ ਝੂਠੇ। ਲੋਅਰ (Lower) ਕੋਰਟ ਵਿਚ ਵੀ ਪੇਸ਼ ਹੋਏ, ਹਾਈ ਕੋਰਟ ਵਿਚ ਵੀ ਪੇਸ਼ ਹੋਏ, ਸੁਪਰੀਮ ਕੋਰਟ ਵਿਚ ਵੀ ਪੇਸ਼ ਹੋਏ, ਵਿਚਾਰੇ ਨੂੰ ਫਾਂਸੀ ਦਿੱਤੀ ਗਈ। ਹੁਣ ਇੰਗਲੈਂਡ ਦੀ ਪਾਰਲੀਆਮੈਂਟ ਦੇ ਬਾਹਰ ਬੋਲ ਲਿਖੇ ਹੋਏ ਨੇ। ਉਸਦਾ ਅਨੁਵਾਦ ਇਸ ਤਰ੍ਹਾਂ ਹੈ। ਪੰਜਾਬੀ ਦੇ ਵਿਚ, ਕਿਉਂਕਿ ਪਾਰਲੀਆਮੈਂਟ ਵਿਚ ਹਰ ਇਕ ਬੋਲਦਾ ਹੈ, ਮੈਂਬਰ ਪਾਰਲੀਆਮੈਂਟ ਬੋਲਦੇ ਨੇ। *"ਐਹ ਬੋਲਣ ਵਾਲੇ ਮਨੁੱਖ ਹੋ ਸਕਦਾ ਹੈ ਮੈਂ ਤੇਰੇ ਨਾਲ ਸਹਿਮਤ ਨਾ ਹੋਵਾਂ, ਪਰ ਮੈਂ ਆਪਣੀ ਜਾਨ ਨਿਛਾਵਰ ਕਰ ਦਿਆਂਗਾ ਅਗਰ ਤੈਨੂੰ ਕਿਸੇ ਨੇ ਬੋਲਣ ਤੋਂ ਰੋਕਿਆ।"* ਐਨਾ ਲਿਖਿਆ ਹੋਇਆ ਹੈ। ਇਤਨੀ ਸੁਤੰਤਰਤਾ। ਇਤਨੀ ਤੇ ਖੁੱਲ੍ਹ ਦਿਉ ਅਗਲੇ ਨੂੰ, ਇਤਨੀ ਆਜ਼ਾਦੀ ਤੇ ਦਿਉ। ਫਾਂਸੀ ਦੀ ਸਜ਼ਾ, ਮੌਤ ਦੀ ਸਜ਼ਾ ਖਤਮ ਕਰ ਦਿੱਤੀ। ਕਹਿਣ ਲੱਗੇ ਨਹੀਂ। ਨਿਰਾ ਗਵਾਹਾਂ ਦੇ ਆਸਰੇ ਤੇ ਕਿਸੇ ਨੂੰ ਫਾਂਸੀ ਤੇ ਚਾੜ੍ਹ ਦੇਣਾ। ਮਰਯਾਦਾ ਤੇ ਬਚ ਜਾਏਗੀ, ਕਾਨੂੰਨ ਤੇ ਬਚ ਜਾਏਗਾ, ਸਚਾਈ ਨਸ਼ਟ ਹੋ ਜਾਏਗੀ। ਇਸੇ ਦੀ ਪਾਲਣਾ ਕੀਤੀ ਸ੍ਰੀ ਕ੍ਰਿਸ਼ਨ ਨੇ। ਸਚਾਈ ਬਚਾਉਣੀ ਹੈ ਮਰਯਾਦਾ ਨਹੀਂ, ਇੰਝ ਸੀ।

ਅਗਾਂਹ ਚਲ ਕੇ ਕੀ ਹੋਇਆ, ਜ਼ਿੰਦਗੀ ਇਤਨੀ ਬੇ-ਮਰਯਾਦਾ ਹੋ ਗਈ, ਮੰਦਰਾਂ ਵਿਚ ਦੇਵ ਦਾਸੀਆਂ ਆ ਗਈਆਂ। ਮੰਦਰਾਂ ਵਿਚ ਮਾਸ ਦਾ ਪ੍ਰਸ਼ਾਦ ਮਿਲਣ ਲਗ ਪਿਆ। ਅਜ ਵੀ ਕਾਲੀ ਦੇ ਮੰਦਰ ਕਲਕਤਾ, ਕੁਮੁਖਿਆ ਦੇਵੀ ਦਾ ਮੰਦਰ ਗੁਹਾਟੀ, ਉਥੇ ਮਾਸ ਦਾ ਪ੍ਰਸ਼ਾਦ, ਸ਼ਰਾਬ ਦਾ ਪ੍ਰਸ਼ਾਦ ਮਿਲਦਾ ਹੈ। ਭੈਰਉ- ਕਾਲ-ਮੰਦਰ ਉਜੈਨ ਦੇ ਵਿਚ ਅਜ ਵੀ ਦੇਵ ਦਾਸੀਆਂ ਹਨ ਜੋ ਇਕ ਤਰੀਕੇ ਨਾਲ ਵੇਸਵਾਵਾਂ ਬਣ ਗਈਆਂ। ਮਰਯਾਦਾ ਨਹੀਂ, ਗਲ ਖਤਮ। ਲੀਲ੍ਹਾ ਸੀਮਾਂ ਤੋਂ ਅਗਾਂਹ ਚਲਕੇ ਭਰਿਸ਼ਟ ਹੋ ਗਈ। ਜੈਸੇ ਕੇ ਨੌਜਵਾਨ ਭਰਿਸ਼ਟ ਹੋ ਜਾਂਦਾ ਹੈ। ਨੌਜਵਾਨਾਂ ਦਾ ਯੁਗ। ਸਮੇਂ ਦਾ ਜਵਾਨ ਹੋ ਜਾਣਾ। ਜੈਸੇ ਜਵਾਨ ਦਾ ਜੋਸ਼ ਕਾਬੂ ਵਿਚ ਨਹੀਂ ਹੁੰਦਾ। ਮੈਨੂੰ ਜਦ ਕੋਈ ਜਵਾਨ ਮਿਲਦਾ ਹੈ ਤੇ ਕਹਿੰਦਾ

ਹੈ ਮਸਕੀਨ ਜੀ ਉਹ ਸਿਲਸਿਲਾ ਦੇਖ ਕੇ ਤੇ ਸਾਡਾ ਖ਼ੂਨ ਖੌਲਦਾ ਹੈ। ਮੈਂ ਕਿਹਾ ਖੌਲਨਾ ਹੀ ਚਾਹੀਦਾ ਹੈ। ਜੇ ਨਹੀਂ ਖੌਲਦਾ ਤੇ ਤੇਰੀ ਜਵਾਨੀ ਤੇ ਵੀ ਸ਼ਕ ਕੀਤਾ ਜਾ ਸਕਦਾ ਹੈ। ਇਹ ਉਮਰ ਹੀ ਐਸੀ ਹੈ। ਇਸ ਉਮਰ ਵਿਚ ਨਹੀਂ ਖੌਲੇਗਾ ਤੇ ਫਿਰ ਕਦੋਂ ਖੌਲੇਗਾ। ਇਹ ਤੇ ਖੌਲਣਾ ਹੀ ਹੈ। ਪਰ ਇਹ ਸੀਮਾ ਵਿਚ ਹੋਣਾ ਚਾਹੀਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਮਿਲਿਆ ਹੈ ਬੁੱਢਾ ਯੁਗ। ਬੁੱਢੇ ਕੋਲ ਗਿਆਨ ਜ਼ਿਆਦਾ ਹੁੰਦਾ ਹੈ। ਜ਼ਿੰਦਗੀ ਦੀਆਂ ਪੌੜੀਆਂ ਤੇ ਜ਼ਿਆਦਾ ਚੜ੍ਹਿਆ ਹੁੰਦਾ ਹੈ। ਬਚਪਨਾ ਵੀ ਉਸ ਨੇ ਦੇਖਿਆ ਹੈ, ਜਵਾਨੀ ਵੀ ਉਸਨੇ ਦੇਖੀ ਹੈ। ਲੰਬੇ ਚੌੜੇ ਉਤਾਰ ਚੜ੍ਹਾ ਵੀ ਉਸ ਨੇ ਦੇਖੇ ਨੇ। ਬੁੱਢਾ ਸਿਆਣਾ ਬਹੁਤ ਹੁੰਦਾ ਹੈ। ਇਸ ਵਾਸਤੇ ਪੁਰਾਣੇ ਜ਼ਮਾਨੇ ਦੇ ਵਿਚ ਕਹਿੰਦੇ ਹੁੰਦੇ ਸਨ ਬੁੱਢੇ ਦਾ, ਬਜ਼ੁਰਗ ਦਾ ਸਤਿਕਾਰ ਕਰੋ। ਪਰ ਬੁੱਢਾ ਚਾਲਾਕ ਬੜਾ ਹੁੰਦਾ ਹੈ। ਤਾਰਕਿਕ ਬੜਾ ਹੋ ਜਾਂਦਾ ਹੈ। ਸਿਆਣਾ ਬੜਾ ਹੈ, ਇਹ ਯੁਗ ਬੜਾ ਸਿਆਣਾ ਹੈ। ਅਜ ਕਾਲਜ, ਯੂਨੀਵਰਸਿਟੀਆਂ ਵਿਸ਼ਵ-ਵਿਦਿਆਲੇ ਕਦਮ-ਕਦਮ ਤੇ ਸਕੂਲ। ਇਤਨੀ ਵਿਦਿਆ ਪਹਿਲੇ ਨਹੀਂ ਸੀ, ਜਿਤਨੀ ਅੱਜ ਹੈ। ਇਤਨੀ ਸਿਆਣਪ ਪਹਿਲੇ ਨਹੀਂ ਸੀ ਜਿਤਨੀ ਅੱਜ ਹੈ। ਪਰ ਇਸ ਸਿਆਣਪ ਦੇ ਆਸਰੇ ਤੇ ਇਤਨੀ ਚਾਲਾਕੀ, ਇਤਨਾ ਵਲ ਛਲ ਪਹਿਲੇ ਨਹੀਂ ਸੀ, ਜਿਤਨਾ ਅੱਜ ਹੈ। ਕਿਉਂਕਿ ਸਿਆਣਾ ਬਹੁਤ ਹੋ ਗਿਆ ਹੈ। ਯੁਗ ਸਿਆਣਾ ਹੈ। ਸਿਆਣਪ ਦਾ ਹੰਕਾਰ ਬੜਾ ਹੁੰਦਾ ਹੈ। ਬਾਕੀ ਧਰਮਾਂ ਵਿਚ ਵੀ ਦੇਖਿਆ ਹੈ। ਸਿਖ ਧਰਮ ਵਿਚ ਵੀ ਦੇਖਿਆ ਹੈ। ਉਹ ਬੰਦੇ ਤਰਕ ਕਰਨ ਲਗ ਪੈਂਦੇ ਨੇ, ਜਿਹੜੇ ਇਸ ਮਾਰਗ ਦੇ ਪਾਂਧੀ ਵੀ ਨਹੀਂ। ਬੜੇ ਸੋਹਣੇ ਸੋਹਣੇ ਗ੍ਰੰਥਾਂ ਤੇ ਤਰਕ ਕਰਨ ਲਗ ਪੈਣਗੇ। ਬੜੇ ਮਹਾਨ ਬ੍ਰਹਮ ਗਿਆਨੀਆਂ ਤੇ ਤਰਕ ਕਰਨ ਲਗ ਪੈਣਗੇ। ਉਨ੍ਹਾਂ ਦੀ ਲੇਖਣੀ ਤੇ ਤਰਕ ਕਰਨ ਲਗ ਪੈਣਗੇ। ਗਲ ਇਥੋਂ ਤਕ ਚਲੀ ਗਈ ਹੈ, ਇਹ ਗੁਰੂ ਵੀ ਇਨ੍ਹਾਂ ਕੋਲੋਂ ਬਚੇ ਨਹੀਂ। ਆਪਣੇ ਆਪ ਨੂੰ ਬਹੁਤ ਪੜ੍ਹਿਆ ਲਿਖਿਆ ਕਹਿਲਾਉਂਦੇ ਨੇ। ਅਸੀਂ ਪੜ੍ਹੇ ਲਿਖੇ ਹਾਂ। ਇਨ੍ਹਾਂ ਅਨਪੜ੍ਹ ਗਿਆਨੀਆਂ ਦੀ ਤਰ੍ਹਾਂ ਅਸੀਂ ਨਹੀਂ ਹਾਂ। ਅਸੀਂ *ਪੰਜਾ ਸਾਹਿਬ* ਨਹੀਂ ਮੰਨਦੇ ਅਸੀਂ *ਰੀਠਾ ਸਾਹਿਬ* ਨਹੀਂ ਮੰਨਦੇ। ਅਸੀਂ ਉਹ ਵੀ ਨਹੀਂ ਮੰਨਦੇ, ਅਸੀਂ ਉਹ ਬਾਣੀ ਵੀ ਨਹੀਂ ਮੰਨਦੇ, ਉਹ ਵੀ ਨਹੀਂ ਮੰਨਦੇ। ਲਿਖਤਾਂ ਵਿਚ ਬੋਲ ਬੋਲ ਕੇ। ਤਰਕ ਦੀ ਥਾਂ ਤੇ ਕੁਤਰਕ। ਸਿਆਣਾ ਯੁਗ ਹੈ। ਬਹੁਤ ਸਿਆਣਾ ਯੁਗ ਹੈ, ਪੜ੍ਹਿਆ ਲਿਖਿਆ ਯੁਗ ਹੈ। ਬਹੁਤ ਸਿਆਣਾ ਵੀ ਕੁਤਰਕ ਕਰ ਸਕਦਾ ਹੈ ਉਸਦੀ ਤਰਕ ਕੁਤਰਕ ਬਣ ਸਕਦੀ ਹੈ। ਭੋਲਾ ਮਨੁੱਖ, ਅਨਪੜ੍ਹ ਮਨੁੱਖ, ਕੀ ਤਰਕ ਕਰੇਗਾ। ਸਿਆਣਾ ਯੁਗ ਹੈ। ਇਸ ਕਰਕੇ ਅੱਜ ਜਿਤਨੀ ਤਰਕ ਹੈ, ਪਹਿਲੇ ਨਹੀਂ ਸੀ। ਗੁਰੂ ਨਾਨਕ ਦੇਵ ਜੀ ਨੇ ਇਹ ਦੇਖਿਆ।

ਉਹ ਗੁਰ-ਪਰਸ਼ੋਤਮ ਅਵਤਾਰ ਨੇ। ਉਨ੍ਹਾਂ ਨੇ ਲੀਲ੍ਹਾ ਨੂੰ ਮਰਯਾਦਾ ਨਾਲ ਜੋੜਿਆ ਹੈ। ਮਰਯਾਦਾ ਨੂੰ ਲੀਲ੍ਹਾ ਨਾਲ ਜੋੜਿਆ ਹੈ। ਗੀਤ ਸੰਗੀਤ ਤੇ ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਸੀ। ਨੱਚਦੇ ਸਨ, ਟੱਪਦੇ ਸਨ। ਗੋਪੀਆਂ ਨੂੰ ਨਾਲ ਲੈ ਕੇ ਵੀ ਨਿਰਤ ਕਰਦੇ ਸਨ। ਸੰਗੀਤ ਤੇ ਹੈ ਗੁਰੂ ਘਰ ਦੇ ਵਿਚ ਵੀ, ਪਰ ਮਰਯਾਦਾ ਦੇ ਵਿਚ। ਢੋਲ ਮਰਦੰਗ, ਤਬਲੇ ਤਾਂ ਵੱਜਣਗੇ ਪਰ ਮਰਯਾਦਾ ਵਿਚ ਵੱਜਣਗੇ। ਗੀਤ ਤਾਂ ਇਥੇ ਵੀ ਗਾਉਣੇ ਹਨ ਪਰ ਮਰਯਾਦਾ ਦੇ ਵਿਚ। ਲੀਲ੍ਹਾ ਨੂੰ ਮਰਯਾਦਾ ਨਾਲ ਜੋੜਿਆ ਹੈ। ਮਰਯਾਦਾ ਨੂੰ ਲੀਲ੍ਹਾ ਨਾਲ ਜੋੜਿਆ ਹੈ। ਇਸ ਗੁਰ-ਪਰਸ਼ੋਤਮ ਅਵਤਾਰ ਨੇ ਐਸਾ ਸੰਜੋਗ ਬਣਾਇਆ ਹੈ। ਉਹ ਮਰਯਾਦਾ ਵੀ ਨਹੀਂ ਜਿਸ ਤੇ ਸੱਚ ਕੁਰਬਾਨ ਹੋ ਜਾਏ, ਉਹ ਲੀਲ੍ਹਾ ਵੀ ਨਹੀਂ ਕਿ ਮਨੁੱਖ ਨੂੰ ਭਰਿਸ਼ਟ ਕਰਕੇ ਰੱਖ ਦੇਵੇ। ਸਾਰੀਆਂ ਮਰਯਾਦਾਵਾਂ ਨੂੰ ਤੋੜ ਕੇ ਰੱਖ ਦੇਵੇ। ਗੁਰ-ਪੁਰਸ਼ੋਤਮ ਅਵਤਾਰ। ਸੋ ਇਹ ਕੈਸੇ ਹੋ ਸਕਦਾ ਹੈ। ਉਨ੍ਹਾਂ ਨੇ ਮਨੁੱਖ ਨੂੰ ਜਿਹੜਾ ਨਾਮ ਦਿੱਤਾ, ਆਪਣੇ ਧਰਮ ਨੂੰ ਜਿਹੜਾ ਨਾਮ ਦਿਤਾ, ਸਿੱਖ। ਸਿੱਖ ਦਾ ਮਤਲਬ, ਤੂੰ ਸ਼ਿਸ਼ ਹੈ। ਮੈਂ ਸਿੱਖਣਾ ਚਾਹੁੰਦਾ ਹਾਂ, ਮੈਂ ਕੁਛ ਵੀ ਨਹੀਂ ਜਾਣਦਾ। ਕੰਮ ਸੁ ਕੰਮ ਸੱਚ ਬਾਰੇ, ਪਰਮਾਤਮਾ ਬਾਰੇ ਮੈਂ ਕੁਛ ਵੀ ਨਹੀਂ ਜਾਣਦਾ, ਮੈਂ ਜਾਨਣਾ ਚਾਹੁੰਦਾ ਹਾਂ। ਮੈਂ ਜਾਣਦਾ ਹਾਂ, ਸੂਰਜ ਚੰਦ ਤਾਰਿਆਂ ਬਾਰੇ, ਜਾਣਦਾ ਹੋਵਾਂਗਾ। ਮੈਂ ਜਾਣਦਾ ਹਾਂ, ਸਰੀਰ ਬਾਰੇ, ਤਾਰਿਆਂ ਬਾਰੇ, ਜਾਣਦਾ ਹੋਵਾਂਗਾ। ਮੈਂ ਜਾਣਦਾ ਹਾਂ, ਸੰਸਾਰ ਬਾਰੇ। ਪਰ ਕਬੂਲ ਕਰ ਲਵੇ, ਮੈਂ ਨਿਰੰਕਾਰ ਬਾਰੇ ਕੁਛ ਵੀ ਨਹੀਂ ਜਾਣਦਾ। ਮੈਂ ਸੱਚ ਬਾਰੇ ਕੁਛ ਵੀ ਨਹੀਂ ਜਾਣਦਾ। ਮੈਂ ਜਾਨਣਾ ਚਾਹੁੰਦਾ ਹਾਂ, ਇਹ ਸ਼ਬਦ ਦਿਤਾ ਮੇਰੇ ਪਾਤਸ਼ਾਹ ਨੇ ਆਪਣੀ ਉੱਮਤ ਨੂੰ, ਸਿੱਖ। ਤੂੰ ਸਿੱਖ ਹੈ। ਬੜਾ ਕਠਿਨ ਹੈ ਸਿੱਖ ਹੋਣਾ, ਸਿੱਖ ਜਣਾ-ਖਣਾ ਕਹਿਲਾ ਸਕਦਾ ਹੈ। ਜਨਮ ਤੋਂ ਕੋਈ ਸਿੱਖ ਨਹੀਂ। ਜੀਵਨ ਤੋਂ ਸਿੱਖ ਹੋਵੇਗਾ। ਜਨਮ ਤੋਂ ਕੋਈ ਬ੍ਰਾਹਮਣ ਨਹੀਂ, ਜੇ ਅਸੀਂ ਕਹਿੰਦੇ ਹਾਂ, ਜੀਵਨ ਤੋਂ ਬ੍ਰਾਹਮਣ ਹੁੰਦਾ ਹੈ। ਤੋਂ ਫਿਰ ਜਨਮ ਤੋਂ ਕੋਈ ਸਿੱਖ ਨਹੀਂ, ਜੀਵਨ ਤੋਂ ਸਿੱਖ ਹੋਵੇ :-

**ਸਿਖੀ ਸਿਖਿਆ ਗੁਰ ਵੀਚਾਰਿ॥**

(ਸ੍ਰੀ. ਗੁ. ਗ੍ਰੰ. ਸਾ. ਅੰਕ 465)

ਜੋ ਗੁਰੂ ਦੀ ਵੀਚਾਰ ਮੁਤਾਬਿਕ ਨਹੀਂ ਜੀ ਰਿਹਾ, ਕਾਹਦਾ ਸਿੱਖ ਹੈ, ਕਿਹੜੀ ਗਲ ਦਾ ਸਿੱਖ ਹੈ। ਮੈਂ ਸਿੱਖਣਾ ਚਾਹੁੰਦਾ ਹਾਂ ਔਰ ਮੈਂ ਕੁਛ ਵੀ ਨਹੀਂ ਜਾਣਦਾ। ਸਮੇਂ ਦੀ ਧਾਰਾ ਵਿਚ ਯੁਗ ਬਦਲਦੇ ਨੇ। ਇਕ ਮਾਨਸਿਕ ਮੰਡਲ ਵਿਚ ਯੁਗ ਬਦਲਦੇ ਨੇ, ਇਕ ਸਰੀਰ ਦੇ ਤਲ ਤੇ ਯੁਗ ਬਦਲਦੇ ਨੇ। ਗਰਭ-ਕਾਲ ਦੀ ਅਵਸਥਾ, ਬਚਪਨਾ, ਜਵਾਨੀ ਤੇ ਬੁਢੇਪਾ। ਇਹ ਚਾਰ ਯੁਗ ਨੇ। ਇਹ ਯੁਗ

ਬੜਾ ਬੁੱਢਾ ਯੁਗ ਹੈ। ਪੁਰਾਣਾ ਯੁਗ ਹੋ ਗਿਆ ਹੈ। ਬੁੱਢਾ ਮਨੁੱਖ ਬਹੁਤ ਚਾਲਾਕ ਹੁੰਦਾ ਹੈ। ਬੜੀਆਂ ਚਾਲਾਕੀਆਂ ਜਾਣਦਾ ਹੈ। ਹੈਰਾਨਗੀ ਦੀ ਗਲ, ਦੁਨੀਆਂ ਦੇ ਵਿਚ 97 ਫੀਸਦੀ ਜਿਹੜੇ ਰਾਜਨੀਤਕ ਨੇ, ਜਿਹੜੇ ਹਕੂਮਤ ਪਏ ਕਰਦੇ ਨੇ ਬੁੱਢੇ ਨੇ। ਜਵਾਨ ਉੱਥੋਂ ਤਕ ਨਹੀਂ ਪਹੁੰਚ ਸਕਦੇ। ਸਿਰਫ 3 ਫੀਸਦੀ ਜੁਆਨ ਪਹੁੰਚਦੇ ਨੇ। 97 ਫੀਸਦੀ ਬੁੱਢੇ ਪਹੁੰਚਦੇ ਨੇ ਕਿਉਂਕਿ ਜਵਾਨ ਇਤਨਾ ਚਾਲਾਕ ਨਹੀਂ ਹੁੰਦਾ, ਬੁੱਢੇ ਬੜੇ ਚਾਲਾਕ ਹੁੰਦੇ ਨੇ, ਪਹੁੰਚ ਜਾਂਦੇ ਨੇ। ਜਵਾਨਾਂ ਦੀ ਤਾਕਤ ਨੂੰ ਪਿੱਛੇ ਛੱਡ ਦਿੰਦੇ ਨੇ। ਚਾਲਾਕ, ਇਹ ਚਾਲਾਕੀਆਂ ਜਵਾਨ ਕੋਲ ਨਹੀਂ ਹੁੰਦੀਆਂ। ਉਸਦੇ ਕੋਲ ਨਿਰਾ ਜੋਸ਼ ਹੀ ਜੋਸ਼ ਹੁੰਦਾ ਹੈ। ਖੂਨ ਖੌਲਦਾ ਹੈ, ਜੋਸ਼ ਹੀ ਜੋਸ਼ ਹੁੰਦਾ ਹੈ। ਇਹ ਬੁੱਢੇ ਚਾਲਾਕ ਹੁੰਦੇ ਨੇ, ਇਨ੍ਹਾਂ ਦੇ ਜੋਸ਼ ਦੀ ਵਰਤੋਂ ਕਰ ਲੈਂਦੇ ਨੇ। ਗੱਡੀ ਓਵਰ-ਹੀਟ (over heat) ਹੋ ਜਾਂਦੀ ਹੈ। ਥੋੜ੍ਹੀ ਦੂਰ ਚਲਦੀ ਹੈ ਰਹਿ ਜਾਂਦੇ ਨੇ। ਅੱਗੇ ਚਲੇ ਜਾਂਦੇ ਨੇ ਬੁੱਢੇ, ਪਹੁੰਚ ਜਾਂਦੇ ਨੇ ਸਿੰਘਾਸਣਾਂ ਤਕ। ਬੁੱਢਾ ਬੜਾ ਚਾਲਾਕ ਹੁੰਦਾ ਹੈ। ਚਾਲਾਕ ਨੂੰ ਸਮਝਣਾ ਸਮਝਾਉਣਾ, ਸਿਖਾਉਣਾ ਬੜਾ ਔਖਾ ਹੈ। ਇਹ ਬੁੱਢਾ ਯੁਗ ਮਿਲਿਆ ਬਾਬੇ ਨਾਨਕ ਨੂੰ। ਬੁੱਢਿਆਂ ਨੂੰ ਸਮਝਾਉਂਦੇ ਨੇ ਬੜੀ ਮਿਹਨਤ ਕਰਨੀ ਪਈ। ਨੌਂ ਖੰਡ ਪ੍ਰਿਥਵੀ ਦਾ ਭਰਮਣ ਕਰਨਾ ਪਿਆ। ਕਿਸੇ ਅਵਤਾਰੀ ਪੁਰਸ਼ ਨੇ ਇਤਨਾ ਭਰਮਣ ਨਹੀਂ ਕੀਤਾ। ਕਿਸੇ ਨੇ ਇਤਨੀ ਮਿਹਨਤ ਨਹੀਂ ਕੀਤੀ ਪਰ ਇਹ ਬੁੱਢੇ ਇਤਨੇ ਚਾਲਾਕ ਸਨ, ਗਲ ਤੇ ਕੀ ਮੰਨਣੀ, ਕਿਸੇ ਨੂੰ ਤੱਤੀ ਤਵੀ ਤੇ ਬੈਠਾਇਆ, ਕਿਸੇ ਨੂੰ ਪਿੰਜਰੇ ਵਿਚ ਬੰਦ ਕੀਤਾ ਹੈ, ਕਿਸੇ ਦੇ ਬੰਦ ਬੰਦ ਕੱਟੇ ਨੇ, ਕਿਸੇ ਨੂੰ ਦੀਵਾਰਾਂ ਵਿਚ ਚਿਣਿਆ ਹੈ। ਸਮੇਂ ਦੀ ਧਾਰਾ ਵਿਚ ਯੁਗ ਬਦਲਦੇ ਨੇ, ਮਾਨਸਿਕ ਤਲ ਤੇ ਯੁਗ ਬਦਲਦੇ ਨੇ, ਸਰੀਰਕ ਤਲ ਤੇ ਯੁਗ ਬਦਲਦੇ ਨੇ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਨੇ ਜੇ ਚਾਰ ਯੁਗਾਂ ਵਿਚ ਵੀ ਹੇ ਜੀਵ ਬਾਲੜੀਏ ! ਨਾਦਾਨ ਤੇ ਅਨਜਾਣੀ ਭਟਕੇ, ਬਿਨਾਂ ਸਤਿਗੁਰ ਦੇ ਸੰਜੋਗ ਤੋਂ ਪਰਮਾਤਮਾ ਦਾ ਸੰਜੋਗ ਨਹੀਂ ਬਣੇਗਾ। ਬਿਨਾਂ ਸਤਿਗੁਰ ਦੇ ਮਿਲਾਪ ਤੋਂ ਪਰਮਾਤਮਾ ਦਾ ਮਿਲਾਪ ਨਹੀਂ ਮਿਲੇਗਾ। ਬਿਨਾਂ ਵਿਚੋਲੇ ਤੋਂ ਤੂੰ ਸੁਹਾਗਣ ਨਹੀਂ ਹੋ ਸਕਦੀ। ਵਿਚੋਲਾ ਚਾਹੀਦਾ ਹੈ, ਲੜੀਵਾਰ ਇਹ ਵਿਚਾਰ :—

**ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ॥**

ਚਾਰ ਯੁਗਾਂ ਦੀ ਵੀ ਤੂੰ ਅਵਸਥਾ ਆਪਣੀ ਬਣਾ ਲਵੇਂ। ਕਿਧਰੇ ਭੋਲਾਪਨ, ਕਿਧਰੇ ਸੁਤੰਤਰਤਾ, ਕਿਧਰੇ ਤਾਕਤ ਤੇ ਪ੍ਰਭੁਤਾ, ਕਿਧਰੇ ਜ਼ੋਰ, ਕਿਧਰੇ ਚਾਲਾਕੀਆਂ ਪਰ ਸਤਿਗੁਰ ਦੇ ਸੰਜੋਗ ਤੋਂ ਬਿਨਾਂ ਪਰਮਾਤਮਾ ਦਾ ਮਿਲਾਪ ਨਹੀਂ ਹੋਵੇਗਾ। ਸਤਿਗੁਰ ਵਿਚੋਲੇ ਤੋਂ ਬਿਨਾਂ ਐ ਜੀਵ ਇਸਤ੍ਰੀ ! ਤੂੰ ਸੁਹਾਗਣ ਨਹੀਂ ਬਣ ਸਕਦੀ। ਤੈਨੂੰ ਪਰਮਾਤਮਾ ਦਾ ਮਿਲਾਪ ਨਹੀਂ ਹੋ ਸਕਦਾ।

**ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ।**

ਉਹ ਜੋ ਪਰੀ ਪੂਰਣ ਪਰਮਾਤਮਾ ਹੈ, ਨਿਹਚਲ ਹੈ, ਟਿਕਿਆ ਹੋਇਆ ਹੈ ਅਤੇ ਵਿਆਪਕ ਹੈ। ਉਸ ਤੋਂ ਬਿਨਾਂ ਸਰਬ ਸ਼ਕਤੀਮਾਨ, ਵਿਆਪਕ ਮਾਲਕ ਹੋਰ ਕੋਈ ਵੀ ਨਹੀਂ।

**ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ॥**

ਜਿਸ ਗੁਰਮੁਖ ਨੇ, ਗੁਰੂ ਨੂੰ ਮੁਖ ਰੱਖਿਆ ਹੈ, ਉਸਨੇ ਹੀ ਇਸ ਗਲ ਨੂੰ ਜਾਣਿਆ ਹੈ ਕਿ ਉਹੀ ਇਕ ਵਿਆਪਕ ਹੈ, ਉਹੀ ਇਕ ਸਮਰਥ ਹੈ, ਸਰਬ ਕਲਾਂ ਸੰਪੂਰਣ, ਉਹੀ ਸਾਰੀਆਂ ਦਾਤਾਂ ਦੇ ਦੇਣ ਵਾਲਾ ਹੈ। ਉਸਤੋਂ ਬਿਨਾਂ ਹੋਰ ਕੋਈ ਨਹੀਂ।

**ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ॥**

ਗੁਰੂ ਦੀ ਮਤ ਜਦ ਧਾਰਣ ਕੀਤੀ ਤੇ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨ ਗਿਆ। ਅਕਸਰ ਮਨ ਨੇ ਪੁੱਤਰ ਨੂੰ ਪੁੱਤਰ ਕਰਕੇ ਮੰਨ ਲਿਆ ਹੈ, ਮਿੱਤਰ ਨੂੰ ਮਿੱਤਰ ਕਰਕੇ ਮਨ ਲਿਆ ਹੈ, ਪਿਤਾ ਨੂੰ ਪਿਤਾ ਕਹਕੇ ਮੰਨ ਲਿਆ ਹੈ, ਮਾਂ ਨੂੰ ਮਾਂ ਕਰਕੇ ਮੰਨ ਲਿਆ ਹੈ, ਪਤਨੀ ਨੂੰ ਪਤਨੀ ਕਰਕੇ ਮੰਨ ਲਿਆ ਹੈ। ਮਨ ਨੇ ਪਰਮਾਤਮਾ ਨੂੰ ਪਰਮਾਤਮਾ ਕਰਕੇ ਨਹੀਂ ਮੰਨਿਆ। ਇਹ ਗੁਰਬਾਣੀ ਤੇ ਸਤਸੰਗ ਇਸ ਕਰਕੇ ਹੈ ਕਿ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨ ਲਵੇ। ਜਦੋਂ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨ ਲੈਂਦਾ ਹੈ, ਮਨ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। ਮਨ ਈਸ਼ਵਰ ਦਾ ਰੂਪ ਹੋ ਜਾਂਦਾ ਹੈ। ਗੁਰੂ ਦੀ ਮਤ ਧਾਰਣ ਕੀਤੀ, ਮਨ ਮੰਨ ਗਿਆ ਔਰ ਉਸ ਪਰੀ ਪੂਰਣ ਪਰਮਾਤਮਾ ਨਾਲ ਜੁੜ ਗਿਆ, ਜੋ ਸਾਰੇ ਜਗਤ ਵਿਚ ਵਿਆਪਕ ਹੈ ਤੇ ਇਕ ਹੈ।

**ਸਤਿਗੁਰ ਮਿਲਿਆ ਤਾ ਹਰਿ ਪਾਇਆ**
**ਬਿਨੁ ਹਰਿ ਨਾਵੈ ਮੁਕਤਿ ਨ ਹੋਈ॥**

ਸਤਿਗੁਰ ਮਿਲਿਆ ਤਾਂ ਹਰੀ ਦੀ ਪ੍ਰਾਪਤੀ ਹੋਈ। ਬਿਨਾਂ ਹਰੀ ਦੇ ਨਾਮ ਤੋਂ, ਬਿਨਾਂ ਹਰੀ ਤੋਂ, ਸੰਸਾਰ ਤੋਂ ਮੌਖਸ਼ ਦੀ ਪ੍ਰਾਪਤੀ ਨਹੀਂ ਹੁੰਦੀ, ਭਾਵ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਮੋਖਸ਼ ਗਤੀ ਗੁਰੂ ਦਵਾਰਾ ਹੀ ਹੁੰਦੀ ਹੈ।

**ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ॥੧॥**

ਜਿਸ ਦਾ ਮਨ ਗੁਰੂ ਨੂੰ ਮੰਨ ਲਵੇ, ਗੁਰੂ ਦੇ ਸ਼ਬਦ ਵਿਚ ਟਿਕ ਜਾਏ।

ਉਹੀ ਕਾਮਣ ਹੈ ਤੇ ਉਹੀ ਪਰਮਾਤਮਾ ਦੀ ਪਿਆਰੀ ਹੈ। ਉਹੀ ਪਰਮਾਤਮਾ ਨੂੰ ਜਾਕੇ ਮਿਲਦੀ ਹੈ।

**ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥**

ਬਾਲੜੀਏ ਦੇ ਅਰਥ ਨੇ ਨਾਦਾਨ, ਨਾ ਸਮਝ। ਬਈ ਇਹ ਤੇ ਬੱਚਾ ਹੈ, ਬਾਲ ਹੈ। ਮਨੁੱਖ ਕਿਤਨਾ ਵੀ ਸਿਆਣਾ ਹੋਵੇ ਇਹ ਯੁਗ ਬੜਾ ਸਿਆਣਾ ਹੈ, ਪਰ ਪਰਮਾਤਮਾ ਬਾਰੇ ਇਆਣਾ ਹੈ, ਸੰਸਾਰ ਬਾਰੇ ਤੇ ਬੜਾ ਸਿਆਣਾ ਹੈ, ਨਿਰੰਕਾਰ ਬਾਰੇ ਬਿਲਕੁਲ ਇਆਣਾ ਹੈ। ਇਸ ਵਾਸਤੇ ਸਤਿਗੁਰ ਕਹਿ ਰਹੇ ਨੇ ਐ ਬਾਲੜੀਏ ! ਸਤਿਗੁਰ ਦੀ ਸੇਵਾ ਕਰ, ਇਸ ਨੇ ਤੈਨੂੰ ਹਰੀ ਵਰ ਦੀ ਪ੍ਰਾਪਤੀ ਕਰਾ ਦੇਣੀ ਹੈ। ਉਹੀ ਵਿਚੋਲਾ ਹੈ,

**ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥**

ਕਹਿੰਦੇ ਨੇ ਬੇਵਾ ਇਸਤ੍ਰੀਆਂ ਨੂੰ ਪ੍ਰਾਚੀਨ ਸਮੇਂ ਵਿਚ, ਕਿਧਰੇ ਕਿਧਰੇ ਹੁਣ ਵੀ ਪਿੰਡਾਂ ਵਿਚ, ਸਾਫ ਸੁਥਰੇ ਕਪੜੇ ਪਹਿਨਣ ਨੂੰ ਨਹੀਂ ਦਿਤੇ ਜਾਂਦੇ ਸਨ। ਉਨ੍ਹਾਂ ਨੂੰ ਕਿਹਾ ਜਾਂਦਾ ਸੀ ਆਪਣਾ ਤਨ ਮੈਲਾ ਰਖੋ, ਆਪਣੇ ਕਪੜੇ ਮੈਲੇ ਰਖੋ ਤਾਂ ਕਿ ਕਿਸੇ ਵਿਚ ਆਕਰਸ਼ਣ ਨਾ ਪੈਦਾ ਹੋਵੇ, ਬੇਵਾ ਇਸਤ੍ਰੀਆਂ ਨੂੰ, ਅਗਰ ਬੇਵਾ ਹੋ ਗਈ ਤਾਂ ਸਾਰੀ ਜ਼ਿੰਦਗੀ ਉਸਨੂੰ ਇਸ ਅਵਸਥਾ ਵਿਚ ਰਹਿਣਾ ਪੈਂਦਾ ਸੀ। ਮਹਾਰਾਜ ਕਹਿੰਦੇ ਨੇ, ਤੂੰ ਇਕ ਦਫਾ ਗੁਰੂ ਨੂੰ ਮਿਲ, ਉਹ ਤੈਨੂੰ ਹਰੀ ਵਰ ਦੇ ਨਾਲ ਜੋੜ ਦੇਵੇਗਾ। ਫਿਰ ਤੇਰਾ ਮੈਲਾ ਵੇਸ ਨਹੀਂ ਹੋਵੇਗਾ। ਭਾਵ ਬੇਵਾ ਵਾਲਾ ਦੁਖ, ਰੰਡੇਪੇ ਵਾਲਾ ਦੁਖ ਤੂੰ ਨਹੀਂ ਭੋਗੇਂਗੀ। ਤੂੰ ਸਦਾ ਸੁਹਾਗਣ ਹੋ ਜਾਵੇਂਗੀ। ਤੇਰਾ ਵੇਸ ਉਜੱਲਾ ਹੋ ਜਾਏਗਾ। ਨਿਰਮਲ ਹੋ ਜਾਏਗਾ।

**ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ।**

ਜਿਸਨੇ ਗੁਰੂ ਨੂੰ ਮੁਖ ਰੱਖਿਆ ਹੈ ਆਪਣੇ ਹੰਕਾਰ ਨੂੰ ਮਾਰ ਛੱਡਿਆ ਹੈ। ਨਿਰੰਕਾਰ ਦੀ ਪ੍ਰਾਪਤੀ ਕਰ ਲਈ ਹੈ। ਉਸਦਾ ਵੇਸ ਫਿਰ ਕਦੀ ਮੈਲਾ ਨਹੀਂ ਹੁੰਦਾ, ਉਸਦੀ ਜ਼ਿੰਦਗੀ ਨੂੰ ਫਿਰ ਕਦੇ ਕੋਈ ਦਾਗ਼ ਨਹੀਂ ਲਗਦਾ। ਉਸਦਾ ਮਨ ਕਤਈ ਮੈਲਾ ਨਹੀਂ ਹੁੰਦਾ।

**ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ॥**

ਸ਼ਬਦ ਵਿਚ ਸੁਰਤ ਜੋ ਜੋੜ ਲੈਂਦਾ ਹੈ। ਇਹੀ ਕਮਾਈ ਕਰਦਾ ਹੈ। ਉਸਨੂੰ ਇਸ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਅਵਸਥਾ ਤਕ ਉਹ ਪਹੁੰਚ ਜਾਂਦਾ ਹੈ।

**ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ।**

ਗੁਰਮੁਖ ਦਿਨ ਤੇ ਰਾਤ ਜਦ ਉਸਦਾ ਚਿੰਤਨ ਕਰਦਾ ਹੈ, ਉਹ ਸੱਚੀ ਸੋਭਾ ਨੂੰ ਪ੍ਰਾਪਤ ਕਰਕੇ ਪਰਮਾਤਮਾ ਦਾ ਪਿਆਰਾ ਹੋ ਜਾਂਦਾ ਹੈ। ਉਸ ਅਗਾਧ ਗਤੀ ਨੂੰ, ਮਹਾਨ ਗਤੀ ਨੂੰ, ਉਸ ਬ੍ਰਹਮ ਅਵਸਥਾ ਨੂੰ, ਉਹ ਪ੍ਰਾਪਤ ਕਰ ਲੈਂਦਾ ਹੈ।

**ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ॥੨॥**

ਮਹਾਰਾਜ ਫੁਰਮਾਣ ਕਰਦੇ ਨੇ, ਦਿਨ ਰਾਤ ਜੇ ਪ੍ਰਭੂ ਦਾ ਚਿੰਤਨ ਕਰੇ, ਉਹ ਪਰਮਾਤਮਾ ਜੋ ਰਵਿਆ ਹੋਇਆ ਹੈ। ਫਿਰ ਉਸਦੇ ਵਿਚ ਇਸਦਾ ਵਾਸਾ ਹੋ ਜਾਏਗਾ। ਉਸ ਦੇ ਵਿਚ ਇਸ ਦਾ ਜੀਵਣਾ ਹੋ ਜਾਏਗਾ, ਜੋ ਅਨੰਦ ਸਰੂਪ ਹੈ ਤੇ ਗੁਣੀ ਨਿਧਾਨ ਹੈ।

**ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ॥**

ਗੁਰੂ ਜੋ ਕਹਿੰਦਾ ਹੈ ਉਹ ਕੰਮ ਕਰ, ਉਹ ਕਾਰ ਕਰ। ਹਰੀ ਨਾਲ ਮਿਲਾਪ ਤੈਨੂੰ ਗੁਰੂ ਕਰਾ ਦੇਵੇਗਾ। ਪ੍ਰਭੂ ਨਾਲ ਤੈਨੂੰ ਜੋੜ ਦੇਵੇਗਾ। ਸ਼ਬਦ ਦਾ ਜਪ, ਸ਼ਬਦ ਦੀ ਵੀਚਾਰ, ਇਹ ਤੈਨੂੰ ਪ੍ਰਭੂ ਨਾਲ ਜੋੜ ਦੇਵੇਗਾ।

**ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ॥**

ਕਾਮਣ ਜੀਵ ਇਸਤ੍ਰੀ ਹਰੀ ਦੇ ਪ੍ਰੇਮ ਦੇ ਰੰਗ ਵਿਚ ਰੰਗੀਜ ਕੇ, ਪ੍ਰੀਤਮ ਨੂੰ ਮਿਲਕੇ ਆਤਮਿਕ ਸੁਖ ਪ੍ਰਾਪਤ ਕਰਦੀ ਹੈ।

**ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ, ਸਚੁ ਵਰਤੈ ਸਭ ਥਾਈ॥**

ਉਹ ਆਤਮਿਕ ਸੁਖ ਪ੍ਰਾਪਤ ਕਰਕੇ ਪ੍ਰਭੂ ਵਿਚ ਸਮਾ ਜਾਂਦੀ ਹੈ ਜੋ ਸੱਚੁ ਸਰੂਪ ਹੈ ਤੇ ਸਭ ਥਾਈਂ ਵਿਆਪਕ ਹੈ।

**ਸਚਾ ਸੀਗਾਰੁ ਕਰੇ ਦਿਨੁ ਰਾਤੀ, ਕਾਮਣਿ ਸਚਿ ਸਮਾਈ॥**

ਫਿਰ ਉਹ ਕਾਮਣ ਜੀਵ ਇਸਤ੍ਰੀ ਸਦਾ ਥਿਰ ਰਹਿਣ ਵਾਲਾ ਸ਼ਿੰਗਾਰ ਦਿਨ ਰਾਤੀ ਕਰਕੇ ਰਖਦੀ ਹੈ, ਭਾਵ ਨਾਮ ਵਿਚ ਲੀਨ ਰਹਿੰਦੀ ਹੈ, ਪ੍ਰਭੂ ਵਿਚ ਸਮਾਈ ਰਹਿੰਦੀ ਹੈ।

**ਹਰਿ ਸੁਖਦਾਤਾ ਸਬਦਿ ਪਛਾਤਾ, ਕਾਮਣਿ ਲਇਆ ਕੰਠਿ ਲਾਏ॥**

ਉਸ ਹਰੀ ਨੂੰ ਸਦਾ ਸੁਖ ਦੇਣ ਵਾਲੇ ਪਰਮਾਤਮਾ ਨੂੰ ਸ਼ਬਦ ਦੇ ਰਾਹੀਂ ਇਸ ਕਾਮਣ ਨੇ ਪਛਾਣ ਲਇਆ ਅਤੇ ਆਪਣੇ ਗਲੇ ਨਾਲ ਲਗਾ ਲਿਆ।

**ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ॥੩॥**

ਗੁਰੂ ਸਾਹਿਬ ਫੁਰਮਾਣ ਕਰਦੇ ਨੇ ਗੁਰੂ ਦੀ ਸਿਖਿਆ ਧਾਰਨ ਕਰਕੇ, ਗੁਰੂ ਦੀ ਮਤ ਤੇ ਚਲ ਕੇ ਗੁਰਮੁਖ ਜਨ ਉਸ ਪਾਰਬ੍ਰਹਮ ਦੇ ਸਰੂਪ ਨੂੰ ਪਛਾਣ ਲੈਂਦੇ ਹਨ।

**ਸਾ ਧਨ ਬਾਲੀ ਧੁਰਿ ਮੇਲੀ, ਮੇਰੈ ਪ੍ਰਭਿ ਆਪਿ ਮਿਲਾਈ ਰਾਮ॥**

ਸਾਧਨ ਬਾਲੀ ਦਾ ਭਾਵ ਹੈ ਅੰਞਾਣ ਜੀਵ ਇਸਤ੍ਰੀ, ਇਸ ਨੂੰ ਧੁਰ ਦਰਗਾਹ ਤੋਂ ਹੀ ਪ੍ਰਭੂ ਨੇ ਆਪ ਮਿਲਾਇਆ ਹੈ।

**ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ॥**

ਜਦੋਂ ਪ੍ਰਭੂ ਮਿਲਾਪ ਨਸੀਬ ਹੋ ਗਿਆ ਤੇ ਗੁਰੂ ਦੀ ਮਤ ਤੇ ਚਲਕੇ ਹਿਰਦੇ ਵਿਚ ਪ੍ਰਕਾਸ਼ ਹੋ ਗਿਆ ਉਹ ਪ੍ਰਭੂ ਸਭ ਥਾਈਂ ਰਵਿਆ ਹੋਇਆ ਮਹਿਸੂਸ ਹੋਇਆ।

**ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ॥**

ਵਿਆਪਕ ਪਰਮਾਤਮਾ ਨੂੰ ਜਦੋਂ ਮਨ ਵਿਚ ਵਸਾਇਆ ਮਾਨੋਂ ਉਸਨੇ ਪੂਰਬ ਲਿਖੇ ਅਨੁਸਾਰ ਪ੍ਰੀਤਮ ਦਾ ਮਿਲਾਪ ਪ੍ਰਾਪਤ ਕੀਤਾ।

**ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ॥**

ਹੁਣ ਹਿਰਦੇ ਰੂਪੀ ਸੇਜਾ ਸ਼ੁਭ ਗੁਣਾਂ ਦਾ ਸ਼ਿੰਗਾਰ ਕਰਨ ਕਰਕੇ ਪ੍ਰਭੂ ਨੂੰ ਭਾ ਗਈ, ਭਾਵ ਚੰਗੀ ਲੱਗੀ।

**ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ॥**

ਗੁਰੂ ਦੀ ਮਤ ਗ੍ਰਹਿਣ ਕਰਨ ਕਰਕੇ ਹਉਮੈ ਦੀ ਮੈਲ ਖਤਮ ਹੋ ਗਈ ਤੇ ਸਚ ਸਰੂਪ ਵਿਚ ਸਮਾਉਣਾ ਨਸੀਬ ਹੋਇਆ।

**ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ॥੪॥੩॥੪॥**

ਕਰਤਾਰ ਨੇ ਆਪ ਹੀ ਉਸ ਜੀਵ ਇਸਤ੍ਰੀ ਨੂੰ ਆਪਣੇ ਨਾਲ ਮਿਲਾ ਲਿਆ ਅਤੇ ਅੰਮ੍ਰਿਤ ਰੂਪੀ ਨਾਮ ਜੋ ਨੌ ਨਿਧਾਂ ਨਾਲੋਂ ਵੀ ਅਮੋਲਕ ਹੈ ਉਸ ਨੂੰ ਪਾ ਲਿਆ।

* * *

# ਮਨੁਖ ਦੀ ਮੂਲ ਸਮਸਿਆ

**ਧਨਾਸਰੀ ਮ: ੫**

**ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥ ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥ ਸਾਧ ਸੰਗਿ ਚਿੰਤ ਬਿਰਾਨੀ ਛਾਡੀ॥ ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥ ਰਹਾਉ॥ ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੈ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥ ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥੩॥ ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥੩॥**

(ਅੰਕ 671)

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ ਬਖਸ਼ਿਸ਼ ਭੰਡਾਰ ਦਾ ਇਹ ਹੁਕਮ ਨਾਮਾ।

ਮਨੁੱਖ ਦੀ ਮੂਲ ਸਮੱਸਿਆ ਹੈ ਉਸਦੇ ਇਹ ਬੰਧਨ। ਇਸ ਦਾ ਜ਼ੰਜ਼ੀਰਾਂ ਦੇ ਵਿਚ ਜਕੜਿਆ ਹੋਣਾ। ਇਸਦੇ ਹਥਾਂ ਪੈਰਾਂ ਦਾ ਬੰਨ੍ਹਿਆਂ ਹੋਣਾ। **ਬੰਧਨ।** ਆਖਰ ਕੀ ਹੈ ਬੰਧਨ। ਸ਼ਬਦ ਬੰਧਨ ਵਰਤਿਆ ਹੈ। ਬੰਧਨ ਕੀ ਹੈ ਮਨੁੱਖ ਲਈ। ਭਾਰਤ ਦੇ ਅਵਤਾਰੀ ਪੁਰਸ਼ਾਂ ਨੇ ਸੰਤ ਜਨਾਂ ਨੇ, ਰਿਸ਼ੀ ਮੁਨੀਆਂ ਨੇ ਉਸੇ ਇਕ ਬੰਧਨ ਨੂੰ ਵਖ ਵਖ ਰੂਪਾਂ ਵਿਚ ਬਿਆਨ ਕੀਤਾ ਹੈ। ਪ੍ਰਾਚੀਨ ਰਿਸ਼ੀ ਮੁਨੀ ਕਹਿੰਦੇ ਨੇ ਸਭ ਤੋਂ ਵਡਾ ਬੰਧਨ ਹੈ, ਜਨਮ ਤੇ ਮਰਣ। ਇਹੀ ਬੰਧਨ ਹੈ। ਅਗਰ ਜਨਮ ਹੈ ਤੇ ਫਿਰ ਮਨੁੱਖ ਜਕੜਿਆ ਹੋਇਆ ਹੈ। ਅਗਰ ਜਨਮ ਹੈ ਤੇ ਫਿਰ ਹਜ਼ਾਰਾਂ ਦੁਖ ਵੀ ਨੇ। ਕਲੇਸ਼ ਵੀ ਨੇ। ਅਗਰ ਜਨਮ ਹੋਇਆ ਹੈ ਤੇ ਫਿਰ ਮਰਣ ਵੀ ਹੈ। ਬੰਧਨ ਹੈ। **ਸਭ ਤੋਂ ਵੱਡਾ ਬੰਧਨ ਹੈ ਬਾਰ ਬਾਰ ਦਾ ਜਨਮ। ਬਾਰ ਬਾਰ**

ਦਾ ਮਰਨ। ਪ੍ਰਾਚੀਨ ਰਿਸ਼ੀ ਮੁਨੀ ਇਸ ਤਰ੍ਹਾਂ ਕਹਿੰਦੇ ਨੇ। ਮਹਾਨ ਵਿਚਾਰਕ ਅਚਾਰੀਆ, ਦਾਰਸ਼ਨਿਕ ਸੰਤ, ਮਹਾਤਮਾ ਬੁਧ ਕਹਿੰਦੇ ਨੇ, ਬੰਧਨ ਕਰਮਾਂ ਦਾ ਹੈ।

**ਪ੍ਰਮਾਤਮਾ,** ਇਸਦੀ ਗਲ ਮਹਾਤਮਾ ਬੁਧ ਨੇ ਨਹੀਂ ਕੀਤੀ। ਭੁਲੇਖੇ ਵਿਚ ਲੋਕਾਂ ਨੇ ਇਸ ਮਹਾਨ ਵਿਭੂਤੀ ਨੂੰ ਨਾਸਤਕ ਸਮਝ ਲਿਆ। ਅਗਰ ਮਹਾਤਮਾ ਬੁਧ ਨਾਸਤਕ ਹੈ ਤੇ ਫਿਰ ਆਸਤਿਕ ਕੋਈ ਵੀ ਨਹੀਂ ਹੈ। ਉਸਦੇ ਆਪਣੇ ਕਹਿਣ ਦਾ ਢੰਗ ਸੀ। ਉਹ ਕਹਿੰਦੇ ਸਨ ਬੰਧਨ ਤੋੜੋ ਆਪਣੇ, ਤੇ ਪਤਾ ਚਲ ਜਾਏਗਾ ਕੀ ਹੈ। ਇਕ ਅੰਧੇ ਨੂੰ ਮੈਂ ਕਿਤਨਾ ਹੀ ਆਖਾਂ ਸੂਰਜ ਹੈ, ਸੂਰਜ ਹੈ, ਮੇਰੇ ਆਖਣ ਨਾਲ ਕੀ ਹੋਣਾ ਹੈ। ਮੈਂ ਕਹਿੰਦਾ ਹੀ ਨਹੀਂ। ਸੁਜਾਖਾ ਹੋ ਜਾਏਗਾ, ਅਖਾਂ ਖੁਲ੍ਹ ਜਾਣਗੀਆਂ। ਉਸ ਨੂੰ ਆਪੇ ਹੀ ਪਤਾ ਚਲ ਜਾਏਗਾ। ਉਹ ਕਹਿੰਦੇ ਸਨ ਮੈਂ ਚਕਿਤਸਕ (ਹਕੀਮ) ਹਾਂ ਮੈਂ ਵੈਦ ਹਾਂ, ਮੈਂ ਇਲਾਜ ਕਰਨ ਵਾਲਾ ਹਾਂ। ਅਖਾਂ ਖੋਲ੍ਹਣ ਦਾ ਯਤਨ ਕਰ ਰਿਹਾ। ਬਾਕੀ ਮੈਂ ਕਿਸੇ ਪ੍ਰਸ਼ਨ ਦਾ ਉਤਰ ਨਹੀਂ ਦੇਵਾਂਗਾ। ਇਥੋਂ ਹੀ ਭਾਰਤ ਦੇ ਕੁਛ ਵਿਦਵਾਨ ਲੋਗਾਂ ਨੇ ਉਸਨੂੰ ਨਾਸਤਕ ਮਨ ਲਿਆ। ਉਹ ਕਹਿੰਦਾ ਹੈ ਸਭ ਤੋਂ ਵੱਡਾ ਬੰਧਨ ਕਰਮਾਂ ਦਾ ਹੈ। ਹਰ ਕਰਮ ਮਨੁੱਖ ਨੂੰ ਜਕੜ ਕੇ ਰਖ ਦਿੰਦਾ ਹੈ, ਪਕੜ ਕੇ ਰਖ ਦਿੰਦਾ ਹੈ।

ਐਹਲੇ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਐਸਾ ਕਹਿੰਦੇ ਨੇ, ਬੰਧਨ ਗੁਨਾਹਾਂ ਦਾ ਹੈ। ਗੁਨਾਹ ਹੀ ਬੰਧਨ ਹਨ। ਇਕੋ ਹੀ ਗਲ ਨੂੰ ਵਖ ਵਖ ਸ਼ਬਦਾਂ ਵਿਚ, ਵਖ ਵਖ ਰੂਪਾਂ ਵਿਚ ਯਾ ਇੰਝ ਕਹ ਲਉ ਵਖ ਵਖ ਅਵਸਥਾਵਾਂ ਵਿਚ ਬਿਆਨ ਕੀਤਾ ਹੈ। ਬੰਧਨ ਗੁਨਾਹਾਂ ਦਾ ਹੈ ਐਸਾ ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਨੇ। ਐਸਾ ਹੀ ਹਜ਼ਰਤ ਈਸਾ ਕਹਿੰਦੇ ਨੇ। ਉਹ ਵੀ ਕਹਿੰਦੇ ਨੇ ਪਾਪਾਂ ਦਾ ਬੰਧਨ ਹੈ, ਗੁਨਾਹਾਂ ਦਾ ਬੰਧਨ ਹੈ। ਗੁਨਾਹ ਨੂੰ ਤਿਅਗੋ, ਸੁਖੀ ਹੋ ਜਾਉਗੇ। ਕਰਮਾਂ ਦਾ ਬੰਧਨ ਹੈ, ਬੰਧਨ ਭਰੇ ਕਰਮ ਨਾ ਕਰੋ ਔਰ ਧਿਆਨ ਸਾਧਨਾ ਕਰਦੇ ਕਰਦੇ ਨਿਸ਼ਕਰਮ ਹੋ ਜਾਉ। ਅਕਰਮ ਹੋ ਜਾਉ। ਬੰਧਨ ਟੁਟ ਜਾਣਗੇ। ਇਕ ਛਿਨ ਲਈ ਅਗਰ ਅਕਰਮ ਹੋ ਜਾਉ ਨਿਸ਼ਕਰਮ ਹੋ ਜਾਉ, ਨਿਰ-ਵਿਚਾਰ ਹੋ ਜਾਉ ਤੇ ਬੰਧਨ ਟੁਟ ਜਾਣਗੇ। ਉਨ੍ਹਾਂ ਨੇ ਆਪਣੀ ਆਪਣੀ ਸਾਧਨਾ ਦੇ ਢੰਗ ਵੀ ਦਸੇ ਹੋਏ ਨੇ। ਗੁਨਾਹ ਕਿਵੇਂ ਧੁਲਣਗੇ? ਮੁਹੰਮਦ ਸਾਹਿਬ ਕਹਿੰਦੇ ਨੇ ਸਵਾਬ ਕਰੋ ਤੇ ਨਮਾਜ਼ ਪੜ੍ਹੋ। ਗੁਨਾਹ ਕਿਵੇਂ ਧੁਲਣਗੇ ? ਹਜ਼ਰਤ ਈਸ਼ਾ ਕਹਿੰਦੇ ਨੇ, ਪਹਿਲੇ ਆ ਕੇ ਕਬੂਲ ਕਰੋ, ਮੈਂ ਗੁਨਹਾਗਾਰ ਹਾਂ, ਮੈਂ ਗੁਨਾਹ ਕੀਤੇ ਨੇ। ਸ਼ਾਇਦ ਆਪ ਨੂੰ ਪਤਾ ਹੋਵੇ ਚਰਚ ਦੇ ਵਿਚ, ਅੰਦਰ ਇਕ ਥਾਂ ਗੁਪਤ ਰਖੀ ਗਈ ਹੈ, ਇਕੱਲਾ ਬੰਦਾ ਉਥੇ ਖੜ੍ਹਾ ਹੋ ਕੇ ਗੁਨਾਹਾਂ ਨੂੰ ਕਬੂਲਦਾ ਹੈ। ਦੂਜਾ ਨਾ ਸੁਣੇ। ਕਿਉਂਕਿ ਦੂਜੇ ਦੇ ਸਾਹਮਣੇ ਹਰ ਮਨੁੱਖ ਦੀ ਤਸਵੀਰ ਬੜੀ ਚੰਗੀ ਹੈ ਨਾ। ਜੇ ਸੁਣ ਲਵੇ ਐਹ ਵੀ ਕੀਤਾ ਹੈ, ਐਹ ਵੀ ਕੀਤਾ ਹੈ ਤੇ ਫਿਰ ਤਸਵੀਰ ਮਨੁੱਖ

ਦੀ ਧੁੰਦਲੀ ਹੋ ਸਕਦੀ ਹੈ। ਗੁਪਤ ਕਮਰੇ ਦੇ ਵਿਚ, ਚਰਚ ਦੇ ਅੰਦਰ ਈਸਾਈ ਲੋਗ ਪ੍ਰਮਾਤਮਾ ਨੂੰ ਕਲਪਨਾ ਦੀ ਦੁਨੀਆਂ ਦਾ ਬਣਾ ਕੇ, ਸਾਹਮਣੇ ਰਖ ਕੇ, ਗੁਨਾਹ ਕਬੂਲ ਕਰਦੇ ਨੇ। ਹੇ ਪ੍ਰਭੂ ! ਮੈਂ ਐਹ ਵੀ ਕੀਤਾ, ਮੈਂ ਐਹ ਵੀ ਕੀਤਾ, ਮੈਂ ਐਹ ਵੀ ਕੀਤਾ ਹੈ। ਬੰਧਨ ਗੁਨਾਹਾਂ ਦੇ। ਐਸਾ ਹੀ ਐਹਲੇ ਇਸਲਾਮ ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਨੇ, ਐਸਾ ਹੀ ਈਸਾ ਕਹਿੰਦੇ ਨੇ। ਕਰਮ ਹੀ ਬੰਧਨ ਨੇ ਐਸਾ ਮਹਾਤਮਾ ਬੁਧ ਕਹਿੰਦੇ ਨੇ। ਇਹ ਜਨਮ ਬੰਧਨ ਹੈ, ਮਰਣ ਬੰਧਨ ਹੈ ਆਦਿ ਕਾਲ ਤੋਂ ਭਾਰਤ ਦੇ ਰਿਸ਼ੀ ਮੁਨੀ ਕਹਿੰਦੇ ਰਹੇ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬੰਧਨਾਂ ਦਾ ਬੜਾ ਜ਼ਿਕਰ ਹੈ। ਇਕ ਜਗ੍ਹਾ ਨਹੀਂ ਕਈ ਜਗ੍ਹਾ :-

**ਤੋੜੇ ਬੰਧਨ ਹੋਵੈ ਮੁਕਤੁ॥...॥** (ਅੰਕ 920)

**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥**
(ਅੰਕ 480)

ਪਰ ਇਹ ਬੰਧਨ ਕੀ ਹੈ ? ਗੁਰੂ ਅਰਜਨ ਦੇਵ ਜੀ ਮਹਾਰਾਜ, ਇਸ ਵਾਕ ਵਿਚ ਕਹਿ ਰਹੇ ਨੇ।

**ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥**

ਬੰਧਨ ਟੁਟ ਗਏ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਜੋ ਮੈਂ ਤੁਛ ਬੁਧੀ ਅਨੁਸਾਰ ਵਿਚਾਰਿਆ ਹੈ। ਭਾਵੇਂ ਇਹ ਸਾਗਰ ਵਿਚੋਂ ਇਕ ਚਮਚ ਪਾਣੀ ਕਢਣ ਵਾਲੀ ਗਲ ਹੈ। ਪਰ ਚਲੋ ਸਾਗਰ ਦਾ ਹੀ ਪਾਣੀ ਹੈ। ਇੰਝ ਕਹਿ ਲਉ। ਭਾਵੇਂ ਇਕ ਚਮਚ ਹੈ ਪਰ ਸਾਗਰ ਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਹਿੰਦੇ ਨੇ **ਆਪਣੀ ਮਤ ਹੀ ਬੰਧਨ ਹੈ।** ਆਪਣੀ ਅਕਲ ਹੀ ਬੰਧਨ ਹੈ। ਜਿਤਨੇ ਚਿਰ ਤਕ ਜੀਵਣਾ ਆਪਣੀ ਮਤ ਦੇ ਮੁਤਾਬਿਕ ਹੈ। ਇਸ ਨੂੰ ਹੀ ਮਨਮਤ ਕਹਿੰਦੇ ਨੇ ਔਰ ਮਨਮੁਖ ਕਹਿੰਦੇ ਨੇ। ਆਪਣੀ ਮਤ ਹੀ ਬੰਧਨ ਹੈ। ਆਪਣੀ ਅਕਲ ਹੀ ਬੰਧਨ ਹੈ। ਜਿਤਨੇ ਚਿਰ ਤਕ ਮਨੁਖ ਜੀ ਰਿਹਾ ਹੈ ਆਪਣੀ ਅਕਲ ਦੇ ਮੁਤਾਬਿਕ, ਦੁਖ ਬਣਿਆ ਰਹੇਗਾ। ਜਨਮ ਤੇ ਮਰਣ ਵੀ ਬਣੇ ਰਹਿਣਗੇ। ਫਿਰ ਮਹਾਰਾਜ ਜੀ ਕਹਿੰਦੇ ਨੇ ਪਾਪ ਵੀ ਬਣੇ ਰਹਿਣਗੇ। ਪਾਪ ਪੁੰਨ ਨਾਲ ਨਹੀਂ ਧੁਲਣਗੇ। ਪੁੰਨ ਕਰਦਿਆਂ ਹੋਇਆਂ ਵੀ ਪਾਪ ਕਰਨੇ ਪੈਣਗੇ। ਦਾਨ ਦੇਣ ਵਾਸਤੇ ਵੀ ਬੇਈਮਾਨੀ ਕਰਨੀ ਪਵੇਗੀ। ਆਪ ਪੜ੍ਹ ਕੇ ਹੈਰਾਨ ਹੋਵੋਗੇ, ਬੜਾ ਕ੍ਰਾਂਤੀਕਾਰੀ ਬਚਨ ਹੈ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ :-

**ਪਾਪ ਪੁੰਨ ਦੋਇ ਏਕ ਸਾਮਾਨ॥** (ਅੰਕ ਅੰਕ 325)

ਇਕੋ ਜਿਹੇ ਹਨ। ਹੁਣ ਇਥੇ ਆਣ ਕੇ ਹੈਰਾਨਗੀ ਹੋਵੇਗੀ ਕਿ ਜੇ ਪਾਪ ਤੇ ਪੁੰਨ ਸਮ ਨੇ, ਬਰਾਬਰ ਨੇ, ਇਕੋ ਜਿਹੇ ਹਨ ਫਿਰ ਤੇ ਪੁੰਨ ਕਰਨ ਦੀ ਲੋੜ ਹੀ ਨਹੀਂ ਹੋਈ। ਪਾਪੀ ਪੁੰਨੀ ਇਕੋ ਹੀ ਹੋ ਗਏ। ਆਪਣੀ ਅਕਲ ਨਾਲ ਮੈਂ ਪਾਪ ਕਰ ਰਿਹਾ ਹਾਂ। ਆਪਣੀ ਅਕਲ ਨਾਲ ਮੈਂ ਪੁੰਨ ਕਰ ਰਿਹਾ ਹਾਂ। ਇਹ ਦੋਵੇਂ ਬਰਾਬਰ ਨੇ। ਕਿਉਂਕਿ ਅਕਲ ਸੀਮਿਤ ਹੈ, ਅਕਲ ਮੈਲੀ ਹੈ। ਮਨੁੱਖ ਦਾ ਮਨ ਮੈਲਾ ਹੈ, ਸਮਝ ਮੈਲੀ ਹੈ। ਫਿਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਐਸਾ ਕਹਿੰਦੀ ਹੈ।

**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥**
(ਅੰਕ 558)

ਬਰਦਾਸ਼ਤ ਕਰ ਲੈਣੇ ਇਹ ਸ਼ਬਦ, ਅਗਰ ਮਨ ਮੈਲਾ ਹੈ ਤੇ ਇਸਦਾ ਕੀਤਾ ਹੋਇਆ ਪਾਠ ਮੈਲਾ ਹੈ। ਮਨ ਮੈਲਾ ਹੈ ਤੇ ਇਸ ਦੀ ਕੀਤੀ ਹੋਈ ਕਥਾ ਮੈਲੀ ਹੈ। ਮੈਲ ਨਹੀਂ ਧੁਪੇਗੀ। ਮਨ ਮੈਲਾ ਹੈ ਤੇ ਇਸਦੀ ਕੀਤੀ ਹੋਈ ਸੇਵਾ ਤੇ ਦਾਨ ਮੈਲਾ ਹੈ। ਮਨ ਮੈਲਾ ਹੈ ਤੇ ਇਸ ਦੇ ਕੀਤੇ ਹੋਏ ਸਾਰੇ ਪੁੰਨ ਵੀ ਮੈਲੇ ਨੇ। ਐਹ ਮੇਰੇ ਹੱਥ ਕਾਲਖ ਨਾਲ ਭਰੇ ਹੋਵਣ ਅਤੇ ਅਪਵਿਤ੍ਰ ਹੋਵਣ, ਮੈਂ ਜਿਸ ਜਿਸ ਚੀਜ਼ ਨੂੰ ਵੀ ਛੂਹਾਂਗਾ ਭਾਵੇਂ ਕੁਛ ਵੀ ਹੈ ਉਹ ਤੇ ਦਾਗੀ ਹੁੰਦੀ ਜਾਏਗੀ। ਉਹ ਤੇ ਮੈਲੀ ਹੁੰਦੀ ਜਾਏਗੀ। ਬੜਾ ਕ੍ਰਾਂਤੀਕਾਰੀ ਬਚਨ ਹੈ ਇਹ :-

**ਮਨਿ ਮੈਲੈ ਸਭੁ ਕਿਛੁ ਮੈਲਾ...॥**

ਇਹ ਮੈਲਾ ਮਨ, ਪੁੰਨ ਕਰ ਰਿਹਾ ਹੈ। ਇਹ ਮੈਲਾ ਮਨ, ਪਾਪ ਕਰ ਰਿਹਾ ਹੈ :-

**ਪਾਪ ਪੁੰਨ ਦੋਇ ਏਕ ਸਮਾਨ॥**
(ਅੰਕ 325)

ਬਰਾਬਰ ਹਨ। ਇਸ ਨੂੰ ਗਹਿਰਾਈ ਨਾਲ ਦੇਖਿਆ ਨਹੀਂ ਗਿਆ। ਇਕ ਗੁਰਦੁਆਰੇ ਆ ਰਿਹਾ ਹੈ ਚਾਲੀ ਸਾਲ ਤੋਂ, ਇਕ ਗੁਰਦੁਆਰੇ ਨਹੀਂ ਆ ਰਿਹਾ। ਅਜੋਕੇ ਸਮੇਂ ਵਿਚ, ਦੋਹਾਂ ਦੀ ਜ਼ਿੰਦਗੀ ਵਿਚ ਕੋਈ ਵੱਡਾ ਫਰਕ ਨਹੀਂ ਮਿਲੇਗਾ। ਇਕ ਮੰਦਰ ਜਾ ਰਿਹਾ, ਇਕ ਨਹੀਂ ਜਾ ਰਿਹਾ। ਇਕ ਮਸਜਿਦ ਦੇ ਵਿਚ ਨਮਾਜ਼ ਪੜ੍ਹ ਰਿਹਾ ਹੈ, ਇਕ ਨਹੀਂ ਪੜ੍ਹ ਰਿਹਾ। ਦੋਹਾਂ ਦੀ ਤਰਜ਼ੇ-ਜ਼ਿੰਦਗੀ ਵਿਚ ਕੋਈ ਬਹੁਤ ਵੱਡਾ ਫਰਕ ਨਹੀਂ ਮਿਲੇਗਾ। ਇਕ ਨਹੀਂ ਜਾ ਰਿਹਾ, ਠੱਗੀ ਕਰ ਰਿਹਾ।

ਇਕ ਜਾਂਦਾ ਪਿਆ ਹੈ, ਉਹ ਵੀ ਠੱਗੀ ਕਰ ਰਿਹਾ ਹੈ। ਇਕ ਨਹੀਂ ਜਾ ਰਿਹਾ ਉਹ ਝੂਠ ਬੋਲਦਾ ਹੈ, ਇਕ ਜਾ ਰਿਹਾ ਹੈ, ਉਹ ਵੀ ਝੂਠ ਬੋਲਦਾ ਹੈ। ਤੇ ਇਹ ਦੋਵੇਂ ਬਚਨ ਬੜੇ ਕ੍ਰਾਂਤੀਕਾਰੀ ਨੇ ਚੋਟ ਕਰਨ ਵਾਲੇ ਨੇ -

ਪਾਪ ਤੇ ਪਾਪ ਹੈ, ਪੁੰਨ ਵੀ ਪਾਪ ਹੈ, ਇਕੋ ਜਿਹਾ, ਬਰਾਬਰ ਨੇ, ਕਿਉਂ?

**ਮਨਿ ਮੈਲੈ ਸਭੁ ਕਿਛੁ ਮੈਲਾ...॥**

ਮਨ ਮੈਲਾ ਹੈ ਤੇ ਫਿਰ ਸਭ ਕੁਛ ਮੈਲਾ ਹੈ। ਇਸ ਬੰਦੇ ਦੇ ਪਾਪ ਤੇ ਮੈਲੇ ਹਨ, ਪੁੰਨ ਵੀ ਮੈਲੇ ਨੇ। ਇਸ ਦੇ ਪੁੰਨ ਦੇ ਵਿਚ ਵੀ ਹੰਕਾਰ ਦੀ ਬਦਬੋ ਹੋਵੇਗੀ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥46॥**

(ਅੰਕ 1428)

ਇਹ ਹਾਥੀ ਦਾ ਇਸ਼ਨਾਨ ਹੋਵੇਗਾ। ਇਸ਼ਨਾਨ ਵੀ ਕੀਤਾ ਉਤੇ ਛਾਈ ਪਾ ਲਈ (ਸੁਆਹ ਪਾ ਲਈ) ਫਿਰ ਮੈਲੇ ਦਾ ਮੈਲਾ। ਪੁੰਨ ਕਰ ਲਿਆ, ਹੰਕਾਰ ਕਰ ਲਿਆ। ਪਾਪ ਤੇ ਮੈਲ ਹੈ, ਮਨੁੱਖ ਨੇ ਹੋਰ ਮੈਲ ਵਧਾ ਲਈ ਹੈ ਪੁੰਨ ਦੀ ਵੀ ਮੈਲ ਚੁਕੀ ਫਿਰਦਾ ਹੈ, ਪਾਪ ਦੀ ਵੀ ਮੈਲ ਚੁਕੀ ਫਿਰਦਾ ਹ। ਭਾਰ ਤੇ ਬਹੁਤ ਵਧ ਗਿਆ ਹੈ। ਕੁਸੰਗਤ ਦੀ ਮੈਲ ਵੀ ਚੁਕੀ ਫਿਰਦਾ ਹੈ, ਸਤਸੰਗ ਦਾ ਹੰਕਾਰ ਵੀ ਚੁਕੀ ਫਿਰਦਾ ਹੈ। ਇਹ ਦੋਵੇਂ ਇਕਠੇ ਚਲ ਰਹੇ ਨੇ। ਮਹਾਰਾਜ ਕਹਿ ਰਹੇ ਨੇ ਬੰਧਨ ਹੈ ਆਪਣੀ ਅਕਲ ਦਾ। ਆਪਣੀ ਸਮਝ, ਆਪਣੀ ਮਤ। ਮਨ ਦੀ ਮਤ। ਫਿਰ ਕੀ ਕਰੀਏ ?

**ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥**

(ਅੰਕ 800)

**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**

(ਅੰਕ 763)

ਕੋਈ ਪਾਪ ਤਿਆਗਣ ਦੀ ਲੋੜ ਨਹੀਂ। ਕੋਈ ਬੁਰੇ ਕਰਮ ਤਿਆਗਣ ਦੀ ਲੋੜ ਨਹੀਂ। ਆਪਣੀ ਮਤ ਦਾ ਤਿਆਗ ਕਰ। ਸਭ ਕੁਛ ਦਾ ਆਪਣੇ ਆਪ ਤਿਆਗ ਹੋ ਜਾਏਗਾ। ਧਾਰਮਿਕ ਮਨੋ-ਵਿਗਿਆਨ ਇਸ ਥਾਂ ਤੇ ਪਹੁੰਚਿਆ ਹੈ। ਮਨੁੱਖ ਸੋਨੇ ਦਾ ਦਾਨ ਕਰ ਸਕਦਾ ਹੈ, ਚਾਂਦੀ ਦਾ ਦਾਨ ਕਰ ਸਕਦਾ ਹੈ, ਅੰਨ ਦਾ ਦਾਨ ਕਰ ਸਕਦਾ ਹੈ, ਧੰਨ ਦਾ ਦਾਨ ਕਰ ਸਕਦਾ ਹੈ ਲੇਕਿਨ ਆਪਣੀ ਮਤ ਦਾ ਦਾਨ ਨਹੀਂ ਕਰਦਾ। ਜਿਤਨੀ ਇਸ ਨੂੰ ਆਪਣੀ ਮਤ ਨਾਲ ਪਕੜ ਹੈ,

ਸ਼ਾਇਦ ਇਨਤੀ ਇਸਨੂੰ ਆਪਣੇ ਧਨ ਨਾਲ ਵੀ ਨਹੀਂ, ਇਤਨੀ ਆਪਣੇ ਸੋਨੇ ਤੇ ਚਾਂਦੀ ਨਾਲ ਵੀ ਨਹੀਂ। ਐਸਾ ਦੇਖਿਆ ਗਿਆ ਹੈ, ਮਨੁੱਖ ਕਿਸੇ ਕੀਮਤ ਤੇ ਵੀ ਆਪਣੀ ਸਮਝ ਨੂੰ ਤਿਆਗਣ ਵਾਸਤੇ ਤਿਆਰ ਨਹੀਂ ਹੈ। ਇਸ ਕਰਕੇ ਪਹਿਲੇ ਦੇਖਣਾ ਪਵੇਗਾ ਇਸਦੀ ਅਕਲ ਦੇ ਵਿਚ ਹੈ ਕੀ। ਡਾਕਟਰ ਮੁਹੰਮਦ ਇਕਬਾਲ ਦਾ ਦਾਦਾ ਕਸ਼ਮੀਰੀ ਪੰਡਿਤ ਸੀ। ਇਸ ਦੇ ਪਿਉ ਨੇ ਇਸਲਾਮ ਕਬੂਲ ਕਰ ਲਿਆ, ਕਿਸੇ ਦਬਾਉ ਹੇਠ ਜਾਂ ਕੁਛ ਵੀ ਸਮਝੋ। ਡਾਕਟਰ ਮੁਹੰਮਦ ਇਕਬਾਲ ਦੇ ਅੰਦਰ ਖ਼ੂਨ ਤੇ ਪ੍ਰਾਚੀਨ ਹਿੰਦੋਸਤਾਨੀ ਦਾ ਘੁੰਮ ਰਿਹਾ ਸੀ। ਇਹੀ ਕਾਰਣ ਹੈ ਉਸਦੇ ਬੋਲਾਂ ਦੇ ਅੰਦਰ ਜਿਹੜੀ ਗਹਿਰਾਈ ਹੈ ਉਹ ਭਾਰਤ ਦੇ ਸੰਤਾਂ ਦੀ ਗਹਿਰਾਈ ਹੈ। ਉਹ ਕਹਿੰਦਾ ਹੈ :-

*ਅਕਲ ਕੇ ਪਾਸ, ਖਿਰਦ ਕੇ ਪਾਸ ਖ਼ਬਰ ਕੇ ਸਿਵਾ ਕੁਛ ਭੀ ਨਹੀਂ।*
*ਤੇਰਾ ਇਲਾਜ ਨਜ਼ਰ ਕੇ ਸਿਵਾ ਕੁਛ ਭੀ ਨਹੀਂ।*

ਮਨੁੱਖ ਦੀ ਅਕਲ ਦੇ ਵਿਚ ਕੀ ਹੈ ਬਸ ਖਬਰਾਂ ਹੀ ਖਬਰਾਂ ਇਕੱਠੀਆਂ ਕੀਤੀਆਂ ਹੋਈਆਂ ਨੇ। ਇਸਦੇ ਕੋਲ ਆਪਣਾ ਅਨੁਭਵ ਕੁਛ ਵੀ ਨਹੀਂ। ਆਪਣੀ ਅੱਖ ਨਾਲ ਇਸਨੇ ਕੁਛ ਵੀ ਨਹੀਂ ਦੇਖਿਆ। ਪ੍ਰਮਾਤਮਾ ਵੀ ਕਿਸੇ ਕੋਲੋਂ ਸੁਣਿਆ ਹੈ, ਖ਼ਬਰ। ਉਸਦੇ ਗੁਣ, ਉਹ ਵੀ ਕਿਸੇ ਕੋਲੋਂ ਸੁਣੇ ਨੇ, ਖ਼ਬਰ। ਨਰਕ ਵੀ ਹੁੰਦਾ ਹੈ, ਸਵਰਗ ਹੁੰਦਾ ਹੈ, ਸੁਣਿਆ ਹੈ ਕਿਸੇ ਕੋਲੋਂ, ਖ਼ਬਰ। ਅਸਲ ਵਿਚ ਸਾਰੀਆਂ ਖ਼ਬਰਾਂ ਇਸ ਦੇ ਕੋਲ ਇਕੱਠੀਆਂ ਨੇ, ਖ਼ੁਦ ਦੇ ਬਾਰੇ ਇਸ ਨੂੰ ਕੁਝ ਵੀ ਨਹੀਂ ਪਤਾ।

*ਖਿਰਦ ਕੇ ਪਾਸ ਖ਼ਬਰ ਕੇ ਸਿਵਾ ਕੁਛ ਭੀ ਨਹੀਂ।*
*ਤੇਰਾ ਇਲਾਜ ਨਜ਼ਰ ਕੇ ਸਿਵਾ ਕੁਛ ਭੀ ਨਹੀਂ।*

ਤੇਰਾ ਇਲਾਜ ਇਹ ਖਬਰਾਂ ਨਹੀਂ ਹਨ, ਜਿਹੜੀਆਂ ਤੂੰ ਇਕੱਠੀਆਂ ਕਰ ਲਈਆਂ ਨੇ। ਲੋਕੀਂ ਬੜਾ ਬਹਿਸ-ਮੁਬ੍ਹਾਸਾ ਵੀ ਕਰਦੇ ਨੇ। ਹਿੰਦੂ, ਮੁਸਲਮਾਨ ਨਾਲ ਕਰਦਾ ਹੈ। ਮੁਸਲਮਾਨ, ਹਿੰਦੂ ਨਾਲ ਕਰਦਾ ਹੈ। ਬੋਧ, ਜੈਨ ਨਾਲ ਕਰਦਾ ਹੈ। ਜੈਨ, ਬੋਧ ਨਾਲ ਕਰਦਾ ਹੈ। ਇਕ ਦੂਜੇ ਨੂੰ ਗਲਤ ਠਹਿਰਾਉਂਦੇ ਨੇ। ਨਿਰਾ ਗਲਤ ਹੀ ਨਹੀਂ ਠਹਿਰਾਉਂਦੇ। ਵਿਚਾਰ, ਤਕਰਾਰ ਬਣ ਜਾਂਦੇ ਨੇ। ਤਲਵਾਰਾਂ ਉਠ ਜਾਂਦੀਆਂ ਨੇ, ਮਸਜਿਦਾਂ ਟੁਟ ਜਾਂਦੀਆਂ ਨੇ, ਮੰਦਰ ਟੁਟ ਜਾਂਦੇ ਨੇ। ਧਰਮ ਗ੍ਰੰਥ ਫਟ ਜਾਂਦੇ ਨੇ, ਅਗਾਂ ਲਗ ਜਾਂਦੀਆਂ ਨੇ। ਹੈਰਾਨਗੀ ਹੈ! ਵਿਚਾਰਕ ਤੇ ਐਸਾ ਕਹਿੰਦੇ ਨੇ, ਰਾਜਨੀਤੀ ਕਰਕੇ ਵੀ ਇਸ ਜ਼ਮੀਨ ਦੇ ਉਤੇ ਇਤਨਾ ਖ਼ੂਨ ਖਰਾਬਾ ਨਹੀਂ ਹੋਇਆ, ਜਿਤਨਾ ਧਰਮ ਦੇ ਨਾਮ ਤੇ ਹੋਇਆ ਹੈ। ਰੋਮਨ

ਕੈਥੋਲਿਕ, ਪ੍ਰੋਟੈਸਟੈਂਟ ਪਾਦਰੀਆਂ ਨੂੰ ਤੇ ਈਸਾਈਆਂ ਨੂੰ ਸੈਂਕੜੇ ਸਾਲ ਤਕ ਮਾਰਦੇ ਰਹੇ ਨੇ। ਅਜੇ ਤਕ ਵੀ ਸੁੰਨੀ ਤੇ ਸ਼ੀਆ ਮੁਸਲਮਾਨਾਂ ਵਿਚ ਝਗੜਾ ਹੈ। ਐਹ ਪਿਛਲੇ ਦਿਨੀਂ, ਨਮਾਜ਼ ਪੜ੍ਹਦਿਆਂ ਹੋਇਆਂ ਝਗੜਾ ਹੋ ਗਿਆ। ਕਿਉਂ ? ਉਹ ਸ਼ੀਆਂ ਸਨ, ਸੁੰਨੀ ਨਹੀਂ ਸਨ। ਦੋਵੇਂ ਮੁਸਲਮਾਨ ਨੇ, ਵਿਚਾਰਾਂ ਦਾ ਟਕਰਾਉ। ਜਿਹੜੇ ਵਿਚਾਰ ਮਨੁੱਖ ਨਾਲੋਂ ਮਨੁੱਖ ਨੂੰ ਦੂਰ ਕਰਨ ਉਹ ਵਿਚਾਰ ਮਨੁੱਖ ਨੂੰ ਖ਼ੁਦਾ ਨਾਲ ਨਹੀਂ ਜੋੜ ਸਕਦੇ। ਕਤਈ ਨਹੀਂ ਜੋੜ ਸਕਦੇ। ਇਸ ਨੁਕਤੇ ਨੂੰ ਧਿਆਨ ਨਾਲ ਲੈਣਾ। ਜਿਹੜੇ ਵਿਚਾਰ ਮਨੁੱਖ ਤੇ ਮਨੁੱਖ ਦੇ ਵਿਚਕਾਰ ਦੀਵਾਰ ਨੇ, ਉਹੀ ਵਿਚਾਰ ਮਨੁੱਖ ਤੇ ਪ੍ਰਮਾਤਮਾ ਦੇ ਵਿਚਕਾਰ ਵੀ ਦੀਵਾਰ ਸਮਝ ਲਵੋ। ਦੀਵਾਰ ਹੀ ਹੈ। ਹੋਰ ਕੁਛ ਵੀ ਨਹੀਂ।

ਇਨ੍ਹਾਂ ਹੀ ਦੀਵਾਰਾਂ ਨੂੰ ਗਿਰਾਉਣ ਦੀ ਕੋਸ਼ਿਸ਼ ਕੀਤੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਨੌਖੰਡ ਪ੍ਰਿਥਮੀ ਦਾ ਭਰਮਣ ਕਰਕੇ ਪਰੈਕਟੀਕਲ (Practical) ਕਰਕੇ ਵੀ ਦਿਖਾਇਆ। ਨਾਲ ਜਿਹੜੇ ਦੋ ਸਾਥੀ ਸਨ ਇਕ ਹਿੰਦੂ ਸੀ ਇਕ ਮੁਸਲਮਾਨ ਸੀ। ਸੰਨ 1947 ਤਕ ਦਰਬਾਰ ਸਾਹਿਬ ਮੁਸਲਮਾਨ ਕੀਰਤਨ ਕਰਦੇ ਰਹੇ। ਭਾਈ ਚਾਂਦ ਕੌਣ ਸੀ ? ਮੁਸਲਮਾਨ। ਮੁਖਤਿਆਰ ਕੌਣ ਸੀ ? ਮੁਸਲਮਾਨ। ਭਾਈ ਮੋਤੀ ਕੌਣ ਸੀ ? ਮੁਸਲਮਾਨ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦਰਬਾਰ ਦੇ ਵਿਚ ਢਾਡੀ ਕੌਣ ਸੀ ? ਅਬਦੁੱਲਾ। ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਦਰਬਾਰ ਵਿਚ ਇਕ ਬ੍ਰਾਹਮਣ ਉਪਨਿਸ਼ਦਾਂ ਦੀ ਕਥਾ ਕਰਦਾ ਰਿਹਾ ਹੈ। ਗੁਰ ਪ੍ਰਤਾਪ ਸੂਰਜ ਪੜ੍ਹ ਲਵੋ। ਭਰਥਰੀ ਨੇ ਕਿਧਰੇ ਗੁਰੂ ਨਾਨਕ ਜੀ ਤੋਂ ਪੁਛ ਲਿਆ ਸੀ। ਤੁਹਾਡਾ ਪੰਥ ਕੀ ਹੈ, ਰਸਤਾ ਕੀ ਹੈ। ਕਿਸ ਰਸਤੇ ਤੇ ਜਗਤ ਨੂੰ ਤੋਰਦੇ ਹੋ। ਹੁਣ ਕਿਸੇ ਇਕ ਰਸਤੇ ਦਾ ਜ਼ਿਕਰ ਕਰੀਏ, ਤੇ ਬਾਕੀ ਸਾਰੇ ਰਸਤਿਆਂ ਦਾ ਆਪੇ ਖੰਡਣ ਹੋ ਗਿਆ। ਆਪੇ ਹੀ ਵਿਰੋਧਤਾ ਹੋ ਗਈ। ਧਰਮ ਦੀ ਦੁਨੀਆਂ ਵਿਚ ਇਸ ਤਰ੍ਹਾਂ ਚਲਦਾ ਹੈ। ਇਸ ਸਵਾਲ ਦਾ ਜਵਾਬ ਗੁਰੂ ਨਾਨਕ ਜੀ ਨੇ ਕਿਵੇਂ ਦਿਤਾ ਹੈ। ਜਦ ਭਰਥਰੀ ਨੇ ਪੁਛਿਆ ਮਹਾਰਾਜ ਐਨੇ ਕੀਮਤੀ ਤੁਹਾਡੇ ਵਿਚਾਰ, ਇਤਨੀ ਪਵਿਤ੍ਰ ਤੁਹਾਡੀ ਜ਼ਿੰਦਗੀ, ਇਤਨੀ ਪਾਵਨ ਤੁਹਾਡੀ ਆਭਾ। ਤੁਹਾਡੇ ਕੋਲ ਬੈਠ ਕੇ ਚੈਨ ਮਿਲਦਾ ਹੈ, ਸਕੂਨ ਮਿਲਦਾ ਹੈ। **ਤੁਹਾਡਾ ਪੰਥ ਕੀ ਹੈ ? ਤੋ ਆਸਾ ਮਹਲਾ ੧,** ਉਸ ਦੀਆਂ ਪੰਗਤੀਆਂ ਇਸ ਪ੍ਰਕਾਰ ਹਨ।

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥**

(ਅੰਕ 360)

ਐ ਭਰਥਰੀ ਗਲ ਸੁਣ ਲੈ, ਸਾਡਾ ਪੰਥ ਇਹੀ ਹੈ, ਸਾਰਿਆਂ ਦੇ ਨਾਲ ਚਲਣਾ ਤੇ ਸਾਰਿਆਂ ਨੂੰ ਨਾਲ ਲੈ ਕੇ ਚਲਣਾ। ਇਹੀ ਨਾਨਕ ਦਾ ਪੰਥ ਹੈ ਹੋਰ ਕੋਈ ਪੰਥ ਨਹੀਂ। ਇਹ ਪੰਗਤੀਆਂ ਗੁਰੂ ਨਾਨਕ ਦੇਵ ਜੀ ਦੀਆਂ।

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥**

ਇਹ ਵਖ ਵਖ ਵਰਣ, ਇਹ ਵਖ ਵਖ ਰੂਪ, ਇਹ ਵਖ ਵਖ ਭਾਸ਼ਾਵਾਂ ਇਹ ਵਖ ਵਖ ਮੁਲਕ, ਇਹ ਵਖ ਵਖ ਬੰਦੇ।

**ਸਗਲੀ ਜੋਤਿ...॥**

ਜਿਵੇਂ ਸੂਰਜ ਇਕ ਮਜ਼ਹਬ ਦਾ ਨਹੀਂ, ਸੂਰਜ ਕਿਸੇ ਇਕ ਮੁਲਕ ਦਾ ਵੀ ਨਹੀਂ ਹੈ। ਤੁਸੀਂ ਸੂਰਜ ਨੂੰ ਹਿੰਦੋਸਤਾਨੀ ਵੀ ਨਹੀਂ ਕਹਿ ਸਕਦੇ। ਆਬਾਦੀ ਦੇ ਲਿਹਾਜ਼ ਨਾਲ ਸਭ ਤੋਂ ਵੱਡਾ ਮੁਲਕ ਅਜ ਕਲ ਚੀਨ ਹੈ। ਉਨ੍ਹਾਂ ਨੇ ਕਦੀ ਨਹੀਂ ਆਖਿਆ ਇਹ ਸੂਰਜ ਚੀਨੀ ਹੈ। ਸ਼ਕਤੀ ਦੇ ਲਿਹਾਜ਼ ਨਾਲ ਅਮਰੀਕਾ ਸਭ ਨਾਲੋਂ ਸਮਰਥ ਹੋ ਗਿਆ ਹੈ, ਪਰ ਉਨ੍ਹਾਂ ਦੀ ਵੀ ਇਹ ਹਿੰਮਤ ਨਹੀਂ ਪਈ ਕਿ ਕਹੀਏ ਇਹ ਸੂਰਜ ਅਮਰੀਕਨ ਹੈ। ਰਾਜਨੀਤੀ ਵਿਚ ਤੇ ਕਾਰੋਬਾਰ ਵਿਚ, ਸਭ ਤੋਂ ਸਿਆਣੀ ਕੌਮ ਮੰਨੀ ਜਾਂਦੀ ਹੈ, ਅੰਗਰੇਜ਼। ਐਹ ਇੰਗਲੈਂਡ ਦੇ ਵਸਨੀਕ, ਇਹ ਗੋਰੇ। ਇਨ੍ਹਾਂ ਨੇ ਵੀ ਇਹ ਕਦੇ ਨਹੀਂ ਆਖਿਆ ਇਹ ਸੂਰਜ ਅੰਗਰੇਜ਼ਾਂ ਦਾ ਹੈ। ਨਾ ਅਜ ਤਕ ਸੂਰਜ ਨਾਲ ਮੁਲਕ ਜੁੜਿਆ ਹੈ, ਨਾ ਮਜ਼ਹਬ ਜੁੜਿਆ ਹੈ, ਨਾ ਕੌਮ ਜੁੜੀ ਹੈ, ਨਾ ਜਾਤ ਜੁੜੀ ਹੈ, ਨਾ ਪਾਤ ਜੁੜੀ ਹੈ। ਨਾ ਇਲਾਕਾ ਜੁੜਿਆ ਹੈ, ਨਾ ਭਾਸ਼ਾ ਜੁੜੀ ਹੈ। ਜੋ ਮਹਾਂ-ਸੂਰਜ ਹੈ ਪਰਮਾਤਮਾ, ਮੂਰਖਾਂ ਨੇ ਉਸ ਦੇ ਨਾਲ ਮਜ਼ਹਬ ਵੀ ਜੋੜਿਆ ਹੋਇਆ ਹੈ, ਇਲਾਕਾ ਵੀ ਜੋੜਿਆ ਹੋਇਆ ਹੈ, ਭਾਸ਼ਾ ਵੀ ਜੋੜੀ ਹੋਈ ਹੈ। ਕਵੈਤ ਦੇ ਵਿਚ ਇਕ ਸੱਜਣ ਨੇ ਮੈਨੂੰ ਕਹਿ ਦਿਤਾ ਸੀ। ਇਕ ਅਖਬਾਰ ਨਿਕਲਦਾ ਹੈ, ਇੰਗਲਸ਼, ਉਰਦੂ ਤੇ ਅਰਬੀ ਦੇ ਵਿਚ। ਅਰਬੀ ਕਾਲਮ ਦਾ ਇਹ ਐਡੀਟਰ ਸੀ। ਕਹਿਣ ਲਗਾ ਹਮਾਰਾ ਖ਼ੁਦਾ ਬਹੁਤ ਬੜਾ ਹੈ। ਦੇਖੋ ਹਮਾਰੇ ਅਰਬ ਦੇਸ਼ ਮਾਲਾਮਾਲ ਹੈਂ। ਧਨਵਾਨ ਹੈ। ਸਾਰੀ ਦੁਨੀਆਂ ਯਹਾਂ ਆ ਰਹੀ ਹੈ, ਹਮਾਰਾ ਖ਼ੁਦਾ ਸਭ ਸੇ ਬੜਾ ਹੈ। ਪਰ ਮੈਂ ਸੁਤੇ ਸਿਧ ਕਹਿ ਬੈਠਾ, ਮੈਂ ਕਿਹਾ ਤੇਲ ਨਿਕਲ ਰਿਹਾ ਹੈ ਕੋਈ ਪੰਜਾਹ ਸਾਲ ਤੋਂ। ਉਸ ਤੋਂ ਪਹਿਲਾਂ ਏਥੇ ਬੱਦੂ ਹੁੰਦੇ ਸਨ, ਲੁਟੇਰੇ ਹੁੰਦੇ ਸਨ, ਬੜੇ ਮੁਫਲਿਸ ਹੁੰਦੇ ਸਨ, ਬੜੇ ਗਰੀਬ, ਬਰਦਾ-ਫਰੋਸ਼ੀ ਹੁੰਦੀ ਸੀ। ਇਸਦਾ ਮਤਲਬ ਪੰਜਾਹ ਸਾਲ ਪਹਿਲੇ ਖ਼ੁਦਾ ਬੜਾ ਗਰੀਬ ਸੀ। ਬਹੁਤ ਗਰੀਬ ਸੀ ਅਜ ਅਮੀਰ ਹੋ ਗਿਆ ਹੈ। ਗਰੀਬੀ ਅਮੀਰੀ ਲੋਕੀਂ ਖ਼ੁਦਾ ਨਾਲ ਜੋੜਦੇ ਨੇ। ਇਲਾਕਾ ਮਜ਼ਹਬ, ਜਾਤ

ਪਾਤ, ਭਾਸ਼ਾ ਲੋਕੀ ਪ੍ਰਮਾਤਮਾ ਨਾਲ ਜੋੜਦੇ ਨੇ। ਐਸਾ ਨਹੀਂ ਅਰਬ ਵਾਸੀ ਜੋੜਦੇ ਨੇ ਭਾਰਤਵਾਸੀ ਵੀ ਜੋੜਦੇ ਨੇ। ਐਸਾ ਆਖਿਆ ਜਾਂਦਾ ਹੈ, ਇਹ ਭਾਸ਼ਾ ਦੇਵ ਭਾਸ਼ਾ ਹੈ, ਪ੍ਰਮਾਤਮਾ ਦੀ ਭਾਸ਼ਾ ਹੈ। ਪ੍ਰਮਾਤਮਾ ਦੀ ਕੋਈ ਭਾਸ਼ਾ ਨਹੀਂ ਹੈ। ਮਹਾਰਾਜ ਕਹਿੰਦੇ ਨੇ :-

**ਭਾਖਿਆ ਭਾਉ ਅਪਾਰੁ॥** (ਜਪੁਜੀ ਸਾਹਿਬ)

ਭਾਖਿਆ, ਭਾਸ਼ਾ, ਉਹ ਜਿਹੜਾ ਅਪਾਰ ਪ੍ਰਮਾਤਮਾ ਹੈ ਉਸਦੀ ਭਾਸ਼ਾ ਕੀ ਹੈ, ਭਾਉ, ਪ੍ਰੇਮ। ਬੱਸ ਉਹ ਪ੍ਰੇਮ ਨੂੰ ਸਮਝਦਾ ਹੈ। ਮੈਂ ਪ੍ਰੇਮ ਨਾਲ ਆਇਆ ਹਾਂ ਕਿ ਨਹੀਂ, ਮੈਂ ਪ੍ਰੇਮ ਨਾਲ ਪਾਠ ਕੀਤਾ ਹੈ ਕਿ ਨਹੀਂ। ਮੈਂ ਪ੍ਰੇਮ ਨਾਲ ਦਾਨ ਕੀਤਾ ਹੈ ਕਿ ਨਹੀਂ। ਮੈਂ ਪ੍ਰੇਮ ਨਾਲ ਪੁੰਨ ਕੀਤਾ ਹੈ ਕਿ ਨਹੀਂ। ਉਹ ਇਕੋ ਹੀ ਗਲ ਜਾਣਦਾ ਹੈ ਪ੍ਰੇਮ, ਬਾਕੀ ਕੁਛ ਨਹੀਂ ਜਾਣਦਾ। ਬਾਕੀ ਕੋਈ ਭਾਸ਼ਾ ਨਹੀਂ ਜਾਣਦਾ। ਨਾ ਉਹ ਅਰਬੀ ਬੋਲਦਾ ਹੈ ਨਾ ਉਹ ਸੰਸਕ੍ਰਿਤ ਬੋਲਦਾ ਹੈ, ਨਾ ਉਹ ਸਿੰਧੀ ਬੋਲਦਾ ਹੈ, ਨਾ ਉਹ ਪੰਜਾਬੀ ਬੋਲਦਾ ਹੈ, ਨਾ ਉਹ ਉਰਦੂ ਬੋਲਦਾ ਹੈ, ਨਾ ਉਹ ਫਾਰਸੀ ਬੋਲਦਾ ਹੈ। ਇਹ ਸਾਡੀਆਂ ਭਾਸ਼ਾਵਾਂ ਨੇ ਸਮਝਣ ਵਾਸਤੇ। ਉਸਦੀ ਭਾਸ਼ਾ ਕੇਵਲ ਪ੍ਰੇਮ ਹੈ। ਸੂਰਜ ਨਾਲ ਅਸੀਂ ਇਹ ਸਭ ਕੁਛ ਨਹੀਂ ਜੋੜ ਸਕਦੇ। ਪਰ ਮਹਾਂ-ਸੂਰਜ ਨਾਲ ਲੋਕਾਂ ਨੇ ਜੋੜਿਆ ਹੋਇਆ ਹੈ ਤੋਂ ਇੰਝ ਕਹਿ ਲਉ। ਜੋ ਕੁਝ ਜੋੜਿਆ ਹੈ, ਉਹ ਫਿਰ ਦੀਵੇ ਨਾਲ ਜੋੜਿਆ ਹੋਏਗਾ, ਮਹਾਂਸੂਰਜ ਦੇ ਨਾਲ ਨਹੀਂ। ਘਰ ਵਿਚ ਦੀਵਾ ਜਲਦਾ ਪਿਆ ਹੋਵੇਗਾ। ਦਾਵਾ ਕੀਤਾ ਹੋਵੇਗਾ ਮੇਰਾ ਹੈ। ਕਿਉਂਕਿ ਮੇਰੇ ਘਰ ਦੇ ਵਿਚ ਜਲਦਾ ਪਿਆ ਹੈ। ਹੁਣ ਮੈਂ ਵੈਸੇ ਇਸ ਨੂੰ ਇੰਝ ਬਿਆਨ ਕਰਦਾ ਹੁੰਦਾ ਹਾਂ। ਜੋ ਸਚ ਹੈ ਉਹ ਕੇਵਲ ਮੇਰਾ ਨਹੀਂ ਹੈ। ਔਰ ਜੋ ਕੇਵਲ ਮੇਰਾ ਹੈ ਉਹ ਸਚ ਵੀ ਨਹੀਂ ਹੈ। ਉਹ ਸਚ ਹੈ ਵੀ ਨਹੀਂ। ਉਸ ਨੂੰ ਸਚ ਕਹਿਣ ਦੀ ਲੋੜ ਵੀ ਨਹੀਂ ਹੈ। ਜੋ ਪ੍ਰਮਾਤਮਾ ਹੈ ਉਹ ਕੇਵਲ ਮੇਰਾ ਨਹੀਂ ਹੈ। ਔਰ ਜੋ ਕੇਵਲ ਮੇਰਾ ਹੈ ਉਹ ਪ੍ਰਮਾਤਮਾ ਵੀ ਨਹੀਂ ਹੈ। ਕਬੀਰ ਇਸ ਨੂੰ ਐਲਾਨੀਆ ਕਹਿੰਦੇ ਨੇ :-

**ਆਪਨ ਆਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥**

(ਅੰਕ 658)

ਰੱਬ ਕਿਸੇ ਇਕੱਲੇ ਦਾ ਪਿਉ ਨਹੀਂ ਹੈ। ਬਈ ਮੇਰਾ ਹੀ ਪਿਉ ਹੈ ਬਾਕੀਆਂ ਦਾ ਕੁਛ ਵੀ ਨਹੀਂ ਲਗਦਾ। ਉਸ ਦਿਨ ਮੈਂ ਲਫਜ਼ ਪੜ੍ਹੇ ਸਾਰੇ ਸ਼ਹਿਰ ਦੇ ਵਿਚ ਲਿਖੇ ਹੋਏ। ਯਸ਼ੂ-ਮਸੀਹ ਖ਼ੁਦਾ ਕੇ ਇਕਲੋਤੇ ਬੇਟੇ ਹੈਂ। ਇਕ ਜਗ੍ਹਾ ਤੇ ਨਹੀਂ ਲਿਖਿਆ ਸੀ। ਜਗ੍ਹਾ ਜਗ੍ਹਾ ਤੇ ਲਿਖਿਆ ਸੀ। ਦੋ ਚਾਰ ਦਿਨ ਨਾਗਪੁਰ ਦੀ

ਹਾਜ਼ਰੀ ਵਿਚ ਮੈਂ ਇਹ ਵੇਖਿਆ। ਮੈਂ ਹੈਰਾਨ ਹੋਇਆ। ਮੈਂ ਕਿਹਾ ਹੱਦ ਹੋ ਗਈ, ਹਜ਼ਰਤ ਈਸਾ ਇਕ ਇਕਲੋਤਾ ਭਗਵਾਨ ਦਾ ਪੁਤਰ ਹੈ ਤੇ ਬਾਕੀ ਸਾਰੇ ਸ਼ੈਤਾਨ ਦੇ ਪੁਤਰ ਨੇ। ਬਾਕੀ ਕਿਸ ਦੇ ? ਮੈਂ ਅਕਸਰ ਕਹਿੰਦਾ ਹੁੰਦਾ ਹਾਂ। ਈਸਾਈਆਂ ਨੂੰ ਕਹਿਣ ਦੀ ਜਾਚ ਨਹੀਂ ਆਈ। ਉਨ੍ਹਾਂ ਨੂੰ ਕਹਿਣਾ ਚਾਹੀਦਾ ਹੈ। ਹਜ਼ਰਤ ਈਸਾ ਖ਼ੁਦਾ ਦਾ ਇਕ ਨੇਕ ਬੇਟਾ ਹੈ, ਚੰਗਾ ਬੇਟਾ ਹੈ। ਪਵਿੱਤਰ ਬੇਟਾ ਹੈ, ਮੰਨਣ ਵਿਚ ਕੋਈ ਇਤਰਾਜ਼ ਨਹੀਂ। ਖ਼ੁਦਾ ਦਾ ਭਗਤ ਬੇਟਾ ਹੈ, ਖ਼ੁਦਾ ਦਾ ਪ੍ਰੇਮੀ ਬੇਟਾ ਹੈ। ਇਸਨੂੰ ਮੰਨਣ ਵਿਚ ਹਿਰਦਾ ਬਿਲਕੁਲ ਇਨਕਾਰੀ ਨਹੀਂ। ਖ਼ੁਦਾ ਦਾ ਇਕਲੋਤਾ ਬੇਟਾ ਹੈ, ਇਸਦੇ ਵਾਸਤੇ ਬਿਲਕੁਲ ਮਨ ਇਨਕਾਰੀ ਹੈ। ਇਹ ਸਾਰੇ ਕਿਸ ਦੇ ਬੇਟੇ ਨੇ ? ਸਾਰੀ ਉਸੇ ਦੀ ਮਖ਼ਲੂਕ ਹੈ। ਸਾਰਿਆਂ ਦਾ ਕਰਤਾ ਉਹ ਇਕੋ ਹੈ।

ਮਹਾਰਾਜ ਕਹਿੰਦੇ ਨੇ ਬੰਧਨ ਕੇਵਲ ਆਪਣੀ ਅਕਲ ਹੈ। ਆਪਣੀ ਸਮਝ ਹੈ। ਉਤਨੇ ਚਿਰ ਤਕ ਸਾਰਾ ਅਨਰਥ ਹੁੰਦਾ ਰਹੇਗਾ ਧਰਮ ਦੇ ਨਾਮ ਤੇ, ਰਾਜਨੀਤੀ ਦੇ ਨਾਮ ਤੇ, ਸਮਾਜ ਦੇ ਨਾਮ ਤੇ ਜਿੰਨੇ ਚਿਰ ਤਕ ਅਸੀਂ ਸਭ ਕੁਛ ਆਪਣੀ ਅਕਲ ਦੇ ਮੁਤਾਬਿਕ ਕਰ ਰਹੇ ਹਾਂ। ਆਪਣੀ ਅਕਲ ਨਾਲ ਜੋ ਅਜ ਠੀਕ ਹੈ ਕਲ ਗਲਤ ਵੀ ਹੋ ਸਕਦਾ ਹੈ। ਦੇਸ਼ ਦਾ ਰਾਸ਼ਟਰੀਆ ਵਿਧਾਨ, ਤਕਰੀਬਨ 400 ਦਫਾ ਇਸ ਦੀ ਤਰਮੀਮ ਹੋ ਚੁਕੀ ਹੈ। ਸੰਸ਼ੋਧਨ ਹੋ ਚੁਕਿਆ ਹੈ। (Amendment) ਹੋ ਚੁਕੀ ਹੈ। ਇਸਦਾ ਮਤਲਬ 400 ਗਲਤੀਆਂ ਸੁਧਾਰੀਆਂ ਗਈਆਂ ਨੇ। ਤੇ ਜੇਕਰ 400 ਦਫਾ ਸੁਧਾਰ ਕਰਨ ਦੀ ਲੋੜ ਪੈ ਗਈ। ਚਾਰ ਸੌ ਉਸਦੇ ਵਿਚ ਗਲਤੀਆਂ ਲਭੀਆਂ ਨੇ। ਕੀ ਪਤਾ ਹੈ ਸੈਂਟ-ਪਰਸੈਂਟ ਗਲਤ ਹੋਵੇ। ਕਲ ਹੋਰ ਵੀ ਗਲਤੀਆਂ ਲਭਣ। ਜਿੰਨੇ ਚਿਰ ਤਕ ਆਪਣੀ ਅਕਲ ਦੇ ਮੁਤਾਬਿਕ ਸਮਾਜ ਦੇ ਨਿਯਮ, ਰਾਜਨੀਤੀ ਦੇ ਨਿਯਮ, ਧਰਮ ਦੇ ਨਿਯਮ ਬਣਾਉਣੇ ਨੇ। ਸਭ ਬੰਧਨ ਹੀ ਬੰਧੰਨ ਹੈ। ਦੁਖਾਂ ਦੀਆਂ ਸਮੱਸਿਆਵਾਂ ਦਾ ਅੰਤ ਨਹੀਂ ਹੋਵੇਗਾ। ਦੁਖ ਬਣੇ ਰਹਿਣਗੇ। ਦੁਖ ਸਾਰੀ ਦੁਨੀਆਂ ਵਿਚ ਮੌਜੂਦ ਨੇ। ਕਿਸੇ ਇਕ ਮੁਲਕ ਦਾ ਵੀ ਜ਼ਿਕਰ ਨਹੀਂ ਕਰ ਸਕਦੇ ਕਿ ਇਹ ਕੌਮ ਦੁਖੀ ਨਹੀਂ ਹੈ। ਪਰ ਕਿਸੇ ਇਕ ਘਰਦਾ ਵੀ ਜ਼ਿਕਰ ਨਹੀਂ ਕਰ ਸਕਦੇ ਬਈ ਇਹ ਘਰ ਦੁਖੀ ਨਹੀਂ ਹੈ। ਦੁਖ ਤੇ ਵਿਆਪਕ ਹੈ। ਇਕ ਤੇ ਦੁਖਾਂ ਦਾ ਬੋਝ ਸਿਰ ਦੇ ਉਪਰ ਸੀ। ਫਿਰ ਦੂਜਾ ਬੋਝ ਵਧਾ ਦਿਤਾ ਗਿਆ, ਸਮਾਧਾਨ ਦਾ। ਦੁਖਾਂ ਦਾ ਜੋ ਸਮਾਧਾਨ ਲਭਿਆ ਗਿਆ। ਸਮਾਜ ਨੇ ਲਭਿਆ, ਰਾਜਨੀਤਿਕ ਲੋਕਾਂ ਨੇ ਲਭਿਆ। ਸਮਾਧਾਨ ਉਹ ਵੀ ਬੋਝ ਬਣ ਕੇ ਸਿਰ ਤੇ ਪੈ ਗਿਆ ਕਿਉਂਕਿ ਸਮੱਸਿਆਵਾਂ ਦਾ ਹੱਲ ਤੇ ਹੋਇਆ ਨਹੀਂ। ਉਲਟਾ ਸਮਾਧਾਨ ਦਾ ਬੋਝ ਵੀ ਸਿਰ ਤੇ ਪੈ ਗਿਆ। ਹੁਣ ਸਮੱਸਿਆਵਾਂ ਵੀ ਚੁਕੀ ਫਿਰੀਏ ਤੇ ਸਮਾਧਾਨ ਵੀ ਚੁਕੀ

ਫਿਰੀਏ। ਉਮੀਦ ਹੈ ਗਲ ਪਕੜ ਵਿਚ ਆਈ ਹੋਵੇਗੀ। ਇਹ ਡਬਲ ਬੋਝ ਸਾਰੀ ਦੁਨੀਆਂ ਨੇ ਚੁਕਿਆ ਹੋਇਆ ਹੈ। ਇਕ ਸਮੱਸਿਆਵਾਂ ਨੇ, ਇਕ ਸਮਸਿਆਵਾਂ ਦਾ ਜੋ ਸਮਾਧਾਨ ਹੈ, ਉਹ ਵੀ ਬੋਝ ਬਣ ਗਿਆ, ਕਿਉਂ ? ਉਸਦੇ ਨਾਲ ਸਮੱਸਿਆਵਾਂ ਹੱਲ ਨਹੀਂ ਹੋਈਆਂ। ਜਿਹੜਾ ਸਮਾਧਾਨ ਸਮੱਸਿਆ ਦਾ ਹਲ ਹੀ ਨਹੀਂ ਹੈ, ਜਿਹੜਾ ਜਵਾਬ ਸਵਾਲ ਨੂੰ ਖਤਮ ਹੀ ਨਹੀਂ ਕਰਦਾ, ਉਸ ਨੂੰ ਜਵਾਬ ਕਹਿਣ ਦੀ ਲੋੜ ਹੀ ਨਹੀਂ। ਉਸਨੂੰ ਸਮਾਧਾਨ ਕਹਿਣ ਦੀ ਲੋੜ ਕੀ ਹੈ। ਜਿਸਦੇ ਨਾਲ ਸਮੱਸਿਆਵਾਂ ਦਾ ਅੰਤ ਨਹੀਂ ਹੋਇਆ। ਅਜ ਤਕ ਤੇ ਨਹੀਂ ਹੋਇਆ। ਗਰੀਬੀ ਇਕ ਸਮੱਸਿਆ ਹੈ, ਭੁਖਮਰੀ ਇਕ ਸਮੱਸਿਆ ਹੈ, ਦੁਖ ਇਕ ਸਮੱਸਿਆ ਹੈ, ਵਿਤਕਰੇ ਇਕ ਸਮੱਸਿਆ ਨੇ। ਹੋਰ ਤਰ੍ਹਾਂ ਤਰ੍ਹਾਂ ਦੀਆਂ ਹਜ਼ਾਰਾਂ ਸਮੱਸਿਆਵਾਂ ਨੇ, ਤਿਉਂ ਦੀਆਂ ਤਿਉਂ ਮੌਜੂਦ ਹਨ। ਤੇ ਸਮਾਧਾਨ ਵੀ ਤਿਉਂ ਦੇ ਤਿਉਂ ਮੌਜੂਦ ਨੇ। ਡਬਲ ਬੋਝ ਮਨੁੱਖ ਚੁਕੀ ਫਿਰਦਾ ਹੈ। ਦਾਇਰੇ ਵਿਚ ਇਤਨਾ ਹੀ ਕਿਹਾ ਜਾ ਸਕਦਾ ਹੈ।

ਸਭ ਸੰਬੰਧ ਬੰਧਨ ਬਣ ਜਾਂਦੇ ਨੇ। ਬੜਾ ਹੀ ਬੰਧਨ ਹੈ। ਇਕ ਹੱਥ-ਕੜੀ ਨਾਲ ਮਨੁੱਖ ਨਹੀਂ ਬਝਿਆ ਹੋਇਆ। ਦੋਨਾਂ ਹੀ ਬਾਹਵਾਂ ਦੇ ਵਿਚ ਪੂਰੀਆਂ ਦੀਆਂ ਪੂਰੀਆਂ ਹੱਥ-ਕੜੀਆਂ ਨੇ। ਇਕ ਬੇੜੀ ਨਾਲ ਮਨੁੱਖ ਨਹੀਂ ਜਕੜਿਆ ਹੋਇਆ ਸੈਂਕੜੇ ਬੇੜੀਆਂ ਨਾਲ ਜਕੜਿਆ ਹੋਇਆ ਹੈ। ਇਕ ਜੰਜੀਰ ਇਸਦੇ ਗਲ ਦੇ ਵਿਚ ਨਹੀਂ ਪਈ। ਹਜ਼ਾਰਾਂ ਜ਼ੰਜ਼ੀਰਾਂ ਇਸ ਦੇ ਗਲ ਦੇ ਵਿਚ ਪਈਆਂ ਨੇ। ਕਈ ਦਫਾ ਬੜੀ ਮੁਸ਼ਕਿਲ ਦੇ ਨਾਲ ਇਕ ਅੱਧੀ ਜੰਜੀਰ ਨੂੰ ਤੋੜਦਾ ਹੈ ਤੇ ਦਸ ਜੰਜੀਰਾਂ ਹੋਰ ਪੈ ਜਾਂਦੀਆਂ ਹਨ। ਐਸਾ ਵੀ ਹੈ। ਬੰਧੰਨ ਹੈ ਆਪਣੀ ਅਕਲ ਦਾ। ਅਕਲ ਇਕ ਪਾਸੇ ਰਖੀਏ ਤੇ ਫਿਰ ਤਾਰਕਿਕ ਕਹੇਗਾ ਕਿ ਕੰਮ ਕਿਵੇਂ ਕਰੀਏ। ਸੰਸਾਰ ਦੇ ਵਿਚ ਕਿਸ ਤਰ੍ਹਾਂ ਵਿਚਰੀਏ। ਅਕਲ ਤੇ ਚਾਹੀਦੀ ਹੈ, ਮਤ ਤੇ ਚਾਹੀਦੀ ਹੈ, ਸਮਝ ਤੇ ਚਾਹੀਦੀ ਹੈ। ਤੇ ਫਿਰ ਸਤਿਗੁਰੂ ਕਹਿੰਦੇ ਨੇ ਤੂੰ ਗੁਰੂ ਦੀ ਮਤ ਲੈ ਜਾ।

**ਤਿਆਗੇਂ ਮਨ ਦੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥**

(ਅੰਕ 763)

ਤੇਰੀ ਮਤ ਹੀ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਨੂੰ ਜਨਮ ਦੇਂਦੀ ਹੈ। ਜਿਤਨੇ ਚਿਰ ਤਕ ਤੇਰੀ ਮਤ ਹੈ। ਸਮੱਸਿਆਵਾਂ ਦਾ ਬੋਝ ਤੇਰੇ ਸਿਰ ਤੇ ਰਹੇਗਾ। ਤੂੰ ਬਝਿਆ ਹੀ ਰਹੇਗਾ, ਜਕੜਿਆ ਹੀ ਰਹੇਂਗਾ। ਤੇਰੀ ਮਤ ਸਮੱਸਿਆਵਾਂ ਦਾ ਸਮਾਧਾਨ ਨਹੀਂ। ਅਜੋਕੀ ਸਦੀ ਬੜੀ ਸਿਆਣੀ ਸਦੀ ਹੈ ਤੇ ਸਿਆਣਾ ਮਨੁੱਖ ਆਪਣੀ ਅਕਲ ਦਾ ਤਿਆਗ ਨਹੀਂ ਕਰ ਸਕਦਾ। ਸਭ ਕੁਝ ਦਾ ਤਿਆਗ ਕਰ

ਸਕਦਾ ਹੈ। ਧਨ ਵੀ ਦੇ ਸਕਦਾ ਹੈ, ਬਸਤਰ ਵੀ ਦੇ ਸਕਦਾ ਹੈ। ਸ਼ਸ਼ਤਰ ਵੀ ਦੇ ਸਕਦਾ ਹੈ। ਅੰਨ ਵੀ ਦੇ ਸਕਦਾ ਹੈ, ਜ਼ਮੀਨ ਜਾਇਦਾਦ ਦਾ ਦਾਨ ਵੀ ਕਰ ਸਕਦਾ ਹੈ। ਬਹੁਤ ਕੁਛ ਦਾ ਦਾਨ ਕਰ ਸਕਦਾ ਹੈ ਪਰ ਆਪਣੀ ਅਕਲ ਨਹੀਂ। ਮਹਾਰਾਜ ਕਹਿੰਦੇ ਨੇ ਆਪਣੀ ਅਕਲ ਨੂੰ ਇਥੇ ਹੀ ਰਖ।

**ਤਿਆਗੇਂ ਮਨ ਕੀ ਮਤੜੀ...॥**

ਫਿਰ ਕੀ ਕਰੀਏ ?

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥** (ਅੰਕ 288)

ਆਪਣੀ ਮਤ ਦੇ ਨਾਲ ਭਗਤੀ ਨਹੀਂ ਹੁੰਦੀ। ਭਗਤੀ ਭਾਵੁਕਤਾ, ਭਰੋਸਾ, ਜਜ਼ਬਾ। ਇਕਬਾਲ ਨੇ ਇਹ ਗੋਸ਼ਟੀ ਵੀ ਲਿਖੀ ਹੈ। ਅਕਲ ਦੀ ਤੇ ਹਿਰਦੇ ਦੀ। ਭਗਤੀ ਤੇ ਹਿਰਦੇ ਵਿਚ ਹੁੰਦੀ ਹੈ। ਤਰਕ ਸਾਰੀ ਦੀ ਸਾਰੀ ਅਕਲ ਵਿਚ ਹੁੰਦੀ ਹੈ। ਸੰਵਾਦ ਲਿਖਿਆ ਹੈ।

*ਹੈ ਤੁਝੇ ਵਾਸਤਾ ਮਜ਼ਾਹਿਰ ਸੇ ਔਰ ਬਾਤਿਨ ਸੇ ਆਸ਼ਨਾ ਹੂੰ ਮੈਂ।*

ਹਿਰਦਾ ਅਕਲ ਨੂੰ ਕਹਿੰਦਾ ਹੈ। ਤੈਨੂੰ ਜੋ ਸਿਰਫ ਦਿਖਾਈ ਦੇਂਦਾ ਹੈ, ਇਸਦਾ ਹੀ ਪਤਾ ਹੈ। ਪਰ ਇਹ ਜੋ ਦਿਖਾਈ ਦਿੰਦਾ ਹੈ, ਇਸਦੇ ਵਿਚ ਜੋ ਰਮਿਆ ਹੋਇਆ ਹੈ, ਹਿਰਦਾ ਕਹਿੰਦਾ ਮੈਨੂੰ ਉਸਦਾ ਵੀ ਪਤਾ ਹੈ। ਤੈਨੂੰ ਅਸਥੂਲ ਦਾ ਪਤਾ ਹੈ, ਮੈਨੂੰ ਸੂਖਸ਼ਮ ਦਾ ਵੀ ਪਤਾ ਹੈ। ਕੁਛ ਅਰਸਾ ਪਹਿਲੇ ਮੈਂ ਇਕ ਅਰਥ ਦੇ ਅਨਰਥ ਕਰਦਾ ਹੁੰਦਾ ਸੀ। ਭਗਤ ਕਬੀਰ ਕਹਿੰਦੇ ਨੇ ਜਦ ਮੇਰੀ ਸੁਰਤ ਸ਼ਬਦ ਨਾਲ ਜੁੜੀ। ਜਦ ਮੈਨੂੰ ਪ੍ਰਮਾਤਮਾ ਦਾ ਮਿਲਾਪ ਹੋਇਆ ਤੋਂ:-

**ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ॥**
**ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ॥**
(ਅੰਕ 482)

ਜਦ ਉਸ ਇਕ ਪੁਰਖ ਨਾਲ, ਭਗਵਾਨ ਨਾਲ ਮੇਰਾ ਜੋੜ ਜੁੜਿਆ ਹੈ, ਤੇਂਤੀਸ ਕ੍ਰੋੜ ਦੇਵਤੇ ਇਸ ਕੌਤਕ ਨੂੰ ਦੇਖਣ ਵਾਸਤੇ ਆਏ। ਚੂਕਿ ਇਕ ਸੰਤ ਕਹਿ ਰਿਹਾ ਹੈ। ਭਗਤਾਂ ਵਿਚੋਂ ਸਿਰਮੋਰ ਭਗਤ ਕਹਿ ਰਿਹਾ ਹੈ। ਬੜਾ ਦਾਰਸ਼ਨਿਕ ਵੀ ਹੈ, ਪੰਡਿਤ ਵੀ ਹੈ, ਸੰਤ ਵੀ ਹੈ। ਇਹ ਦੋਵੇਂ ਗਲਾਂ ਇਕੱਠੀਆਂ

ਹੁੰਦੀਆਂ ਨਹੀਂ। ਪਰ ਕਬੀਰ ਦੇ ਤਲ ਤੇ ਦੋਵੇਂ ਗਲਾਂ ਇਕੱਠੀਆਂ ਨੇ। ਕਬੀਰ ਕਹਿੰਦਾ ਹੈ :-

**ਸੁਰਿ ਨਰ ਮੁਨਿ ਜਨ ਕਉਤਕ ਆਏ...।**

ਔਰ ਉਨ੍ਹਾਂ, ਮੁਨੀ ਜਨਾਂ ਦਾ ਜ਼ਿਕਰ ਜੋ ਕਬੀਰ ਦੇ ਵਕਤ ਮੌਜੂਦ ਵੀ ਨਹੀਂ ਸਨ, ਹਜ਼ਾਰਾਂ ਸਾਲ ਪਹਿਲੇ ਹੋ ਗਏ।

**...ਕੋਟਿ ਤੇਤੀਸ ਉਜਾਨਾਂ।**

ਤੇਤੀਸ ਕ੍ਰੋੜ ਦੇਵਤੇ ਜਿਨ੍ਹਾਂ ਕੋਲ ਬੜੀ ਉਜਾਗਰ ਮਤ ਹੈ। ਸਮਝ ਹੈ, ਸੂਝ ਹੈ, ਗਿਆਨ ਹੈ। ਉਹ ਵੀ ਮੇਰਾ ਇਹ ਕੌਤਕ ਦੇਖਣ ਲਈ ਆਏ। ਨਿਰਾ ਕੌਤਕ ਹੀ ਨਹੀਂ, ਫੁਲਾਂ ਦੀ ਬਰਖਾ ਵੀ ਕਰਦੇ ਪਏ ਨੇ, ਅਸੀਸ ਵੀ ਦਿੰਦੇ ਪਏ ਨੇ। ਮੈਂ ਪਹਿਲੇ ਵੀ ਦਸ ਚੁਕਿਆ ਹਾਂ, ਜਿਤਨੇ ਆਪ ਅਸਥੂਲ ਸਰੀਰ ਬੈਠੇ ਹੋ ਨਾ। ਕਮ-ਸੁ-ਕਮ ਇਤਨੇ ਸੂਖਸ਼ਮ ਸਰੀਰ ਵੀ ਹੋਣੇ ਚਾਹੀਦੇ ਨੇ। ਉਹ ਸੂਖਸ਼ਮ ਸਰੀਰ ਹੀ ਦੇਵਤੇ ਨੇ। ਜੇ ਕ੍ਰੋੜਾਂ ਦੀ ਆਬਾਦੀ ਅਸਥੂਲ ਸਰੀਰਾਂ ਦੀ ਹੋ ਸਕਦੀ ਹੈ ਤੇ ਕਬੀਰ ਉਹ ਸੂਖਸ਼ਮ ਸਰੀਰ ਤੇਤੀਸ ਕ੍ਰੋੜ ਗਿਣਦੇ ਨੇ ਤੇ ਅਜ ਸਾਰੀ ਦੁਨੀਆਂ ਦੇ ਵਿਚ ਇਹ ਅਸਥੂਲ ਸਰੀਰ ਇਕ ਅਰਬ ਤੋਂ ਜ਼ਿਆਦਾ ਹੋ ਗਏ ਨੇ। ਐਹ ਅਰਬਾਂ ਦੀ ਤਾਦਾਦ ਵਿਚ ਆਬਾਦੀ ਹੋ ਗਈ। ਇਕ ਅਰਬ ਤੇ ਸਾਡੇ ਦੇਸ਼ ਦੀ ਹੋ ਗਈ। ਇਸ ਤੋਂ ਵੀ ਜ਼ਿਆਦਾ। ਸਵਾ ਛੇ ਅਰਬ ਸਾਰੀ ਦੁਨੀਆਂ ਦੀ ਆਬਾਦੀ ਮੰਨਦੇ ਨੇ। ਹੁਣ ਮੈਂ ਸਮਝਦਾ ਹਾਂ ਉਹ ਸੂਖਸ਼ਮ ਸ਼ਰੀਰ ਤੇਤੀਸ ਕ੍ਰੋੜ ਵੀ ਵਧ ਗਏ ਹੋਣਗੇ। ਉਹ ਵੀ ਪਸਾਰਾ ਵਧ ਗਿਆ ਹੋਵੇਗਾ। ਨਿਰੇ ਤੇਤੀਸ ਕ੍ਰੋੜ ਨਹੀਂ ਹੋਣਗੇ ਦੇਵਤੇ। ਜਿਨ੍ਹਾਂ ਨੂੰ ਦਿਖਾਈ ਦੇਣ ਉਨ੍ਹਾਂ ਨੂੰ ਕਹਿੰਦੇ ਨੇ ਦੇਵ-ਦ੍ਰਿਸ਼ਟੀ। ਇਸਦੇ ਕੋਲ ਉਹ ਦ੍ਰਿਸ਼ਟੀ ਹੈ, ਦੇਵਤਿਆਂ ਨੂੰ ਵੀ ਵੇਖ ਲੈਂਦਾ ਹੈ। ਇਸਦੇ ਕੋਲ ਉਹ ਤਕਣੀ ਹੈ ਜਿਸ ਦੇ ਨਾਲ ਸੂਖਸ਼ਮ ਸਰੀਰਾਂ ਨੂੰ ਵੀ ਦੇਖ ਲੈਂਦਾ ਹੈ। ਜੈਸੇ ਮਨੁੱਖਾਂ ਵਿਚ ਕੁਝ ਭਗਵਾਨ ਵਰਗੇ ਨੇ। ਕੁਝ ਸ਼ੈਤਾਨ ਵਰਗੇ ਨੇ। ਸੂਖਸ਼ਮ ਸਰੀਰਾਂ ਵਿਚ ਵੀ ਕੁਝ ਦੇਵਤੇ ਨੇ ਕੁਝ ਭੂਤ ਪ੍ਰੇਤ ਨੇ। ਜਿਸ ਤਰ੍ਹਾਂ ਦੇਵਤੇ ਸਤਸੰਗ ਕਰਦੇ ਨੇ। ਚੰਗੇ ਨੇਕ ਮਨੁੱਖ ਪ੍ਰਭੂ ਦਾ ਨਾਮ ਸੁਣਦੇ ਨੇ, ਕਥਾ ਕੀਰਤਨ ਸੁਣਦੇ ਨੇ। ਇਹ ਦੇਵਤੇ ਧਰਮ ਮੰਦਰਾਂ ਵਿਚ ਹੁੰਦੇ ਨੇ। ਜਿਤਨੇ ਚਿਰ ਤਕ ਇਨ੍ਹਾਂ ਨੂੰ ਸਥੂਲ ਸਰੀਰ ਨ ਮਿਲੇ। ਜਨਮ, ਮਰਣ ਤੋਂ ਖਲਾਸੀ ਕੋਈ ਨਹੀਂ। ਭਟਕਣਾ ਬਣੀ ਰਹੇਗੀ। ਇਨ੍ਹਾਂ ਦੇ ਜਨਮ ਦੇ ਵਿਚ ਦੇਰੀ ਕਿਉਂ ਹੋ ਜਾਂਦੀ ਹੈ, ਜਿਹੜਾ ਦੇਵਤਾ ਹੈ ਐਸੇ ਨੂੰ ਜਨਮ ਲੈਣ ਵਾਸਤੇ ਮਾਂ ਚਾਹੀਦੀ ਹੈ, ਜਿਹੜੀ ਦੇਵੀ ਹੋਵੇ। ਅਗਰ ਮਾਂ ਦੇਵੀ ਨਹੀਂ ਹੈ, ਤੇ ਇਸ ਦੇਵਤੇ ਦਾ ਆਉਣਾ ਔਖਾ ਹੈ। ਮਾਂ

ਡਾਇਣ ਹੈ ਤੇ ਭੂਤਾਂ ਪ੍ਰੇਤਾਂ ਦਾ ਆਉਂਣਾ ਸੌਖਾ ਹੋ ਜਾਏਗਾ। ਮਾਂ ਦੇਵੀ ਹੋਵੇ ਤਾਂ ਦੇਵਤਿਆਂ ਦਾ ਸੰਸਾਰ ਤੇ ਆਉਣਾ ਸੌਖਾ ਹੋ ਜਾਏਗਾ। ਮਹਾਰਾਜ ਕਹਿੰਦੇ ਨੇ ਮਾਤਾਵਾਂ ਦੇਵੀਆਂ ਨਹੀਂ ਰਹੀਆਂ, ਗੁਰੂ ਨਾਨਕ ਦੇਵ ਜੀ ਮਹਾਰਾਜ। ਮੈਂ ਗ੍ਰਹਿਸਤੀ ਹਾਂ ਐਵੇਂ ਕੋਈ ਕੌੜੀ ਗਲ ਕਹਿਣਾ ਨਹੀਂ ਚਾਹੁੰਦਾ। ਸਤਿਗੁਰ ਨੇ ਜੋ ਲਿਖਿਆ ਹੈ ਮੈਂ ਕਹਿ ਦਿਆਂ। ਮਹਾਰਾਜ ਕਹਿੰਦੇ ਨੇ :-

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਰੁ॥** (ਅੰਕ 556)

ਇਹ ਕਲਜੁਗ ਵਿਚ ਜਿਹੜੇ ਪੈਦਾ ਹੋ ਰਹੇ ਨੇ, ਜਿੰਨ ਭੂਤ ਪੈਦਾ ਹੋ ਰਹੇ ਨੇ। ਮਾਵਾਂ ਠੀਕ ਨਹੀਂ ਹਨ। ਇਹ ਪਹਿਲੇ ਪਾਤਸ਼ਾਹ ਜੀ ਦੀ ਰਚਨਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਰਚਨਾ ਹੈ।

**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥੧॥**
(ਅੰਕ 556)

ਪੁਤ ਤੇ ਜਿਨ ਭੂਤ ਹਨ ਧੀਆਂ ਵੀ ਜਿੰਨ ਭੂਤ ਨੇ। ਪੁਤ ਤਾਂ ਭੈੜੇ ਹਨ ਧੀਆਂ ਵੀ ਭੈੜੀਆਂ ਹਨ। ਇੰਝ ਭੂਤ ਪੈਦਾ ਹੋ ਰਹੇ ਨੇ। ਇਸ ਤੋਂ ਮਤਲਬ ਹੈ ਮਾਤਾਵਾਂ ਠੀਕ ਨਹੀਂ ਰਹੀਆਂ। ਇਸ ਨੂੰ ਵੀ ਖੋਲ੍ਹਦੇ ਨੇ ਗੁਰੂ ਨਾਨਕ ਦੇਵ ਜੀ:-

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥2॥**
(ਅੰਕ 1242-43)

ਰੰਨਾ ਬੋਧੀਆਂ, ਚੰਚਲ ਹੋ ਗਈਆਂ, ਇਤਨੀਆਂ ਕਿ ਸਰੀਰ ਦੀ ਨੁਮਾਇਸ਼ ਕਰਨਾ ਚਾਹੁੰਦੀਆਂ ਨੇ। ਯੂਰਪ ਤੇ ਤਕਰੀਬਨ ਤਕਰੀਬਨ 80 ਫੀਸਦੀ ਨਗਨ ਹੋ ਚੁਕਿਆ ਹੈ। ਨਗਨ ਔਰਤਾਂ ਘੁੰਮ ਰਹੀਆਂ ਨੇ।

**...ਪੁਰਸ ਹੋਏ ਸਈਆਦ॥**

ਸਈਆਦ ਲਫਜ਼ ਫਾਰਸੀ ਦਾ ਹੈ, ਸ਼ਿਕਾਰੀ ਨੂੰ ਕਹਿੰਦੇ ਨੇ। ਪੁਰਸ਼ ਸ਼ਿਕਾਰੀ ਬਣੇ ਫਿਰਦੇ ਨੇ। ਦੇਖਣਾ ਚਾਹੁੰਦੇ ਨੇ। ਤੇ ਇਸਤ੍ਰੀਆਂ ਨਗਨਤਾ ਦੀ ਪ੍ਰਦਰਸ਼ਨੀ ਕਰਨਾ ਚਾਹੁੰਦੀਆਂ ਨੇ। ਕਰ ਰਹੀਆਂ ਨੇ। ਪਛਮ ਦੀ ਨਕਲ ਤੇ ਭਾਰਤ ਵੀ ਚਲ ਰਿਹਾ ਹੈ। ਇਥੇ ਵੀ ਸਹਿਜੇ ਸਹਿਜੇ ਐਸਾ ਹੁੰਦਾ ਜਾ ਰਿਹਾ

ਹੈ। ਯੂਰਪ ਤੇ ਨਗਨ ਹੋ ਚੁਕਿਆ ਹੈ। ਪੁਰਸ਼ ਸ਼ਿਕਾਰੀ ਬਣ ਗਏ। ਜੋ ਕੁਛ ਗੁਰੂ ਨਾਨਕ ਦੇਵ ਜੀ ਨੇ ਆਖਿਆ ਹੈ।

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ।।**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ।।**
**ਸਰਮ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ।।**

ਐਸੀਆਂ ਮਾਵਾਂ ਹੋਣਗੀਆਂ ਤੇ ਫਿਰ ਭੂਤਾਂ ਪ੍ਰੇਤਾਂ ਦਾ ਹੀ ਜਨਮ ਹੋਣਾ ਹੈ। ਹੋਰ ਕਿਸਦਾ ਹੋਣਾ ਹੈ ? ਫਿਰ ਦੇਵਤੇ ਜਨਮ ਲੈਣ ਨੂੰ ਤਰਸਣਗੇ। ਕਬੀਰ ਕਹਿ ਵੀ ਰਹੇ ਨੇ :-

**ਇਸ ਦੇਹੀ ਕਉ ਸਿਮਰਹਿ ਦੇਵ।।** (ਅੰਕ 1159)

ਦਿਨ ਰਾਤ ਦੇਵਤੇ ਚਿਤਵਦੇ ਪਏ ਨੇ। ਬਈ ਕਿਸੇ ਤਰੀਕੇ ਨਾਲ ਸਾਡਾ ਜਨਮ ਹੋਵੇ। ਇਹ ਸਰੀਰ ਸਾਨੂੰ ਮਿਲੇ। ਬੜੇ ਧਿਆਨ ਨਾਲ ਤਿੰਨ ਨੁਕਤੇ ਹੋਰ ਪੜ੍ਹ ਲੈਣਾ। ਪਸ਼ੂ ਕੋਲ ਤਨ ਤੇ ਹੈ, ਵਿਕਸਤ ਮਨ ਨਹੀਂ ਹੈ। ਦੇਵਤੇ ਕੋਲ ਵਿਕਾਸਸ਼ੀਲ ਮਨ ਤੇ ਹੈ ਪਰ ਤਨ ਨਹੀਂ ਹੈ। ਮਨੁੱਖ ਕੋਲ ਤਨ ਵੀ ਹੈ ਤੇ ਮਨ ਵੀ ਹੈ। ਪਸ਼ੂ ਨੇ ਮੁਕਤ ਹੋਣਾ ਹੈ, ਮਨੁਸ਼ ਬਣਨਾ ਪਵੇਗਾ। ਦੇਵਤੇ ਨੂੰ ਮੁਕਤ ਹੋਣ ਵਾਸਤੇ ਮਨੁਸ਼ ਬਣਨਾ ਪਵੇਗਾ। ਮਨੁੱਖ ਤੋਂ ਵੱਡਾ ਕੋਈ ਵੀ ਨਹੀਂ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ਗੋਬਿੰਦ**
**ਮਿਲਣ ਕੀ ਇਹ ਤੇਰੀ ਬਰੀਆ।।**

(ਰਹਿਰਾਸ ਅੰਕ 12)

ਇਹ ਵਾਰੀ ਪਸ਼ੂਆਂ ਕੋਲ ਨਹੀਂ ਹੈ ਉਸ ਜਨਮ ਦੇ ਵਿਚ। ਇਹ ਵਾਰੀ ਦੇਵਤਿਆਂ ਦੇ ਕੋਲ ਵੀ ਨਹੀਂ ਹੈ। ਉਨ੍ਹਾਂ ਨੂੰ ਮਨੁਸ਼ ਬਣਨਾ ਪਵੇਗਾ। ਇਹ ਵਾਰੀ ਪਸ਼ੂਆਂ ਕੋਲ ਵੀ ਨਹੀਂ ਹੈ, ਮਨੁਸ਼ ਬਣਨਾ ਪਵੇਗਾ। ਜ਼ਫਰ ਜੋ ਆਖਰੀ ਮੁਗਲ ਸਮਰਾਟ ਬਹਾਦਰ ਸ਼ਾਹ ਕਹਿੰਦਾ ਹੈ। ਉਸਦਾ ਆਪਣਾ ਅਨੁਭਵ ਹੈ। ਫਕੀਰ ਤਬੀਅਤ ਇਨਸਾਨ ਸੀ।

*ਬਨਾਯਾ ਹੈ ਜ਼ਫਰ ਖਾਲਿਕ ਨੇ, ਜਬ ਇਨਸਾਨ ਸੇ ਬਿਹਤਰ।*

ਐ ਖੁਦਾ। ਮੈਂ ਦੇਖਦਾ ਹਾਂ ਤੇਰੀ ਕਾਇਨਾਤ ਦੇ ਵਿਚ ਇਨਸਾਨ ਤੋਂ ਅਗੇ ਤੂੰ ਹੋਰ ਕੁਛ ਨਹੀਂ ਬਨਾਇਆ। ਸਭ ਥੱਲੇ ਹੀ ਨੇ।

*ਮਲਕ ਕੋ ਦੇਵ ਕੋ, ਜਿਨ ਕੋ, ਪਰੀ ਕੋ, ਹੂਰੋ ਗਿਲਮਾਂ ਕੋ।*

ਸਾਰਿਆਂ ਦੀ ਗਿਣਤੀ ਕਰ ਦਿਤੀ। ਇਹ ਹੂਰਾਂ, ਇਹ ਪਰੀਆਂ ਇਹ ਫਰਿਸ਼ਤੇ, ਇਹ ਦੇਵੀਆਂ, ਇਹ ਦੇਵਤੇ, ਮਨੁੱਖ ਦੇ ਸਾਹਮਣੇ ਇਹ ਵੀ ਕੁਛ ਨਹੀਂ। ਇਨ੍ਹਾਂ ਨੂੰ ਵੀ ਮਨੁੱਖ ਬਣਨਾ ਪਵੇਗਾ ਤਾਂ ਮੁਕਤ ਹੋਣਗੇ। ਨਹੀਂ ਤੇ ਨਹੀਂ ਹੋਣਗੇ। ਪਸ਼ੂਆਂ ਨੂੰ ਵੀ ਮਨੁੱਖ ਬਣਨਾ ਪਵੇਗਾ, ਭੂਤਾਂ ਪ੍ਰੇਤਾਂ ਨੂੰ ਵੀ ਮਨੁੱਖ ਬਣਨਾ ਪਵੇਗਾ। ਬਦ-ਕਿਸਮਤੀ ਹੈ ਭੂਤਾਂ ਪ੍ਰੇਤਾਂ ਦੇ ਜਨਮ ਹੋ ਰਹੇ ਨੇ। ਕਿਉਂਕਿ ਉਨ੍ਹਾਂ ਨੂੰ ਮਾਵਾਂ ਮਿਲ ਰਹੀਆਂ ਨੇ। ਦੇਵਤਿਆਂ ਦੇ ਜਨਮ ਨਹੀਂ ਹੋ ਰਹੇ। ਮਾਵਾਂ ਨਹੀਂ ਮਿਲ ਰਹੀਆਂ। ਉਸ ਤਰ੍ਹਾਂ ਦੀ ਮਾਂ ਨਹੀਂ ਹੈ। ਮੈਂ ਪਹਿਲੇ ਦਸ ਚੁਕਾ ਹਾਂ ਕਿ ਪਿਤਾ ਦਾ ਸੰਬੰਧ ਦੋ ਚਾਰ ਮਿੰਟ ਦਾ ਹੈ। ਗਰਭ ਇਸਤ੍ਰੀ ਧਾਰਣ ਕਰਦੀ ਹੈ, ਪਾਲਣਾ ਕਰਦੀ। ਸਾਰਾ ਸੰਬੰਧ ਬੱਚੇ ਨਾਲ ਮਾਂ ਦਾ ਹੈ। ਪ੍ਰਾਚੀਨ ਕਾਲ ਦੇ ਵਿਚ ਤੇ ਵਲਦੀਅਤ ਦੇ ਖਾਨੇ ਵਿਚ ਮਾਂ ਦਾ ਹੀ ਨਾਮ ਲਿਖਦੇ ਸਨ। ਈਰਾਨ ਦੇ ਵਿਚ ਅਜ ਵੀ ਮਾਂ ਦਾ ਨਾਮ ਲਿਖਦੇ ਨੇ ਕਿਉਂ ? ਇਸਲਾਮ ਦੇ ਵਿਚ ਤਲਾਕ ਤੇ ਚਾਰ ਚਾਰ ਸ਼ਾਦੀਆਂ ਦੀ ਨੌਬਤ ਹੈ। ਇਸ ਨੌਬਤ ਕਰਕੇ ਅਕਸਰ ਪੁਰਸ਼ ਬੱਚੇ ਵੀ ਛੋੜ ਜਾਂਦੇ ਨੇ, ਪਤਨੀ ਵੀ ਛੋੜ ਜਾਂਦੇ ਨੇ। ਪਰ ਮਮਤਾ ਦੀ ਮਾਰੀ ਹੋਈ ਮਾਂ ਬਚਿਆਂ ਨੂੰ ਨਹੀਂ ਛੋੜਦੀ। ਮਮਤਾ ਹੈ, ਬੜੀ ਪ੍ਰਬਲ ਮਮਤਾ ਹੈ। ਉਹ ਪਾਲਣ-ਪੋਸ਼ਣ ਕਰਦੀ ਹੈ। ਇਸ ਵਾਸਤੇ ਈਰਾਨ ਦੇ ਕਾਨੂੰਨ ਦੇ ਮੁਤਾਬਿਕ ਵਲਦੀਅੱਤ ਦੇ ਖਾਨੇ ਵਿਚ ਮਾਂ ਦਾ ਨਾਮ ਲਿਖਦੇ ਸਨ ਪਿਉ ਦਾ ਨਹੀਂ।

ਇਨਸਾਨ ਤੋਂ ਉਤਮ ਹੋਰ ਕੁਛ ਵੀ ਨਹੀਂ। ਇਹ ਭਗਵਾਨ ਹੋ ਸਕਦਾ ਹੈ। ਪਸ਼ੂ ਨਹੀਂ ਹੋ ਸਕਦਾ। ਪਸ਼ੂ ਨੂੰ ਭਗਵਾਨ ਹੋਣ ਵਾਸਤੇ ਮਨੁਖ ਬਣਨਾ ਪਵੇਗਾ। ਦੇਵਤਾ ਨਹੀਂ ਹੋ ਸਕਦਾ। ਦੇਵਤੇ ਨੂੰ ਭਗਵਾਨ ਬਣਨ ਵਾਸਤੇ ਮਨੁਸ਼ ਹੋਣਾ ਪਵੇਗਾ। ਰਸਤਾ ਹੈ ਮਾਨੁਸ਼ ਜਾਮਾ ਭਾਵ ਮਨੁਖਾ ਜਨਮ, ਮਨੁੱਖ ਬਣਕੇ ਇਥੋਂ ਹੀ ਲੰਘਣਾ ਪਵੇਗਾ। ਇਸ ਚੌਂਕ ਤੋਂ ਹੀ ਲੰਘਣਾ ਪਵੇਗਾ। ਇਸ ਚੌਰਾਹੇ ਤੋਂ ਹੀ ਪਾਰ ਹੋਣਗੇ ਪਸ਼ੂ। ਮਨੁਖੀ ਜਨਮ ਧਾਰ ਕੇ ਹੀ ਪਾਰ ਹੋਣਗੇ ਭੂਤ ਤੇ ਪ੍ਰੇਤ। ਤਾਂ ਜਾ ਕੇ ਜੋ ਹੈ ਖੇਡ ਬਣੇਗੀ। ਧੰਨੁ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਆਪਣੀ ਮਤ ਦੇ ਵਿਚ ਹੀ ਸਾਰਾ ਫਤੂਰ ਹੈ। ਜੀਵਨ ਦੇ ਲਕਸ਼ ਦੋ ਹੋ ਸਕਦੇ ਨੇ। ਹੰਕਾਰ ਦੀ ਖਾਤਰ ਜੀਵਣਾ, ਨਿਰੰਕਾਰ ਦੀ ਖਾਤਰ ਜੀਵਣਾ। ਆਪਣੀ ਮਤ ਵਿਚ ਸਿਵਾਏ ਹੰਕਾਰ ਤੋਂ ਹੋਰ ਕੁਛ ਵੀ ਨਹੀਂ ਹੁੰਦਾ। ਹੰਕਾਰ ਇਸ ਸਦੀ ਵਿਚ ਬਹੁਤ ਵਧ ਗਿਆ ਹੈ ਕਿਉਂਕਿ ਜਾਨਣ ਦਾ ਹੰਕਾਰ ਹੁੰਦਾ ਹੈ। ਅਜ ਮਨੁੱਖ ਬਹੁਤ ਜ਼ਿਆਦਾ ਪੜ੍ਹ ਲਿਖ ਗਿਆ ਹੈ ਤੇ ਇਸਦਾ ਬੜਾ ਪਰਬਲ ਹੰਕਾਰ ਹੈ। ਮਹਾਰਾਜ ਕਹਿੰਦੇ ਨੇ ਇਹ ਆਪਣੀ ਅਕਲ ਹੀ ਬੰਧਨ ਹੈ। ਇਸ ਅਕਲ ਨੂੰ ਇਥੇ ਰਖ। ਤੇ ਫਿਰ ਬੇ-ਅਕਲ ਹੋ ਕੇ ਕਿਵੇਂ ਵਿਚਰੀਏ। ਨਹੀਂ, ਗੁਰੂ ਕਹਿੰਦਾ ਹੈ ਮੇਰੀ ਅਕਲ ਲੈ ਕੇ ਜਾ। ਮਨੁਖ ਆਪਣੇ ਹੱਥ ਕਿਸੇ ਨੂੰ ਨਹੀਂ ਦੇ ਸਕਦਾ, ਪੈਰ ਕਿਸੇ ਨੂੰ ਨਹੀਂ

ਦੇ ਸਕਦਾ। ਨਕ ਨਹੀਂ ਦੇ ਸਕਦਾ।। ਜ਼ੁਬਾਨ ਨਹੀਂ ਦੇ ਸਕਦਾ। ਦੰਦ ਨਹੀਂ ਦੇ ਸਕਦਾ, ਅੱਖਾਂ ਨਹੀਂ ਦੇ ਸਕਦਾ। ਕੰਨ ਨਹੀਂ ਦੇ ਸਕਦਾ, ਆਪਣੀ ਸਮਝ ਦੇ ਸਕਦਾ ਹੈ। ਆਪਣੇ ਵਿਚਾਰ ਦੇ ਸਕਦਾ ਹੈ। ਬ-ਸ਼ਰਤ ਹੈ ਅਗਲਾ ਵਿਚਾਰ ਲੈਣ ਨੂੰ ਤਿਆਰ ਹੋਵੇ। ਸਮਝ ਲੈਣ ਨੂੰ ਤਿਅਰ ਹੋਵੇ। ਗੁਰਬਾਣੀ ਦੇ ਪਾਠ ਦਾ ਹੋਰ ਕੀ ਮਤਲਬ ਹੈ, ਗੁਰੂ ਤੇਰੇ ਮੁਤਾਬਿਕ ਜੀਵਣ ਬਤੀਤ ਕਰਾਂਗੇ। ਹੁਣ ਤੇਰੀ ਮਤ ਦੇ ਮੁਤਾਬਿਕ ਤੇਰੇ ਬੋਲਾਂ ਨਾਲ ਜੀਵਣ ਬਤੀਤ ਕਰਾਂਗੇ। ਆਪਣੀ ਮਤ ਦੇ ਵਿਚ ਹੰਕਾਰ ਹੈ, ਗੁਰੂ ਦੀ ਮਤ ਵਿਚ ਨਿਰੰਕਾਰ ਹੈ। ਆਪਣੀ ਮਤ ਦੇ ਵਿਚ ਲੋਭ ਹੈ, ਗੁਰੂ ਦੀ ਮਤ ਦੇ ਵਿਚ ਸਬਰ ਸੰਤੋਖ ਹੈ। ਆਪਣੀ ਮਤ ਦੇ ਵਿਚ ਤਾਂ ਬੜਾ ਪਰਬਲ ਕਾਮ ਹੈ, ਕ੍ਰੋਧ ਹੈ, ਮੋਹ ਹੈ। ਗੁਰੂ ਦੀ ਮਤ ਦੇ ਵਿਚ ਸ਼ੀਲ ਹੈ, ਸੰਜਮ ਹੈ, ਪ੍ਰੇਮ ਹੈ, ਦਇਆ ਹੈ। ਗੁਰੂ ਦੀ ਮਤ ਦੁਆਰਾ ਜੀਵਣਾ ਰੱਬੀ ਗੁਣਾਂ ਵਿਚ ਜੀਵਣਾ ਹੈ। ਆਪਣੀ ਮਤ ਦੁਆਰਾ ਜੀਵਣਾ ਆਪਣੇ ਅਉਗੁਣਾਂ ਵਿਚ ਜੀਵਣਾ ਹੈ। ਆਪਣੀ ਮਤ ਹੀ ਬੰਧਨ ਹੈ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ :—

**ਤਿਆਗੇਂ ਮਨ ਕੀ ਮਤੜੀ...।**

ਇਸਦਾ ਹੀ ਤਿਆਗ ਕਰ ਦੇ, ਇਹੀ ਤੇਰੇ ਲਈ ਬੰਧਨ ਹੈ, ਅਗਰ ਆਪਣੀ ਮਤ ਹੈ, ਤੇ ਇਸ ਦੇ ਮੁਤਾਬਿਕ ਜੀ ਰਹੇ ਹਾਂ ਤਾਂ ਫਿਰ ਜਨਮ ਮਰਣ ਦਾ ਬੰਧਨ ਵੀ ਹੋਵੇਗਾ। ਇਹ ਦੂਜੀ ਹੱਥ-ਕੜੀ ਵੀ ਹੋਵੇਗੀ। ਫਿਰ ਕਰਮਾਂ ਦਾ ਬੰਧਨ ਵੀ ਹੋਵੇਗਾ, ਇਹ ਬੇੜੀਆਂ ਵੀ ਹੋਵਣਗੀਆਂ। ਫਿਰ ਗੁਨਾਹਾਂ ਤੇ ਪਾਪਾਂ ਦਾ ਬੰਧਨ ਵੀ ਹੋਵੇਗਾ। ਇਹ ਬੇੜੀਆਂ ਅਤੇ ਹੱਥ-ਕੜੀਆਂ ਵੀ ਹੋਵਣਗੀਆਂ। ਆਪਣੀ ਮਤ ਦਾ ਤਿਆਗ ਕਰ ਦੇ ਗੁਰੂ ਦੀ ਮਤ ਲੈ ਜਾ, ਸਾਰੀਆਂ ਹੀ ਬੇੜੀਆਂ ਟੁਟ ਜਾਣਗੀਆਂ। ਸਾਰੀਆਂ ਹੱਥਕੜੀਆਂ ਖੁਲ੍ਹ ਜਾਣਗੀਆਂ। ਸਾਰੀਆਂ ਜੰਜੀਰਾਂ ਟੁਟ ਜਾਣਗੀਆਂ ਤੂੰ ਮੁਕਤ ਹੋ ਜਾਇੰਗਾ। ਚੂੰਕਿ ਇਸ ਵਾਕ ਦੇ ਵਿਚ ਐਸਾ ਹੀ ਕੁਝ ਫੁਰਮਾਨ ਕੀਤਾ ਹੈ ਕਿ ਪਰੀਪੂਰਣ ਪ੍ਰਮਾਤਮਾ ਨੇ ਕ੍ਰਿਪਾ ਕੀਤੀ ਹੈ ਬੰਧਨਾਂ ਤੋਂ ਬਚਾ ਦਿੱਤਾ ਹੈ, ਆਜ਼ਾਦ ਹੋ ਗਏ।

ਭਾਰਤ ਦਾ ਮੁਨੀਸ਼ ਧਰਮ ਦੇ ਫਲ ਨੂੰ ਮੁਕਤੀ ਮੰਨਦਾ ਹੈ ਅਤੇ ਗੁਰਮਤਿ ਆਪਣੇ ਮਨ ਨੂੰ ਬੰਧਨ ਦਾ ਕਾਰਣ ਮੰਨਦੀ ਹੈ। ਮਹਾਤਮਾ ਬੁਧ ਇਸ ਨੂੰ ਕਰਮ ਮੰਨਦੇ ਨੇ। ਆਪਣੇ ਕਰਮ ਹੀ ਬੰਧਨ ਨੇ। ਪ੍ਰਾਚੀਨ ਭਾਰਤ ਦੇ ਰਿਸ਼ੀ ਮੁਨੀ ਕਹਿੰਦੇ ਨੇ ਜਨਮ-ਮਰਣ ਹੀ ਬੰਧਨ ਨੇ। ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਕਹਿੰਦੇ ਨੇ ਗੁਨਾਹ ਹੀ ਬੰਧਨ ਨੇ। ਈਸਾ ਵੀ ਏਹੀ ਕਹਿੰਦੇ ਨੇ ਗੁਨਾਹ ਹੀ ਬੰਧਨ ਨੇ। ਜੇਕਰ ਗੁਨਾਹ ਹੀ ਬੰਧਨ ਨੇ, ਤੇ ਬੰਧਨਾਂ ਨੂੰ ਕਿਵੇਂ ਤੋੜੀਏ ? ਸਵਾਬ (Virtuous deed) ਕਰਕੇ, ਪੁੰਨ ਕਰਕੇ। ਗੁਰਬਾਣੀ ਨਹੀਂ ਮੰਨਦੀ।

ਗੁਰਬਾਣੀ ਕਹਿੰਦੀ ਹੈ ਪੁੰਨ ਨਾਲ ਪਾਪ ਨਹੀਂ ਕੱਟੇ ਜਾਣਗੇ। ਪੁੰਨ ਕਰਦਿਆਂ ਹੋਇਆਂ ਵੀ ਪਾਪ ਹੋਈ ਜਾਣਗੇ।

**ਪਾਪ ਪੁੰਨ ਦੋਇ ਏਕ ਸਮਾਨ॥**

ਅਗਰ ਬਾਰੀਕੀ ਨਾਲ ਲਵੋਗੇ, ਜੋ ਬੜੇ ਬੜੇ ਦਾਨੀ ਮਿਲਣਗੇ, ਬੇਈਮਾਨੀ ਵੀ ਚਲਦੀ ਹੈ, ਸਤਸੰਗ ਵੀ ਚਲਦਾ ਹੈ, ਕੁਸੰਗਤ ਵੀ ਚਲਦੀ ਹੈ। ਕਾਰਣ ਕੀ ਹੈ ? ਸਭ ਕੁਛ ਆਪਣੀ ਮਤ ਦੇ ਮੁਤਾਬਿਕ ਹੋ ਰਿਹਾ ਹੈ। ਆਪਣੀ ਮਤ ਦੇ ਵਿਚ ਗਹਿਰਾਈ ਨਹੀਂ ਹੁੰਦੀ। ਅਨੁਭਵ ਨਹੀਂ ਹੁੰਦਾ। ਸੂਚਨਾਵਾਂ ਹੁੰਦੀਆਂ ਨੇ। ਸਿਰਫ ਸੂਚਨਾਵਾਂ। ਇਸ ਵਾਸਤੇ ਇਕਬਾਲ ਨੇ ਤੇ ਬੜੀ ਕੀਮਤੀ ਗੋਸ਼ਟੀ ਲਿਖ ਦਿਤੀ ਹੈ।

*ਖ਼ਿਰਦ ਕੇ ਪਾਸ ਖ਼ਬਰ ਕੇ ਸਿਵਾ ਕੁਛ ਭੀ ਨਹੀਂ।*
*ਤੇਰਾ ਇਲਾਜ਼ ਨਜ਼ਰ ਕੇ ਸਿਵਾ ਕੁਛ ਭੀ ਨਹੀਂ।*

ਫਿਰ ਦੋਹਾਂ ਦਾ ਸੰਵਾਦ ਲਿਖਦਾ ਹੈ।

*ਹੈ ਤੁਝੇ ਵਾਸਤਾ ਮਜ਼ਾਹਿਰ ਸੇ ਔਰ ਬਾਤਿਨ ਸੇ ਆਸ਼ਨਾ ਹੂੰ ਮੈਂ।*

ਹਿਰਦਾ ਕਹਿੰਦਾ ਹੈ ਅਕਲ ਨੂੰ ਤੈਨੂੰ ਸਿਰਫ ਅਕਾਰ ਦਾ ਪਤਾ ਹੈ। ਮੈਂ ਨਿਰਾਕਾਰ ਨੂੰ ਵੀ ਜਾਣਦਾ ਹਾਂ। ਭਾਵੁਕ ਮਨੁੱਖ ਹੀ ਸੰਬੰਧ ਜੋੜ ਸਕਦਾ ਹੈ, ਬਹੁਤਾ ਅਕਲ ਦੀ ਦੁਨੀਆਂ ਦੇ ਵਿਚ ਰਹਿਣ ਵਾਲਾ ਨਹੀਂ। ਬੜੇ ਬੜੇ ਪੰਡਿਤ ਹੈਰਾਨ ਹੋ ਗਏ ਸਨ, ਰਵਿਦਾਸ ਭਗਤ ਬਣ ਗਿਆ ਹੈ। ਬ੍ਰਹਮ ਗਿਆਨੀ ਹੋ ਗਿਆ ਹੈ। ਹੈਰਾਨ ਹੋ ਗਏ ਸਨ। ਇਹ ਸਧਨਾ, ਇਹ ਤੇ ਮਾਸ ਵੇਚਦਾ ਸੀ। ਇਹ ਤੇ ਕਸਾਈ ਸੀ, ਇਹ ਬ੍ਰਹਮ ਗਿਆਨੀ ਹੋ ਗਿਆ ਹੈ। ਇਹ ਨਾਮ ਦੇਵ, ਇਹ ਤੇ ਛੀਂਬਾ ਸੀ, ਸ਼ੂਦਰ ਸੀ, ਵਿਚਾਰੇ ਨੂੰ ਮਾਰ ਮਾਰ ਕੇ ਮੰਦਰ ਵਿਚੋਂ ਵੀ ਕਢਿਆ।

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥**
(ਅੰਕ 1292)

ਐਹ ਮੇਰੇ ਪਿਤਾ ! ਹੇ ਮੇਰੇ ਪ੍ਰਭੂ। ਮੈਨੂੰ ਤੇ ਇਨ੍ਹਾਂ ਨੇ ਸ਼ੂਦਰ ਸ਼ੂਦਰ ਕਹਿ ਕੇ ਬਾਹਰ ਕਢ ਮਾਰਿਆ ਹੈ, ਬੈਠਣ ਵੀ ਨਹੀਂ ਦਿਤਾ। ਪਰ ਇਹ ਤੇ ਬ੍ਰਹਮ ਗਿਆਨੀ ਹੋ ਗਿਆ ਹੈ। ਇਹ ਤੇ ਮਹਾਨ ਭਗਤ ਹੋ ਗਿਆ ਹੈ। ਨਾਮ ਦੇਵ ਨੇ ਹਿਰਦਾ ਅਗੇ ਕੀਤਾ ਹੈ। ਉਨ੍ਹਾਂ ਪੰਡਿਤਾਂ ਨੇ ਆਪਣੀ ਅਕਲ ਅਗੇ ਕੀਤੀ ਹੋਈ ਸੀ। ਹਿਰਦਾ ਅਗੇ ਕੀਤਾ ਹੈ। ਹਿਰਦਾ ਅਕਲ ਨੂੰ ਕਹਿ ਰਿਹਾ।

*ਇਲਮ ਤੁਝ ਸੇ ਇਲਮ ਤੋ ਮਾਰਫਤ ਮੁਝ ਸੇ*
*ਤੂ ਖ਼ੁਦਾ ਜੋ ਖ਼ੁਦਾ ਨੁਮਾ ਹੂੰ ਮੈਂ।।*

ਅਕਲ ਤੂੰ ਸਿਰਫ ਖ਼ੁਦਾ ਦੀਆਂ ਗਲਾਂ ਕਰਨ ਵਾਲੀ ਹੈਂ। ਮੈਂ ਖ਼ੁਦਾ ਦਾ ਰੂਪ ਹੀ ਹੋ ਗਿਆ ਹਾਂ। ਤੇਰੇ ਕੋਲ ਕੇਵਲ ਇਲਮ ਹੈ। ਮੇਰੇ ਕੋਲ ਮਾਰਫਤ ਹੈ। ਮਾਰਫਤ (ਸ਼ਰਧਾ ਦੀ ਦੁਨੀਆ), ਭਾਵਨਾ ਦੀ ਦੁਨੀਆਂ। ਤੇਰੇ ਕੋਲ ਇਲਮ ਹੈ, ਸੰਸਾਰ ਦਾ ਗਿਆਨ ਹੈ। ਮੇਰੇ ਕੋਲ ਸ਼ਰਧਾ ਹੈ, ਭਾਵਨਾ ਹੈ।

*ਇਲਮ ਤੁਝ ਸੇ ਤੋ ਮਾਰਫਤ ਮੁਝ ਸੇ*
*ਤੂ ਖ਼ੁਦਾ ਜੋ ਖ਼ੁਦਾ ਨੁਮਾ ਹੂੰ ਮੈਂ।*

(ਡਾ. ਮੁਹੰਮਦ ਇਕਬਾਲ)

ਇਲਮ ਦੀ ਇੰਤਹਾ ਹੈ ਬੇਚੈਨੀ, ਲੇਕਿਨ ਇਸ ਮਰਜ਼ ਕੀ ਦਵਾ ਹੂੰ ਮੈਂ। ਇਲਮ ਦੀ ਇੰਤਹਾ, ਬਹੁਤੀ ਪੜ੍ਹਾਈ ਲਿਖਾਈ ਦੀ ਇੰਤਹਾ ਕੀ ਹੈ ? ਮਹਾਨ ਬੇਚੈਨੀ, ਪਰੇਸ਼ਾਨੀ। ਦੁਨੀਆਂ ਦੇ ਚੋਟੀ ਦੇ ਚਿੰਤਕ ਪੜ੍ਹੇ ਲਿਖੇ ਮਨੁਖ ਨੀਤੀਸ਼ੇ ਔਰ ਫਰਾਈਡ ਪਾਗਲ ਹੋ ਕੇ ਮਰੇ ਨੇ। ਆਪਣੇ ਵਕਤ ਦੇ ਚੋਟੀ ਦੇ ਦਾਨਾ ਮਨੁੱਖ, ਮਹਾਨ ਮਨੁੱਖ, ਅਕਲ ਦੇ ਧਨੀ, ਪਾਗਲ ਹੋ ਕੇ ਮਰੇ ਨੇ।

*ਅਕਲ ਦੀ ਇੰਤਹਾ ਹੈ ਬੇਚੈਨੀ...।*

ਜਿਤਨਾ ਸਿਆਣਾ ਮਨੁੱਖ ਹੋਵੇਗਾ, ਬੇਚੈਨ ਹੋ ਜਾਏਗਾ, ਪਰੇਸ਼ਾਨ ਹੋ ਜਾਏਗਾ। ਅਕਲਮੰਦ ਬੰਦੇ ਨੂੰ, ਜਿਹੜਾ ਬੜਾ ਸਿਆਣਾ ਹੋਵੇ। ਇਹ ਬੇਚੈਨੀ ਕਿਤਨੀ ਹੋ ਜਾਂਦੀ ਹੈ ਗਾਲਿਬ ਇੰਞ ਕਹਿੰਦਾ ਹੈ :-

*ਬੇਚੈਨੀਆਂ ਸਾਰੇ ਜਹਾਂ ਕੀ ਸਮੇਟ ਕਰ*
*ਜਬ ਕੁਛ ਨ ਬਨਾਂ ਤੋ ਮੇਰਾ ਦਿਲ ਬਨਾ ਦੀਆ।*

ਖ਼ੁਦਾ ਤੇਰੇ ਕੋਲੋਂ ਕੁਛ ਬਣਿਆ ਨਹੀਂ। ਦੁਨੀਆਂ ਦੀਆਂ ਸਾਰੀਆਂ ਪਰੇਸ਼ਾਨੀਆਂ ਇਕੱਠੀਆਂ ਕਰਕੇ ਤੂੰ ਗ਼ਾਲਿਬ ਨੂੰ ਬਣਾ ਦਿਤਾ ਹੈ। ਸਾਰੇ ਦੁਖ ਲਈ ਫਿਰਦਾ ਹੈ। ਸਾਰੀਆਂ ਚਿੰਤਾਵਾਂ, ਸਾਰੇ ਫਿਕਰ ਸਾਰੀ ਬੇਚੈਨੀ।

*ਇਲਮ ਕੀ ਇੰਤਹਾ ਹੈ ਬੇਤਾਬੀ ਔਰ ਇਕ ਮਰਜ਼ ਕੀ ਮਗਰ ਦਵਾ ਹੂੰ ਮੈਂ।*

ਭਾਵਨਾ, ਸ਼ਰਧਾ ਜਿਥੇ ਹੋਵੇ ਉਥੇ ਚਿੰਤਾ ਕਿਹੜੀ ਗਲ ਦੀ। ਭਾਵਨਾ ਮਨੁੱਖ ਨੂੰ ਭਗਵਾਨ ਜੈਸਾ ਬਣਾ ਦਿੰਦੀ ਹੈ। ਪਰ ਇਹ ਤਾਂ ਹੁੰਦੀ ਹੈ, ਜੇ ਅਕਲ ਨੂੰ ਗੁਰਦਵਾਰੇ ਦੇ ਦਰਵਾਜ਼ੇ ਤਕ ਤੇ ਲਿਆਈਏ, ਅਗੇ ਨਾ ਲਿਆਈਏ ਅਗੇ ਹਿਰਦੇ

ਨੂੰ ਕਰੀਏ ਤਾਂ ਖੇਡ ਬਣੇਗੀ। ਪਰ ਜਿਹੜੇ ਆਪਣੀ ਅਕਲ ਹੀ ਲੈ ਕੇ ਆ ਜਾਂਦੇ ਨੇ ਖੇਡ ਨਹੀਂ ਬਣਦੀ। ਆਪਣੀ ਅਕਲ ਹੀ ਬੰਧਨ ਹੈ, ਸਤਿਗੁਰ ਦੀ ਬਾਣੀ ਦਾ ਅਧਿਐਨ ਕਰਦਿਆਂ ਹੋਇਆਂ ਜੋ ਕੁਝ ਪਲੇ ਪਿਆ ਹੈ। ਮਨੁੱਖ ਦੀ ਆਪਣੀ ਸਮਝ ਹੀ ਬੰਧਨ। ਆਪਣੀ ਮਤ ਹੀ ਬੰਧਨ ਹੈ। ਮਨੁੱਖ ਬਹੁਤ ਕੁਛ ਦਾ ਤਿਆਗ ਕਰ ਸਕਦਾ ਹੈ, ਪਰ ਮਨ ਦੀ ਮਤ ਦਾ ਤਿਆਗ ਨਹੀਂ ਕਰਦਾ। ਕਬੀਰ ਕਹਿੰਦੇ ਨੇ :–

**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥**
(ਅੰਕ 339)

ਪ੍ਰਮਾਤਮਾ ਨੇ ਤੇ ਮੇਰੀ ਮਤ ਹੀ ਚੁਰਾ ਲਈ, ਖੋਹ ਕੇ ਲੈ ਗਿਆ ਹੈ। ਹੁਣ ਮੇਰੇ ਕੋਲ ਆਪਣੀ ਮਤ ਨਹੀਂ ਹੈ। ਪ੍ਰਮਾਤਮਾ ਮੇਰੀ ਮਤ ਲੈ ਗਿਆ ਹੈ। ਫਿਰ ਤੁਸੀਂ ਕਿਵੇਂ ਵਿਚਰਦੇ ਪਏ ਹੋ। ਕਬੀਰ ਕਹਿੰਦੇ ਹੁਣ ਅਸੀਂ ਰੱਬ ਦੀ ਮਤ ਨਾਲ ਕੰਮ ਪਏ ਕਰਦੇ ਹਾਂ। ਹੁਣ ਅਸੀਂ ਜੀਂਵਦੇ ਪਏ ਹਾਂ ਪ੍ਰਮਾਤਮਾ ਦੀ ਅਕਲ ਨਾਲ। ਹੁਣ ਬੋਲਣਾ ਹੈ ਪ੍ਰਮਾਤਮਾ ਦੀ ਅਕਲ ਨਾਲ। ਹੁਣ ਵੇਖਣਾ ਹੈ ਪ੍ਰਮਾਤਮਾ ਦੀ ਮਤ ਨਾਲ। ਹੁਣ ਖਾਣਾ ਪੀਣਾ ਹੈ ਪ੍ਰਮਾਤਮਾ ਦੀ ਮਤ ਨਾਲ। ਹੁਣ ਜੀਵਣਾ ਹੈ ਪ੍ਰਮਾਤਮਾ ਦੀ ਮਤ ਨਾਲ। ਹੁਣ ਹੱਸਣਾ ਤੇ ਰੋਣਾ ਹੈ ਪ੍ਰਮਾਤਮਾ ਦੀ ਮਤ ਨਾਲ। ਹੁਣ ਜੀਵਣਾ ਤੇ ਮਰਣਾ ਹੈ ਪ੍ਰਮਾਤਮਾ ਦੀ ਮਤ ਨਾਲ। ਪ੍ਰਮਾਤਮਾ ਦੀ ਮਤ ਨਾਲ ਜੋ ਕੁਝ ਵੀ ਹੋ ਰਿਹਾ ਹੈ ਸਭ ਠੀਕ, ਹੋ ਰਿਹਾ ਹੈ। ਆਪਣੀ ਮਤ ਨਾਲ ਜੋ ਕੁਝ ਵੀ ਹੋ ਰਿਹਾ ਹੈ, ਸਭ ਗਲਤ, ਇਕ ਵੀ ਠੀਕ ਨਹੀਂ। ਆਪਣੀ ਮਤ ਨਾਲ ਕੀਤਾ ਹੋਇਆ ਬੰਧਨ ਬਣ ਜਾਏਗਾ। ਗੁਰੂ ਦੀ ਮਤ ਧਾਰਨ ਕੀਤੀ ਤੇ ਸਾਰੇ ਬੰਧਨ ਟੁਟ ਜਾਣਗੇ। ਫਿਰ ਬੋਲਾਂਗੇ, ਬੋਲਣ ਬੰਧਨ ਨਹੀਂ ਬਣੇਗਾ, ਖਾਵਾਂਗੇ, ਖਾਣਾ ਬੰਧਨ ਨਹੀਂ ਬਣੇਗਾ, ਹੱਸਾਂਗੇ, ਹੱਸਣਾ ਬੰਧਨ ਨਹੀਂ ਬਣੇਗਾ। ਰੋਵਾਂਗੇ, ਰੋਣਾ ਵੀ ਬੰਧਨ ਨਹੀਂ ਬਣੇਗਾ। ਜੀਵਾਂਗੇ, ਜੀਵਣਾ ਬੰਧਨ ਨਹੀਂ ਬਣੇਗਾ। ਕ੍ਰਿਤ ਕਰਾਂਗੇ, ਕੰਮ ਕਾਰ ਕਰਾਂਗੇ, ਇਹ ਬੰਧਨ ਨਹੀਂ ਬਣਨਗੇ। ਪਰ ਆਪਣੀ ਮਤ ਨਾਲ ਜੋ ਕੁਛ ਵੀ ਕਰਦੇ ਪਏ ਹਾਂ। ਸਮਝ ਲੈਣਾ ਸਭ ਕੁਛ ਕੀਤਾ ਹੋਇਆ ਬੰਧਨ ਹੈ। ਆਪਣੀ ਮਤ ਨਾਲ ਜੋ ਕਰਾਂਗੇ ਬੰਧਨ ਹੈ। ਮਹਾਤਮਾ ਬੁਧ ਇਸ ਦੂਸਰੇ ਪਹਿਲੂ ਨੂੰ ਪਕੜਦੇ ਨੇ, ਇਹ ਕਰਨਾ ਹੀ ਬੰਧਨ ਹੈ, ਕਰਮ ਹੀ ਬੰਧਨ ਹੈ। ਪਰ ਕਿਹੜਾ ਕਰਮ ਬੰਧਨ ਹੈ। ਜੋ ਮੈਂ ਆਪਣੀ ਮਤ ਨਾਲ ਕੀਤਾ ਹੈ, ਉਹ ਬੰਧਨ ਹੈ। ਆਖਰ ਕਰਮ ਵੀ ਤੇ ਕਿਧਰੋਂ ਆਉਣਗੇ ਨਾ। ਕਰਮ ਨੂੰ ਕਰਨ ਵਾਸਤੇ ਵੀ ਤੇ ਕੁਝ ਸਮਝ ਚਾਹੀਦੀ ਹੈ। ਕਰਮ ਹੀ ਬੰਧਨ ਨੇ, ਪਾਪ ਹੀ ਬੰਧਨ ਨੇ, ਗੁਨਾਹ ਹੀ ਬੰਧਨ ਨੇ, ਜਨਮ ਤੇ ਮਰਣ ਹੀ ਬੰਧਨ ਨੇ। ਆਪਣੀ ਮਤ ਹੈ

ਤੇ ਕਰਮਾਂ ਦੇ ਬੰਧਨ ਵੀ ਚਲਦੇ ਰਹਿਣਗੇ। ਆਪਣੀ ਮਤ ਹੈ ਤੇ ਪਾਪਾਂ ਦੇ ਬੰਧਨ ਵੀ ਚਲਦੇ ਰਹਿਣਗੇ। ਆਪਣੀ ਮਤ ਗੰਵਾ ਦਿਤੀ ਹੈ ਤੇ ਗੁਰੂ ਦੀ ਮਤ ਲੈ ਲਈ ਹੈ। ਸਾਰੇ ਹੀ ਬੰਧਨ ਟੁਟ ਗਏ। ਇਸ ਤਰ੍ਹਾਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਮਹਾਂਵਾਕ ਵਿਚ ਜੋ ਕਹਿ ਰਹੇ ਨੇ ਸਿਲਸਿਲੇ ਵਾਰ ਅਖਰੀ ਅਰਥ ਪੜ੍ਹੋ।

**ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥**

ਮੇਰੇ ਤੇ ਕ੍ਰਿਪਾ ਕੀਤੀ ਬਖਸ਼ਿਸ਼ ਕੀਤੀ, ਆਪਣਾ ਨਾਮ, ਆਪਣੀ ਸਮਝ, ਆਪਣਾ ਗਿਆਨ, ਮੇਰੀ ਝੋਲੀ ਵਿਚ ਪਾਇਆ, ਸਾਰੇ ਬੰਧਨਾਂ ਤੋਂ ਮੈਨੂੰ ਬਚਾ ਲਿਆ ਹੈ, ਛੁਡਾ ਲਿਆ ਹੈ।

**ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥**

ਮਨੁੱਖ ਆਪਣੀ ਮਤ ਨਾਲ ਜੋ ਕੁਛ ਕਰਦਾ ਹੈ, ਧੰਧਾ ਕਰਦਾ ਹੈ, ਚਾਹੇ ਕੰਮ ਕਰਦਾ ਹੈ, ਸਾਰੇ ਹੀ ਸਿਰ ਦਾ ਬੋਝ ਬਣ ਜਾਂਦੇ ਹਨ। ਜੈਸੇ ਗੁਰੂ ਦੀ ਮਤ ਲਈਏ ਤੇ ਗੁਰੂ ਦਾ ਚਾਨਣਾ ਹੋਇਆ ਹੈ, ਮਹਾਰਾਜ ਕਹਿੰਦੇ ਨੇ ਮਨ ਵਿਚੋਂ ਸਾਰਾ ਹੀ ਧੰਧੇ ਦਾ ਬੋਝ ਨਿਕਲ ਗਿਆ ਹੈ। ਹੁਣ ਧੰਧਾ ਵੀ ਸੇਵਾ ਬਣ ਗਿਆ ਹੈ। ਹਾਲਾਂਕਿ ਸੇਵਾ ਬੋਝ ਨਹੀਂ ਹੁੰਦੀ, ਧੰਧਾ ਬੋਝ ਹੁੰਦਾ ਹੈ। ਐਸਾ ਮਨੁਖ ਦੁਕਾਨ ਤੇ ਵੀ ਬੈਠਾ ਹੈ ਤੇ ਸੇਵਾ ਕਰ ਰਿਹਾ ਹੈ। ਕਬੀਰ ਦੇ ਚੇਲਿਆਂ ਨੇ ਕਬੀਰ ਨੂੰ ਕਿਹਾ ਸੀ, ਹੁਣ ਤੁਸੀਂ ਬਜ਼ੁਰਗ ਹੋ ਗਏ ਹੋ ਤੇ ਹੁਣ ਸਾਰੇ ਤੁਹਾਨੂੰ ਸੰਤ ਜੀ, ਸੰਤ ਜੀ ਕਰਕੇ ਬੁਲਾਉਂਦੇ ਨੇ, ਹੁਣ ਖੱਡੀ ਤੇ ਬੈਠ ਕੇ ਕਪੜਾ ਨਾ ਬੁਣਿਆ ਕਰੋ। ਚੰਗੇ ਨਹੀਂ ਲਗਦੇ, ਫਿਰ ਤੁਸੀਂ ਬਾਜ਼ਾਰ ਦੇ ਵਿਚ ਵੇਚਣ ਵੀ ਜਾਂਦੇ ਹੋ। ਕਾਹਦੇ ਲਈ ਬਣਾਉਂਦੇ ਹੋ, ਕਿਉਂ ਬਣਾਉਂਦੇ ਹੋ, ਇਹ ਨਾ ਕਰੋ। ਪਤਾ ਹੈ ਕਬੀਰ ਨੇ ਕੀ ਆਖਿਆ ਸੀ। ਪਹਿਲੇ ਮੈਂ ਕਪੜਾ ਬੁਣਦਾ ਸੀ ਆਪਣੀ ਉਪਜੀਵਿਕਾ ਲਈ, ਸਿਰਫ ਏਨਾਂ ਹੀ ਮੇਰਾ ਮੁੱਦਾ ਸੀ। ਹੁਣ ਤੇ ਮੈਂ ਕਪੜਾ ਰਾਮ ਨੂੰ ਪਹਿਨਾਉਂਦਾ ਹਾਂ। ਭਗਵਾਨ ਨੂੰ ਪਹਿਨਾਉਂਦਾ ਹਾਂ। ਹੁਣ ਤੇ ਮੈਂ ਪ੍ਰਮਾਤਮਾ ਲਈ ਬੁਣਦਾ ਹਾਂ। ਹੁਣ ਤੇ ਜਿਹੜੇ ਗਾਹਕ ਮੇਰੇ ਕੋਲ ਆਉਂਦੇ ਨੇ, ਪ੍ਰਮਾਤਮਾ ਹੀ ਆਉਂਦਾ ਹੈ ਲੈਣ ਵਾਸਤੇ। ਮੈਨੂੰ ਉਪਜੀਵਿਕਾ ਦੇ ਜਾਂਦਾ ਹੈ। ਪਹਿਲੇ ਮੈਂ ਆਪਣੀ ਉਪਜੀਵਿਕਾ ਵਾਸਤੇ ਬੁਣਦਾ ਸੀ। ਹੁਣ ਮੈਂ ਪ੍ਰਭੂ ਵਾਸਤੇ ਬਣਾਉਂਦਾ ਹਾਂ। ਜਦ ਕੋਈ ਗਰਾਹਕ ਆ ਵੀ ਜਾਏ ਤੇ ਕਬੀਰ ਕਹਿੰਦੇ ਸਨ, ਬੜੇ ਸੋਹਣੇ ਢੰਗ ਨਾਲ ਬੁਣਿਆ ਹੈ। ਐਹ ਵੇਖੋ ਕਪੜਾ ਮਜ਼ਬੂਤ ਬੜਾ ਹੈ, ਕੋਮਲ ਬੜਾ ਹੈ। ਇਸ ਨੂੰ ਬੜੇ ਪਿਆਰ ਨਾਲ ਬੁਣਿਆ ਹੈ। ਇਸ ਨੂੰ ਬੜੀ ਇਕਾਗਰਤਾ ਨਾਲ ਬੁਣਿਆ ਹੈ ਭਗਵਾਨ

ਤੁਹਾਡੇ ਲਈ। ਗਰਾਹਕ ਨੂੰ ਇਸ ਤਰ੍ਹਾਂ ਕਹਿੰਦੇ ਹੁੰਦੇ ਸਨ। ਹੁਣ ਤੇ ਮੈਂ ਭਗਵਾਨ ਲਈ ਕਪੜਾ ਬਣਾਉਂਦਾ ਹਾਂ। ਗੁਰੂ ਨਾਨਕ ਦੇਵ ਜੀ ਨੇ ਕ੍ਰਿਤ ਨਹੀਂ ਛੋੜੀ ਸੀ। ਜਵਾਨੀ ਦੇ ਵਕਤ ਮੋਦੀਖਾਨੇ ਬੈਠੇ, ਬੁਢੇਪੇ ਵਿਚ ਕਰਤਾਰ ਪੁਰ ਵਿਚ ਹਲ ਚਲਾਇਆ ਹੈ। ਕ੍ਰਿਤ ਨਹੀਂ ਛੋੜੀ। ਧੰਧਾ ਬੋਝ ਨਹੀਂ ਬਣਿਆ, ਧੰਧਾ ਸੇਵਾ ਬਣ ਗਿਆ ਹੈ। ਧੰਧਾ ਵੀ ਧਰਮ ਬਣ ਗਿਆ ਹੈ। ਧੰਧਾ ਵੀ ਭਗਤੀ ਬਣ ਗਿਆ ਹੈ। ਮਹਾਰਾਜ ਕਹਿੰਦੇ ਨੇ ਮਨ ਵਿਚੋਂ ਸਾਰੇ ਧੰਧੇ ਦਾ ਬੋਝ ਲਹਿ ਗਿਆ ਹੈ। ਮਨ ਹਉਲਾ ਹੋ ਗਿਆ ਹੈ ਫੂਲ ਦੀ ਤਰ੍ਹਾਂ ਖਿਲ ਗਿਆ ਹੈ। ਸਾਰਾ ਬੋਝ ਲਹਿ ਗਿਆ ਹੈ।

**ਸਾਧ ਸੰਗਿ ਚਿੰਤ ਬਿਰਾਨੀ ਛਾਡੀ॥**

ਫਿਜ਼ੂਲ ਦੀਆਂ ਜਿਹੜੀਆਂ ਹੋਰ ਹੋਰ ਚਿੰਤਾਵਾਂ ਸਨ ਸਾਰੀਆਂ ਛੱਡ ਦਿਤੀਆਂ ਹਨ। ਕਈ ਮਿਲਦੇ ਨੇ, ਕੀ ਬਣੇਗਾ ਦੇਸ਼ ਦਾ, ਕੀ ਬਣੇਗਾ ਕੌਮ ਦਾ ਕਿਸ ਤਰ੍ਹਾਂ ਹੋਵੇਗਾ। ਇਹ ਸਾਰਾ ਸਿਲਸਿਲਾ ਖਰਾਬ ਹੈ। ਮੈਂ ਉਨ੍ਹਾਂ ਨੂੰ ਕਹਿਨਾ ਹੁੰਨਾ ਤੂੰ ਆਪਣੀ ਚਿੰਤਾ ਕਰ ਲੈ। ਤੂੰ ਆਪਣੇ ਹਿਰਦੇ ਦਾ ਦੀਵਾ ਜਲਾ ਲੈ। ਜਿਸਨੇ ਰੋਸ਼ਨੀ ਲੈਣੀ ਹੋਵੇਗੀ ਲੈ ਲਵੇਗਾ। ਤੂੰ ਆਪਣੇ ਹਿਰਦੇ ਦਾ ਫੂਲ ਖਿੜਾ ਲੈ। ਜਿਸਦੇ ਕੋਲ ਨੱਕ ਹੋਵੇਗੀ ਤੇ ਨਜ਼ਲਾ ਨਹੀਂ ਹੋਵੇਗਾ, ਮਹਿਕ ਲੈਣੀ ਹੋਵੇਗੀ ਲੈ ਲਵੇਗਾ। ਆਪਣੇ ਹਿਰਦੇ ਦਾ ਫੂਲ ਖਿੜਿਆ ਨਹੀਂ। ਆਪਣੇ ਹਿਰਦੇ ਦਾ ਦੀਵਾ ਜਲਿਆ ਨਹੀਂ। ਚਿੰਤਾ ਕਰਨ ਲਗੇ ਨੇ ਜਗਤ ਦੀ। ਇਹ ਜਗਤ ਦਾ ਸੁਧਾਰ ਨਹੀਂ ਕਰਨਗੇ, ਜਗਤ ਦਾ ਵਿਗਾੜ ਕਰਨਗੇ, ਅਜ ਤਕ ਵਿਗਾੜ ਹੀ ਹੋਇਆ ਹੈ। ਮੈਂ ਉਨ੍ਹਾਂ ਨੂੰ ਕਹਿੰਦਾ ਹੁੰਦਾ ਹਾਂ, ਆਪਣਾ ਸੁਧਾਰ ਹੀ ਜਗਤ ਦਾ ਸੁਧਾਰ ਹੈ। ਮੈਨੂੰ ਕਹਿਣ ਲਗੇ ਇਹ ਤੇ ਸੁਆਰਥ ਹੋ ਗਿਆ। ਮੈਂ ਕਿਹਾ ਸੁਆਰਥ ਹੀ ਪ੍ਰਮਾਰਥ ਹੈ। ਜੇ ਮੇਰਾ ਆਪਣਾ ਹੀ ਦੀਵਾ ਨਹੀਂ ਜਲਿਆ ਤੇ ਮੈਂ ਕੀ ਰੌਸ਼ਨੀ ਵੰਡਾਂਗਾ। ਮੈਂ ਨਹੀਂ ਕਰਦਾ ਸੰਸਾਰ ਦੀ ਚਿੰਤਾ। ਮੈਂ ਤੇ ਚਿੰਤਾ ਕਰਦਾ ਹਾਂ ਆਪਣੀ, ਆਪਣੇ ਹਿਰਦੇ ਦਾ ਦੀਵਾ ਜਗ ਸਕੇ। ਮੈਂ ਉੱਕਾ ਹੀ ਨਹੀਂ ਕਰਦਾ ਸੰਸਾਰ ਦੀ ਚਿੰਤਾ, ਸੰਸਾਰ ਕੋਈ ਮੈਂ ਬਣਾਇਆ ਹੈ। ਜਿਸਨੇ ਬਣਾਇਆ ਹੈ, ਕਰੇ ਚਿੰਤਾ, ਉਹ ਕਰੇ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥**

(ਅੰਕ 467)

ਐਨੇ ਪਾਪੀ ਹੋ ਗਏ ਨੇ ਐਨਾ ਅਨਰਥ ਹੋ ਗਿਆ ਹੈ। ਮੈਂ ਕਿਹਾ ਹਜ਼ਾਰਾਂ ਸਾਲ ਪਹਿਲੇ ਵੀ ਹੁੰਦੇ ਸੀ। ਹਜ਼ਾਰਾਂ ਸਾਲ ਪਹਿਲੇ ਵੀ ਮਸਿਆ ਦੀ ਰਾਤ ਹੁੰਦੀ ਸੀ। ਹਜ਼ਾਰਾਂ ਸਾਲ ਪਹਿਲੇ ਵੀ ਪੂਰਨਮਾਸੀ ਦੀ ਰਾਤ ਹੰਦੀ ਸੀ। ਫ਼ਜ਼ੂਲ ਦੀਆਂ

ਚਿੰਤਾਵਾਂ ਨੂੰ ਪਰੇ ਸੁਟੋ, ਆਪਣੀ ਚਿੰਤਾ ਕਰੋ। ਪ੍ਰਭੂ ਦਾ ਚਿੰਤਨ ਕਰੋ, ਮਹਾਰਾਜ ਇਥੇ ਕਹਿੰਦੇ ਨੇ ਸਾਰੀਆਂ ਚਿੰਤਾਵਾਂ ਮੈਂ ਛੱਡ ਦਿਤੀਆਂ ਨੇ, ਨਿਸਚਿੰਤ ਹੋ ਗਏ ਹਾਂ। ਗੁਰੂ ਦੀ ਸੰਗਤ ਦਾ ਸਦਕਾ ਚਿੰਤਾਵਾਂ ਦਾ ਬੋਝ ਲੱਥ ਗਿਆ ਹੈ।

**ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥ਰਹਾਉ॥**

ਇਹ ਜਿਹੜੀ ਮੇਰੀ ਬੁਧ ਸੀ ਜਿਸ ਵਿਚ ਅਹੰਕਾਰ ਸੀ, ਜਿਸ ਦੇ ਵਿਚ ਵਾਸ਼ਨਾ ਸੀ, ਜਿਸ ਵਿਚ ਗੁਨਾਹ ਸਨ, ਪਾਪ ਸਨ। ਇਹ ਜਿਹੜੀ ਮੇਰੀ ਮਤ ਹੈ, ਗਹਿਰਾ ਟੋਇਆ ਕਢ ਕੇ ਇਸਦੀ ਕਬਰ ਬਣਾ ਦਿਤੀ ਹੈ, ਦਫਨ ਕਰ ਦਿਤੀ।

**...ਦੇ ਕਰਿ ਗਡਹਾ ਗਾਡੀ॥**

ਗਡਾ ਖੋਦਿਆ ਹੈ ਗਡ ਦਿਤੀ ਹੈ। ਮੈਂ ਆਪਣੀ ਅਕਲ ਦੀ ਕਬਰ ਬਣਾ ਦਿਤੀ ਹੈ। ਮੈਂ ਆਪਣੀ ਅਹੰ-ਬੁਧ ਦੀ, ਇਹ ਜੋ ਬੁਧ ਹੈ ਇਸ ਦੀ ਵੀ ਕਬਰ ਬਣਾ ਦਿਤੀ ਹੈ ਟੋਇਆ ਕਢ ਕੇ ਬਹੁਤ ਗਹਿਰਾ, ਦਫਨ ਕਰ ਦਿਤਾ ਹੈ। ਹੁਣ ਜੀਵਣ ਬਤੀਤ ਹੋ ਰਿਹਾ ਹੈ ਪ੍ਰਮਾਤਮਾ ਦੀ ਮਤਿ ਦੇ ਮੁਤਾਬਿਕ। ਪ੍ਰਮਾਤਮਾ ਦੀ ਮਤਿ ਵਿਚ ਚਿੰਤਾ ਕਿਥੇ। ਫਿਕਰ ਕਿਥੇ, ਤਨਾਉ ਕਿਥੇ, ਬੇਚੈਨੀ ਕਿਥੇ। ਅਨੰਦ ਹੀ ਅਨੰਦ ਹੈ, ਖੇੜਾ ਹੀ ਖੇੜਾ ਹੈ। ਐਸਾ ਕਰਨ ਵਾਸਤੇ ਆਪਣੀ ਅਕਲ ਤੋਂ ਅਗੇ ਲੰਘਣਾ ਪਵੇਗਾ। ਇਹੀ ਅਕਲ ਦਾ ਤਿਆਗ ਹੈ। ਇਸੇ ਨੂੰ ਇਕਬਾਲ ਕਹਿੰਦੇ ਨੇ।

*ਨਿਕਲ ਜਾ ਅਕਲ ਸੇ ਆਗੇ ਕਿ ਯਹ ਨੂਰ ਚਿਰਾਗੇ ਰਾਹ ਹੈ ਮੰਜ਼ਿਲ ਨਹੀਂ ਹੈ।*

ਮਹਾਰਾਜ ਕਹਿੰਦੇ ਨੇ ਸਾਧ ਸੰਗਤ ਕਰਕੇ ਗੁਰੂ ਦੀ ਕ੍ਰਿਪਾ ਦੁਆਰਾ। ਐਸੀ ਸਮਝ ਮਿਲੀ। ਇਹ ਅਹੰਬੁਧ, ਇਹ ਜਿਹੜੀ ਆਪਣੀ ਮਤ, ਜਿਸ ਵਿਚ ਇਤਨਾ ਹੰਕਾਰ ਸੀ। ਗਹਿਰਾ ਖੱਡਾ ਖੋਦ ਕੇ ਦਫ਼ਨ ਕਰ ਦਿਤੀ ਹੈ ਤੇ ਇਸਦੀ ਕਬਰ ਬਣਾ ਦਿਤੀ ਹੈ।

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੈ ਬੈਰਾਈ॥**

ਹੁਣ ਜਦ ਪ੍ਰਮਾਤਮਾ ਦੀ ਅਕਲ ਲਈ ਹੈ। ਪ੍ਰਮਾਤਮਾ ਦੀ ਦੁਨੀਆਂ ਵਿਚ ਨਾਂ ਕੋਈ ਦੁਸ਼ਮਣ ਹੈ ਨਾ ਕੋਈ ਮਿੱਤਰ। ਸਭ ਉਸਦੇ :-

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥** (ਅੰਕ 97)

ਜਿਸ ਦਿਨ ਪ੍ਰਮਾਤਮਾ ਦੀ ਅਕਲ ਹੋਵੇਗੀ। ਫਿਰ ਇਹ ਆਪਣੇ ਨੇ, ਇਹ ਬੇਗਾਨੇ ਨੇ, ਵਿਤਕਰੇ ਖਤਮ ਹੋ ਜਾਣਗੇ। ਆਪਣੀ ਮਤ ਵਿਚ ਰਹਿਣਗੇ।

ਆਪਣੀ ਮਤ ਵਿਚ ਮਜ਼ਹਬ ਦਾ ਵਿਤਕਰਾ, ਕੌਮ ਦਾ ਵਿਤਕਰਾ, ਦੇਸ਼ ਦਾ ਵਿਤਕਰਾ, ਇਲਾਕੇ ਦਾ ਵਿਤਕਰਾ ਹੁੰਦਾ ਹੈ।

ਮੰਦਸੋਰ ਦੇ ਵਿਚ ਬਹੁਤ ਵੱਡਾ ਸਰਬ ਧਰਮ ਸੰਮੇਲਨ ਹੋਇਆ। ਨਾਲ ਦੇ ਮੇਰੇ ਸਾਰੇ ਸਾਥੀ ਗਏ ਹੋਏ ਸਨ। ਜੈਨ ਧਰਮ ਦੇ ਮਹਾਤਮਾ, ਸਨਾਤਨ ਮਤ ਦੇ ਮਹਾਤਮਾ, ਵਖ ਵਖ ਸੰਪਰਦਾਵਾਂ ਦੇ ਮਹਾਤਮਾ ਲੋਗ ਆਏ ਹੋਏ ਸਨ। ਉਨ੍ਹਾਂ ਨੇ ਮੈਨੂੰ ਰਾਸ਼ਟਰੀਆ ਸੰਤ ਦੀ ਉਪਾਧੀ ਦਿੱਤੀ ਤੇ, ਪ੍ਰਮਾਣ ਪੱਤਰ ਦੇਣ ਲਗੇ, ਸਿਰਪਾਉ ਦੇਣ ਲਗੇ। ਮੈਂ ਕਿਹਾ, ਮੈਂ ਸਿਰੋਪਾ ਲੈ ਲੈਂਦਾ ਹਾਂ, ਤੁਹਾਡਾ ਪ੍ਰਸਾਦਿ ਲੈ ਲੈਂਦਾ ਹਾਂ। ਪਰ ਮੈਂ ਰਾਸ਼ਟਰੀਆ ਸੰਤ ਦੀ ਉਪਾਧੀ ਨਹੀਂ ਲੈਣੀ। ਕਹਿਣ ਲਗੇ ਕਿਉਂ ? ਕਹਿਣ ਲਗੇ ਅਸੀਂ ਕਈ ਦਿਨ ਮੀਟਿੰਗ ਕੀਤੀ ਹੈ। ਬੜੇ ਵਿਚਾਰ ਵਟਾਂਦਰੇ ਦੇ ਬਾਅਦ ਇਹ ਫੈਸਲਾ ਕੀਤਾ ਹੈ। ਮੈਂ ਕਿਹਾ ਮੇਰੀ ਗਲ ਸੁਣੋ, ਇਹ ਮੈਂ ਸਟੇਜ ਤੇ ਹੀ ਕਹੀ। ਜੋ ਕੰਮ-ਸੁ-ਕਮ ਪੰਜਾਹ ਸਠ ਹਜ਼ਾਰ ਹਿੰਦੂ ਵੀਰ ਬੈਠੇ ਸਨ ਮੰਦਸੋਰ, ਮਧੇ ਭਾਰਤ ਵਿਚ ਉਨ੍ਹਾਂ ਦੇ ਸਾਹਮਣੇ। ਮੈਂ ਕਿਹਾ ਪ੍ਰਥਮ ਤੇ ਮੈਂ ਸੰਤ ਨਹੀਂ, ਸੰਤ ਤੇ ਰੱਬ ਜੈਸਾ ਹੁੰਦਾ ਹੈ ਮੈਨੂੰ ਆਪਣੀ ਕੰਮਜ਼ੋਰੀ ਦਿਖਾਈ ਦੇਂਦੀ ਹੈ। ਮੈਂ ਸਟੇਜ ਤੇ ਕਬੂਲਦਾ ਹਾਂ, ਇਕ ਤੇ ਮੈਂ ਸੰਤ ਨਹੀਂ। ਦੂਸਰਾ ਗੁਰਬਾਣੀ ਤੋ ਮੈਨੂੰ ਸਮਝ ਮਿਲੀ ਹੈ ਸੰਤ ਰਾਸ਼ਟਰੀਆ ਨਹੀਂ ਹੁੰਦਾ, ਕਿਆ ਸੂਰਜ ਰਾਸ਼ਟਰੀਆ ਹੈ, ਸੰਤ ਤੇ ਸੂਰਜ ਦੀ ਤਰ੍ਹਾਂ ਹੈ। ਉਸਦਾ ਚਾਨਣ ਸਾਰਿਆਂ ਲਈ ਹੁੰਦਾ ਹੈ। ਉਸ ਦਾ ਹਿਰਦਾ ਸਾਰਿਆਂ ਲਈ ਹੁੰਦਾ ਹੈ। ਸੰਤ ਦੀਵੇ ਦੀ ਤਰ੍ਹਾਂ ਨਹੀਂ ਹੁੰਦਾ, ਸੂਰਜ ਦੀ ਤਰ੍ਹਾਂ ਹੁੰਦਾ ਹੈ। ਅਗਰ ਰਾਸ਼ਟਰੀਆ ਹੀ ਸੰਤ ਹੁੰਦੇ ਗੁਰੂ ਨਾਨਕ, ਅਰਬ ਦੇਸ਼ਾਂ ਵਿਚ ਜਾਣ ਦੀ ਲੋੜ ਨਹੀਂ ਸੀ। ਤੁਰਕਿਮਸਤਾਨ ਦੇ ਵਿਚ ਗਏ, ਉਜ਼ਬੇਕਿਸਤਾਨ ਦੇ ਵਿਚ ਗਏ, ਰਸ਼ੀਆ (Russia) ਦੇ ਵਿਚ ਗਏ, ਅਫਗਾਨਿਸਤਾਨ ਦੇ ਵਿਚ ਗਏ। ਈਰਾਨ ਵਿਚ ਗਏ, ਸਾਰੇ ਅਰਬ ਦੇ ਵਿਚ ਗਏ। ਲੰਕਾ ਤਿੱਬਤ, ਭੂਟਾਨ ਗਏ, ਚਾਇਨਾ (ਚੀਨ) ਦੇ ਵਿਚ ਗਏ। ਸਾਰੇ ਦੇਸ਼ ਦਾ ਭਰਮਣ। ਇਹ ਤੇ ਐਸਾ ਸੂਰਜ ਸੀ ਸਾਰੀ ਦੁਨੀਆਂ ਨੂੰ ਰੌਸ਼ਨੀ ਦਿੰਦਾ ਰਿਹਾ। ਸੰਤ ਰਾਸ਼ਟਰੀਆ ਨਹੀਂ ਹੁੰਦਾ, ਸੰਤ ਸਾਰੇ ਸੰਸਾਰ ਦਾ ਹੁੰਦਾ ਹੈ। ਮੈਂ ਕਿਹਾ ਪ੍ਰਥਮ ਤੇ ਇਹ ਸਮਝਣਾ ਚਾਹੀਦਾ ਹੈ ਕਿ ਮੈਂ ਸੰਤ ਨਹੀਂ। ਦੂਸਰਾ ਸੰਤ ਰਾਸ਼ਟਰੀਆ ਨਹੀਂ ਹੁੰਦਾ। ਸੰਤ ਦਾ ਇਕ ਦੇਸ਼ ਨਹੀਂ ਹੁੰਦਾ। ਸੰਤ ਦਾ ਸਾਰਾ ਸੰਸਾਰ ਹੀ ਦੇਸ਼ ਹੁੰਦਾ ਹੈ। ਸੰਤ ਕਿਸੇ ਵੀ ਸੀਮਾ ਨੂੰ ਨਹੀਂ ਮੰਨਦਾ। ਨਾ ਜ਼ਮੀਨ ਦੀ ਸੀਮਾ, ਨਾਂ ਮਜ਼ਹਬ ਦੀ ਸੀਮਾ, ਨਾ ਕੌਮ ਦੀ ਸੀਮਾ, ਨਾ ਜ਼ਾਤ ਪਾਤ ਦੀ ਸੀਮਾ। ਨਾ ਭਾਸ਼ਾ ਦੀ ਸੀਮਾ। ਜੋ ਸੀਮਾਵਾਂ ਨੂੰ ਮੰਨਦੇ ਨੇ, ਅਜੇ ਸੰਸਾਰੀ ਨੇ, ਸਮਾਜਿਕ ਨੇ, ਰਾਜਨੈਤਿਕ ਨੇ, ਸੰਤ ਨਹੀਂ ਨੇ। ਮੈਂ ਕਿਹਾ ਇਸ ਵਾਸਤੇ ਮੈਨੂੰ ਇਹ ਉਪਾਧੀ ਕਬੂਲ ਨਹੀਂ। ਪ੍ਰਥਮ ਮੈਂ ਸੰਤ ਨਹੀਂ, ਦੂਸਰਾ ਸੰਤ ਰਾਸ਼ਟਰੀਆ ਨਹੀਂ

ਹੁੰਦਾ। ਸੂਰਜ ਰਾਸ਼ਟਰੀਆ ਨਹੀਂ ਹੈ। ਸੂਰਜ ਨੂੰ ਹਿੰਦੋਸਤਾਨੀ ਆਖੋਗੇ। ਜਿਸ ਸੰਤ ਨੂੰ ਹਿੰਦੋਸਤਾਨੀ ਕਹਿ ਦਿਉ, ਮੈਂ ਇਥੇ ਸਟੇਜ ਤੇ ਹੀ ਕਹਿ ਦਿਆਂ ਉਹ ਸੰਤ ਹੈ ਹੀ ਨਹੀਂ। ਸੰਤ ਤੇ ਸਾਂਝਾ ਹੁੰਦਾ ਹੈ। ਪ੍ਰਮਾਤਮਾ ਸਾਂਝਾ ਹੈ, ਸੰਤ ਵੀ ਸਾਂਝਾ ਹੁੰਦਾ ਹੈ। ਮਹਾਰਾਜ ਇਥੇ ਕਹਿੰਦੇ ਨੇ ਸਾਡਾ ਹੁਣ ਕੋਈ ਦੁਸ਼ਮਨ ਨਹੀਂ ਰਿਹਾ। ਸਾਡਾ ਹੁਣ ਕਿਸੇ ਨਾਲ ਭੇਦ ਭਾਵ ਨਹੀਂ। ਸਭ ਆਪਣੇ ਨੇ, ਸਭ ਆਪਣੇ ਨੇ। ਕਹਿੰਦੇ ਨੇ ਸਾਰਿਆਂ ਨੂੰ ਆਪਣੇ ਬਣਾਏ ਬਿਨਾ ਮਨੁੱਖ ਦੀ ਸ਼ੁਭ ਦ੍ਰਿਸ਼ਟ ਸਾਰਿਆਂ ਦੀ ਪ੍ਰਤੀ ਨਹੀਂ ਹੋ ਸਕਦੀ। ਆਪਣਿਆਂ ਪ੍ਰਤੀ ਸ਼ੁਭ ਦ੍ਰਿਸ਼ਟ ਹੋਵੇਗੀ। ਓਪਰਿਆਂ ਦੇ ਪ੍ਰਤੀ ਦੋਖ ਦ੍ਰਿਸ਼ਟ ਹੋਵੇਗੀ। ਸਾਰਿਆਂ ਨੂੰ ਆਪਣਾ ਕਿਵੇਂ ਬਣਾਈਏ। ਹਿੰਦੂ ਨੇ, ਮੁਸਲਿਮ ਨੇ, ਸਿਖ ਨੇ, ਈਸਾਈ ਨੇ, ਯਹੂਦੀ ਨੇ, ਪਾਰਸੀ ਨੇ, ਜੈਨੀ ਨੇ, ਬੋਧੀ ਨੇ, ਹਿੰਦੋਸਤਾਨੀ ਨੇ, ਚੀਨੀ ਨੇ, ਜਪਾਨੀ ਨੇ, ਅਮਰੀਕਨ ਨੇ, ਐਨੀ ਦੁਨੀਆਂ, ਸਾਰਿਆਂ ਨੂੰ ਕਿਵੇਂ ਆਪਣਾ ਬਣਾਈਏ। ਗੁਰਮਤਿ ਨੇ ਸਾਨੂੰ ਢੰਗ ਦਸਿਆ ਹੈ। ਬਣਾਇਆ ਜਾ ਸਕਦਾ ਹੈ। ਕਿਸ ਤਰ੍ਹਾਂ ?

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**

(ਅੰਕ 957)

ਇਕ ਨੂੰ ਸੱਜਣ ਬਣਾ ਲਉ ਸਾਰੇ ਹੀ ਸੱਜਣ ਨੇ। ਕਿਉਂਕਿ ਸਾਰੇ ਉਸਦੇ ਵਿਚ ਨੇ। ਸਾਗਰ ਨੂੰ ਸੱਜਣ ਬਣਾ ਲਉ ਲਹਿਰਾਂ ਆਪੇ ਹੀ ਸੱਜਣ ਨੇ। ਸੂਰਜ ਨੂੰ ਸੱਜਣ ਬਣਾ ਲਉ ਕਿਰਨਾਂ ਆਪੇ ਹੀ ਸੱਜਣ ਨੇ। ਨਿਰੰਕਾਰ ਨੂੰ ਸੱਜਣ ਬਣਾ ਲਉ, ਸਾਰਾ ਸੰਸਾਰ ਆਪੇ ਹੀ ਸੱਜਣ ਹੈ। ਸਭ ਉਸੇ ਦਾ ਰੂਪ ਦਿਖਾਈ ਦੇਏਗਾ।

**ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥**

(ਅੰਕ 724)

ਬੜੇ ਬੜੇ ਸੰਤ ਭੇਖ ਦੇ ਕਪੜਿਆਂ ਵਿਚ ਰਹਿਣ ਵਾਲੇ, ਜਦ ਉਹ ਵੀ ਕਹਿੰਦੇ ਨੇ ਇਹ ਰਾਸ਼ਟਰੀਆ ਸੰਤ ਨੇ, ਕਈਆਂ ਨੂੰ ਇਸ ਤਰ੍ਹਾਂ ਦੇ ਲੱਕਬ ਦਿਤੇ ਗਏ ਨੇ। ਮੈਨੂੰ ਹੈਰਾਨਗੀ ਹੁੰਦੀ ਹੈ, ਸੰਤ ਵੀ ਇਹ ਗਲ ਨਹੀਂ ਸਮਝ ਸਕੇ। ਰਾਸ਼ਟਰੀਆ ਸੰਤ। ਸੰਤ ਰਾਸ਼ਟਰੀਆ ਨਹੀਂ ਹੁੰਦਾ। ਸਾਰਾ ਸੰਸਾਰ ਉਸ ਦਾ ਰਾਸ਼ਟਰ ਹੁੰਦਾ ਹੈ। ਸਾਰੀ ਦੁਨੀਆਂ ਉਸ ਦੀ ਰਾਸ਼ਟਰ ਹੁੰਦੀ ਹੈ। ਜਿਸ ਦਿਨ ਕਿਤੇ ਰਾਜਨੀਤੀ ਸੰਤਾਂ ਕੋਲ ਆਈ। ਅਜ ਤਕ ਤੇ ਆਈ ਕੋਈ ਨਹੀਂ ਭਾਵੇਂ ਮੰਗ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਤੋਂ ਕੀਤੀ ਸੀ :–

*ਰਾਜ ਕਰੇਗਾ ਖਾਲਸਾ, ਆਕੀ ਰਹੇ ਨ ਕੋਇ।*

ਖਾਲਿਸ, (ਪਵਿੱਤਰ) ਸ਼ੁਧ। ਖਾਲਸੇ ਦੇ ਅਰਥ ਗੁਰੂ ਗ੍ਰੰਥ ਸਾਹਿਬ ਨੇ ਕਰ ਦਿਤੇ ਨੇ।

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥**
(ਅੰਕ 655)

ਜਿਸਦਾ ਹਿਰਦਾ ਪ੍ਰੇਮਾ ਭਗਤੀ ਨਾਲ ਭਰਿਆ ਹੋਇਆ ਹੈ, ਖਾਲਸਾ ਹੈ। ਇਹ ਰਾਜ ਸੱਤਾ ਉਨ੍ਹਾਂ ਦੇ ਹਥ ਵਿਚ ਦੇ ਤਾਂ ਕਿ ਕੋਈ ਆਕੀ ਨਾ ਹੋਵੇ, ਬਾਗੀ ਨਾ ਹੋਵੇ। ਕਿਸੇ ਨਾਲ ਵਿਤਕਰਾ ਨਾ ਹੋਵੇ। ਭੇਦ-ਭਾਵ ਨਾ ਹੋਵੇ। ਇਹ ਤੇ ਮੰਗ ਹੈ। ਕਹਿੰਦੇ ਨੇ ਖ਼ੁਦਾ ਇਕ ਇਨ ਪ੍ਰਗਟ ਹੋਇਆ, ਸ਼ੇਖ ਸ਼ਾਅਦੀ ਦੀ ਦੁਨੀਆ, ਜਿਸ ਢੰਗ ਨਾਲ ਉਹ ਲਿਖਦਾ ਹੈ। ਖ਼ੁਦਾ ਨੇ ਕਿਹਾ ਫਕੀਰਾ ਤੂੰ ਮੰਗ। ਅਜ ਕੁਛ ਮੰਗ, ਆਪਾਂ ਆਏ ਹਾਂ ਤੈਨੂੰ ਕੁਛ ਦੇਣ ਵਾਸਤੇ। ਸ਼ੇਖ ਸਾਅਦੀ ਕਹਿੰਦੇ ਨੇ, ਖ਼ੁਦਾ ਗਲ ਇਹ ਹੈ ਮੈਂ ਤੁਹਾਡੇ ਸੁਭਾਅ ਨੂੰ ਜਾਣਦਾ ਹਾਂ। ਸੰਸਾਰੀ ਜੋ ਕੁਛ ਮੰਗਦੇ ਨੇ ਤੂੰ ਉਨ੍ਹਾਂ ਦੀ ਝੋਲੀ ਵਿਚ ਪਾ ਦਿੰਦਾ ਹੈ, ਭਰ ਦੇਂਦਾ ਹੈ। ਭਗਤ ਜੋ ਕੁਛ ਮੰਗਦੇ ਨੇ ਤੂੰ ਨਹੀਂ ਦਿੰਦਾ। ਹੁਣ ਮੈਂ ਮੰਗਾਂ, ਤੇ ਤੂੰ ਮੈਨੂੰ ਦੇਵੇ ਨਾ। ਤੂੰ ਨਾ ਦੇ ਕੇ ਸ਼ਰਮਸਾਰ ਹੋਵੇਂਗਾ। ਮੈਂ ਮਿਲੇਗਾ ਨਹੀਂ ਇਸ ਵਾਸਤੇ ਸ਼ਰਮਸ਼ਾਰ ਹੋਵਾਂਗਾ। ਇਸ ਵਾਸਤੇ ਖ਼ੁਦਾ ਤੂੰ ਵੀ ਚੁਪ ਰਹਿ ਤੇ ਮੈਂ ਵੀ ਨਹੀਂ ਮੰਗਦਾ। ਇਹ ਇਕ ਬੜੀ ਲੰਬੀ ਚੌੜੀ ਉਸ ਦੀ ਨਜ਼ਮ ਹੈ। ਖ਼ੁਦਾ ਕਹਿੰਦਾ ਹੈ ਇਹ ਤੇ ਤੂੰ ਮੇਰੇ ਤੇ ਬੜੀ ਚੋਟ ਕਰ ਦਿਤੀ। ਅਛਾ ਕਮ-ਸੁ-ਕਮ ਹਰ ਚੀਜ਼ ਦਾ ਇਮਤਿਹਾਨ ਲਈ ਦਾ ਹੁੰਦਾ ਹੈ, ਪ੍ਰੀਖਸ਼ਾ ਲਈਦੀ ਹੁੰਦੀ ਹੈ। ਤੂੰ ਮੰਗ ਕੇ ਤੇ ਦੇਖ, ਮੈਂ ਨਾ ਦੇਵਾਂ ਤਾਂ ਮੇਰੇ ਤੇ ਇਲਜ਼ਾਮ ਲਾ। ਤੂੰ ਪਹਿਲੇ ਹੀ ਲਾਈ ਜਾ ਰਿਹਾ ਹੈਂ। ਸ਼ੇਖ ਸ਼ਾਅਦੀ ਕਹਿੰਦੇ ਅਸੀਂ ਤੇਰੇ ਸੁਭਾਅ ਨੂੰ ਜਾਣਦੇ ਹਾਂ। ਜੋ ਫਕੀਰ ਮੰਗਦੇ ਨੇ ਤੂੰ ਨਹੀਂ ਦੇਂਦਾ। ਜੋ ਦੁਨੀਆਂਦਾਰ ਮੰਗਦੇ ਨੇ ਤੂੰ ਦੇ ਦਿੰਦਾ ਹੈ। ਨਹੀਂ ਫਕੀਰਾ ਹੁਣ ਤੂੰ ਵੀ ਜੋ ਮੰਗੇਗਾ ਦੇ ਦਿਆਂਗੇ। ਮੰਗ, ਸ਼ੇਖ ਸਾਅਦੀ ਮੰਗਦੇ ਨੇ।

*ਕਿ ਸਿਫਲਾ ਖ਼ੁਦਾਵੰਦ ਹਸਤੀ ਮੁਬਾਸ਼।*
*ਜਵਾਂ ਮਰਦ ਰਾਤੰਗ ਦਸਤੀ ਮੁਬਾਸ।*

ਐਹ ਮੇਰੇ ਮਾਲਿਕ ! ਐਹ ਮੇਰੇ ਖ਼ੁਦਾ ! ਜੋ ਕਮੀਨਾ ਹੈ, ਦੁਸ਼ਟ ਹੈ, ਜੋ ਜ਼ਾਲਿਮ ਹੈ, ਜੋ (Corrupt) ਹੈ ਉਸਦੇ ਹੱਥ ਵਿਚ ਰਾਜ ਸੱਤਾ ਨਾ ਦੇਵੀਂ। ਜੋ ਫਕੀਰ ਹੈ, ਸੰਤ ਹੈ, ਜਵਾਂ-ਮਰਦ ਹੈ, ਫ਼ਰਾਗ਼ ਦਿਲ ਹੈ, ਇਸ ਦੇ ਹੱਥ ਕੰਮਜ਼ੋਰ ਨਾ ਕਰੀ। ਇਸਨੇ ਅਗੇ ਹਕਾਇਤ ਵਿਚ ਲਿਖਿਆ ਹੈ। ਖ਼ੁਦਾ ਚਲਾ ਗਿਆ। ਜਦ ਮੈਂ ਅਖਾਂ ਖੋਲੀਆਂ ਖ਼ੁਦਾ ਨਹੀਂ ਸੀ। ਉਹ ਆਪਣੀ ਨਜ਼ਮ ਦੇ ਵਿਚ ਇੰਝ ਕਹਿੰਦਾ ਹੈ।

*ਕਿ ਸਿਫਲਾ ਖ਼ੁਦਾਵੰਦ ਹਸਤੀ ਮੁਬਾਸ਼।*

ਐਹ ਮੇਰੇ ਖ਼ੁਦਾ ! ਸਿਫਲਾ (ਜੋ ਕਮੀਨ ਹੈ) ਹੋਛਾ ਹੈ, (Corrupt) ਹੈ, ਦੁਸ਼ਟ ਹੈ, ਜ਼ਾਲਿਮ ਹੈ ਇਸਦੇ ਹੱਥਾਂ ਵਿਚ ਤਾਕਤ ਨਾ ਦੇਵੀਂ। ਇਸਨੂੰ ਸ਼ਕਤੀ ਨਾਂ ਦੇਵੀਂ ਦੁਨੀਆਂ ਬਹੁਤ ਦੁਖੀ ਹੋਵੇਗੀ, ਦੁਨੀਆਂ ਬੇਜ਼ਾਰ ਹੋਵੇਗੀ।

*ਜਵਾਂ ਮਰਦ ਰਾਤੰਗ ਦਸਤੀ ਮੁਬਾਸ਼।*

ਜੋ ਫਕੀਰ ਹੈ, ਫ਼ਰਾਗ਼-ਦਿਲ ਹੈ, ਸਮਦ੍ਰਿਸ਼ਟ ਹੈ, ਸਾਰਿਆਂ ਨੂੰ ਮਿੱਤਰ ਸਮਝਦਾ ਹੈ। ਇਸਦੇ ਹਥ ਕਦੀ ਕੰਮਜ਼ੋਰ ਨਾ ਕਰੀ। ਸੱਤਾ ਹਮੇਸ਼ਾ (Corrupt) ਲੋਗਾਂ ਦੇ ਹੱਥ ਵਿਚ ਰਹੀ ਹੈ। ਸੱਤਾ ਭਰਿਸ਼ਟ ਕਰ ਦੇਂਦੀ ਹੈ। ਸੱਤਾ ਫਕੀਰਾਂ ਦੇ ਹੱਥ ਵਿਚ ਕਦੀ ਨਹੀਂ ਆਈ। ਜਿਨ੍ਹਾਂ ਨੂੰ ਅਸੀਂ ਕਈ ਦਫਾ ਫਕੀਰ ਕਹਿੰਦੇ ਹਾਂ, ਉਹ ਫਕੀਰ ਨਹੀਂ ਹੁੰਦੇ। ਫਕੀਰ ਦੇ ਹੱਥ ਵਿਚ ਸੱਤਾ ਅਗਰ ਆਈ ਵੀ ਹੈ ਤੌਂ ਥੋੜ੍ਹੇ ਜਿਹੇ ਇਲਾਕੇ ਵਿਚ। ਜਿਵੇਂ ਰਾਜਾ ਜਨਕ ਹੋਏ, ਸਾਰੀ ਦੁਨੀਆਂ ਦੇ ਬਾਦਸ਼ਾਹ ਨਹੀਂ ਸਨ। ਅਸੀਂ ਕੁਝ ਰਾਜਿਆਂ ਦੀ ਪੂਜਾ ਵੀ ਕਰਦੇ ਹਾਂ, ਅਵਤਾਰ ਜਾਣ ਕੇ ਵੀ ਪੂਜਦੇ ਹਾਂ, ਜਿਵੇਂ ਸ੍ਰੀ ਰਾਮ, ਅਯੁਧਿਆ ਦੇ ਰਾਜੇ ਹੀ ਸਨ। ਬਹੁਤ ਛੋਟਾ ਜਿਹਾ ਇਲਾਕਾ। ਸ੍ਰੀ ਕ੍ਰਿਸ਼ਨ, ਬਹੁਤ ਛੋਟੇ ਜਿਹਾ ਇਲਾਕੇ ਦੇ ਰਾਜੇ ਸਨ, ਜਿਸਨੂੰ ਦਵਾਰਕਾ ਕਹਿੰਦੇ ਨੇ। ਸਾਰੇ ਗੁਜਰਾਤ ਦੇ ਵੀ ਰਾਜਾ ਨਹੀਂ ਸਨ। ਜੋ ਬਹੁਤ ਵੱਡੇ ਵੱਡੇ ਰਾਜੇ ਸਨ ਉਹ ਤੇ ਨਹੀਂ ਪੂਜੇ ਗਏ। ਸਿਰਫ ਦਵਾਰਕਾ ਦੇ ਰਾਜਾ ਪੂਜੇ ਗਏ। ਸਾਰੇ ਭਾਰਤ ਤੇ ਜਿਨ੍ਹਾਂ ਨੇ ਬਾਦਸ਼ਾਹਤ ਕੀਤੀ ਉਹ ਤੇ ਨਹੀਂ ਪੂਜੇ ਗਏ। ਸਿਰਫ ਅਯੁਧਿਆ ਦੇ ਰਾਜਾ ਪੂਜੇ ਗਏ। ਇਕ ਛੋਟੇ ਜਿਹਾ ਇਲਾਕੇ ਦੇ। ਜਨਕ ਦੇ ਕੋਲ ਵੀ ਇਕ ਛੋਟਾ ਜਿਹਾ ਇਲਾਕਾ ਸੀ। ਮਹਾਰਾਜਾ ਰਣਜੀਤ ਸਿੰਘ ਕੋਲ ਇਹ ਪੰਜਾਬ ਸੀ, ਥੋੜਾ ਜਿਹਾ ਕਸ਼ਮੀਰ ਤੇ ਅਫਗਾਨਿਸਤਾਨ। ਮਹਾਰਾਜ ਰਣਜੀਤ ਸਿੰਘ ਨੂੰ ਸਿੱਖ ਜਗਤ ਵਿਚ ਸਿਰਮੌਰ ਰਾਜਾ ਮੰਨਦੇ ਹਾਂ, ਮਹਾਰਾਜਾ ਬਾਅਦ ਦੇ ਵਿਚ ਸੀ, ਗੁਰੂ ਦਾ ਸਿੱਖ ਪਹਿਲੇ ਸੀ। ਉਹ ਗੁਰਮੁਖ ਪਹਿਲੇ ਸੀ, ਉਸਦੀ ਜੀਵਨ ਸ਼ੈਲੀ ਦਸਦੀ ਹੈ। ਉਸਦੇ ਜੀਵਨ ਦਾ ਢੰਗ ਦਸਦਾ ਹੈ। ਪਰ ਸਮੁੱਚੇ ਸੰਸਾਰ ਵਿਚ ਸੱਤਾ ਕਦੇ ਸਤਵਾਦੀ ਦੇ ਹੱਥ ਵਿਚ ਨਹੀਂ ਰਹੀ। ਖਾਲਸ, ਸਤਵਾਦੀ। ਸ਼ੇਖ ਸਾਅਦੀ ਇਹ ਮੰਗ ਕਰ ਰਿਹਾ ਹੈਂ, ਹੇ ਖ਼ੁਦਾ ! ਇਹ ਤਾਕਤ ਦੇਵੀਂ, ਇਹ ਸੱਤਾ ਦੇਵੀਂ ਸਤਵਾਦੀ ਨੂੰ। ਸਤਵਾਦੀ ਦੇ ਹੱਥ ਕਦੇ ਕੰਮਜ਼ੋਰ ਨਾ ਕਰੀ। ਜ਼ਾਲਿਮ ਦੇ ਹੱਥ ਤੂੰ ਕਦੀ ਮਜ਼ਬੂਤ ਨਾ ਕਰੀ। ਆਪਾਂ ਤੇਰੇ ਕੋਲੋਂ ਇਹ ਮੰਗਦੇ ਹਾਂ, ਦੁਨੀਆਂ ਸਵਰਗ ਬਣ ਜਾਏਗੀ।

*ਕਿ ਸਿਫਲਾ ਖ਼ੁਦਾਵੰਦ ਹਸਤੀ ਮੁਬਾਸ਼।*
*ਜਵਾਂ ਮਰਦ ਰਾਤੰਗ ਹਸਤੀ ਮੁਬਾਸ਼।*

ਮਹਾਰਾਜ ਕਹਿ ਰਹੇ ਨੇ, ਜਿਸ ਦਿਨ ਦਾ ਉਸ ਇਕ ਨੂੰ ਸੱਜਣ ਬਣਾਇਆ ਹੈ। ਹੁਣ ਸਾਡਾ ਕੋਈ ਦੁਸ਼ਮਨ ਨਹੀਂ ਰਿਹਾ। ਹੁਣ ਸਾਡਾ ਕੋਈ ਵੈਰੀ ਨਹੀਂ। ਕੋਈ ਸਾਡਾ ਬੇਗਾਨਾ ਨਹੀਂ ਸਭ ਆਪਣੇ ਨੇ। ਐਸੀ ਸਮਝ ਆ ਗਈ ਹੈ, ਹੁਣ ਸਾਰਿਆਂ ਨਾਲ ਪਿਆਰ ਹੈ।

**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ**
**ਸਤਿਗੁਰ ਤੇ ਸੋਝੀ ਪਾਈ॥੨॥** (ਅੰਕ 671)

ਸਤਿਗੁਰ ਤੋਂ ਐਸੀ ਸਮਝ ਮਿਲ ਗਈ ਹੈ। ਸਤਿਗੁਰ ਨੇ ਬੁਧ ਨੂੰ ਸਮਝਾ ਦਿਤਾ ਹੈ ਸਾਰਿਆਂ ਵਿਚ ਪ੍ਰਮਾਤਮਾ ਪਸਰਿਆ ਹੋਇਆ ਹੈ। ਬ੍ਰਹਮ ਵਸਿਆ ਹੋਇਆ ਹੈ, ਪਸਰਿਆ ਹੋਇਆ ਹੈ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥**

ਸਾਰਿਆਂ ਨੂੰ ਅਸੀਂ ਆਪਣਾ ਮਿੱਤਰ ਬਣਾ ਲਿਆ ਹੈ, ਸਾਰਿਆਂ ਦੇ ਅਸੀਂ ਸੱਜਣ ਬਣ ਗਏ ਹਾਂ। ਇਸ ਤਰ੍ਹਾਂ ਦੀ ਮਤ ਸਾਨੂੰ ਗੁਰੂ ਨੇ ਪ੍ਰਦਾਨ ਕੀਤੀ ਹੈ। ਇਸ ਤਰ੍ਹਾਂ ਦੀ ਸਮਝ ਸਾਨੂੰ ਪ੍ਰਭੂ ਨੇ ਦਿਤੀ ਹੈ।

**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥੩॥**

ਇਹ ਪਰਾਈ ਤਾਤ, ਪਰਾਈ ਪੀੜਾ, ਇਹ ਫਜ਼ੂਲ ਦੀਆਂ ਚਿੰਤਾਵਾਂ, ਜਿਸ ਦਿਨ ਦੀਆਂ ਇਕ ਪਾਸੇ ਸੁਟੀਆਂ ਨੇ ਗਡਾ ਖੋਦ ਕੇ ਗਡ ਦਿੱਤੀਆਂ ਨੇ, ਮੇਲ ਹੋ ਗਿਆ ਹੈ ਉਸ ਰਾਜਨ ਨਾਲ, ਪ੍ਰਮਾਤਮਾ ਨਾਲ, ਉਸ ਨਾਲ ਮਿਲਣੀ ਹੋ ਗਈ ਹੈ।

**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥**

ਜਿਸ ਦਿਨ ਦਾ ਗੁਰੂ ਦਾ ਸ਼ਬਦ ਮਿੱਠਾ ਲਗਿਆ ਹੈ। ਇਸ ਨੂੰ ਧਾਰਨ ਕੀਤਾ ਹੈ। ਢੀਠ ਪੁਣਾ ਖਤਮ ਹੋ ਗਿਆ ਹੈ ਔਰ ਅੰਮ੍ਰਿਤ ਦੀ ਪ੍ਰਾਪਤੀ ਹੋ ਗਈ ਹੈ।

**ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥**

ਹੁਣ ਉਹ ਰਮਿਆ ਹੋਇਆ ਰਾਮ, ਸਭ ਜਗ੍ਹਾ ਦਿਖਾਈ ਦਿੰਦਾ ਹੈ। ਸਤਿਗੁਰੂ ਰਹਿਮਤ ਕਰਨ, ਸਾਰਿਆਂ ਦੇ ਮਨ ਦੀ ਅਵਸਥਾ ਐਸੀ ਹੋ ਜਾਏ।

* * *

# ਮਨ ਦੇ ਖੰਡਤ ਹੋਣ ਦਾ ਕਾਰਣ

## ਰਾਗੁ ਤਿਲੰਗ ਮਹਲਾ ੧ ਘਰੁ ੧

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥ ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥ ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥ ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥੧॥ਰਹਾਉ॥ ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥ ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥੨॥ ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥ ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥੩॥ ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥ ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥੪॥੧॥**

(ਅੰਕ 721)

ਪਹਿਲੇ ਪਾਤਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਬਖਸ਼ਿਸ਼ ਭੰਡਾਰ ਵਾਕ ਇਸ ਦੇ ਉਪਰ ਮੰਗਲਾਚਰਨ, ਪੂਰਾ ਮੂਲ ਮੰਤਰ। ਤਿਲੰਗ ਰਾਗ ਦਾ ਇਹ ਸ਼ਬਦ ਹੈ, ਇਕ ਤਾਲੇ ਵਿਚ। ਤਿਲੰਗ ਰਾਗ ਦੇ ਹੋਰ ਵੀ ਬਹੁਤ ਸਾਰੇ ਸ਼ਬਦ ਨੇ ਜੋ ਪਰਸ਼ੀਅਨ ਦੇ ਵਿਚ ਹਨ।

ਜੈਸੇ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ :—

**ਖਾਕ ਨੂਰ ਕਰਦੰ ਆਲਮ ਦੁਨੀਆਇ॥** (ਅੰਗ 723)

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਭਾਸ਼ਾ ਇਕ ਨਹੀਂ ਹੈ। ਸੰਸਕ੍ਰਿਤ, ਬ੍ਰਿਜ, ਹਿੰਦੀ, ਪੰਜਾਬੀ, ਮਰਾਠੀ, ਗੁਜਰਾਤੀ ਦੀ ਝਲਕ ਫਿਰ ਪਰਸ਼ੀਅਨ ਤੇ ਅਰਬੀ ਦੇ ਕੁਝ ਬੋਲ। ਇਸ ਵਾਸਤੇ ਕਿਸੇ ਇਕ ਭਾਸ਼ਾ ਦਾ

ਪੰਡਿਤ ਗੁਰੂ ਗ੍ਰੰਥ ਸਾਹਿਬ ਦੇ ਅਰਥ ਨਹੀਂ ਕਰ ਸਕਦਾ। ਇਸਦੇ ਵਾਸਤੇ ਬਹੁਤ ਸਾਰੀਆਂ ਭਾਸ਼ਾਵਾਂ ਸਿਖਣੀਆਂ ਪੈਣਗੀਆਂ। ਦੂਸਰਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਇਹ ਯਤਨ ਸੀ, ਇਹ ਉਨ੍ਹਾਂ ਦੀ ਆਪਣੀ ਉਦੇਸ਼ਣਾ, ਸੋਚਣੀ ਕਿ ਅਗਲਾ ਜਿਨ੍ਹਾਂ ਬੋਲਾਂ ਦੇ ਰਾਹੀਂ ਸਮਝਦਾ ਹੈ, ਉਸੇ ਵਿਚ ਸਮਝਾਉਣਾ ਹੈ। ਉਸੇ ਢੰਗ ਨਾਲ ਸਮਝਾਉਣਾ ਹੈ। ਫਾਰਸੀ ਜ਼ੁਬਾਨ ਤੁਰਕਿਮਸਤਾਨ, ਉਜ਼ਬੇਕਿਸਤਾਨ, ਸਾਰਾ ਦਾ ਸਾਰਾ ਈਰਾਨ, ਇਰਾਕ ਦਾ ਉਹ ਇਲਾਕਾ ਜਿਹੜਾ ਈਰਾਨ ਦੇ ਨਾਲ ਲਗਦਾ ਹੈ। ਜਿਹੜੇ ਕੁਰਦ ਲੋਗ ਨੇ, ਉਹ ਵੀ ਫਾਰਸੀ ਬੋਲਦੇ ਨੇ, ਪਰਸ਼ੀਅਨ ਬੋਲਦੇ ਨੇ, ਯਾਨੀ ਬਹੁਤ ਲੰਬੇ ਚੌੜੇ ਇਲਾਕੇ ਵਿਚ ਇਹ ਭਾਸ਼ਾ ਬੋਲੀ ਜਾਂਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਤਾਸ਼ਕੰਦ, ਉਜ਼ਬੇਕਿਸਤਨ, ਤੁਰਕਿਮਸਤਾਨ, ਅਫਗਾਨਿਸਤਾਨ, ਈਰਾਨ ਤੇ ਫਿਰ ਬਸਰਾ ਹੁੰਦੇ ਹੋਏ, ਬਗਦਾਦ ਹੁੰਦੇ ਹੋਏ, ਸਾਰੇ ਅਰਬ ਦੇਸ਼ਾਂ ਦਾ ਭਰਮਣ ਕੀਤਾ ਸੀ। ਇਸ ਤਰੀਕੇ ਨਾਲ ਮੇਰੇ ਪਾਤਸ਼ਾਹ ਨੇ ਉਥੋਂ ਦੇ ਲੋਕਾਂ ਨੂੰ ਉਨ੍ਹਾਂ ਦੀ ਭਾਸ਼ਾ ਦੇ ਵਿਚ ਹੀ ਸਮਝਾਇਆ, ਸਿਖਸ਼ਾ, ਦੀਖਸ਼ਾ ਦਿਤੀ।

ਇਹ ਵਾਕ ਪੂਰੇ ਦਾ ਪੂਰੇ ਸ਼ੁਧ ਰੂਪ ਦੇ ਵਿਚ ਪਰਸ਼ੀਅਨ ਦੇ ਵਿਚ ਹੈ, ਫਾਰਸੀ ਹੈ। ਇਲਾਕੇ ਦਾ ਫਰਕ ਪੈ ਜਾਂਦਾ ਹੈ ਤੇ ਉਚਾਰਣ ਦਾ ਫਰਕ ਪੈ ਜਾਂਦਾ ਹੈ। ਉਚਾਰਣ ਦਾ ਫਰਕ ਹੋ ਸਕਦਾ ਹੈ। ਉਪਰ ਮੰਗਲਾ-ਚਰਨ ਹੈ। ਉਹ ਵਾਹਿਦ ਹੈ, ਇਕ ਹੈ। ਅਗਰ ਪ੍ਰਮਾਤਮਾ ਵੀ ਦੋ ਜਾਂ ਤਿੰਨ ਨੇ, ਤੇ ਫਿਰ ਮਨ ਨੂੰ ਇਕਾਗਰ ਕਰਨਾ, ਮਨ ਨੂੰ ਇਕ ਕਰਨਾ ਕਿਵੇਂ ਇਕ ਕਰਾਂਗੇ। ਰੱਬ ਹੀ ਤਿੰਨ ਨੇ। ਬਣਾਉਣ ਵਾਲਾ ਕੋਈ ਹੋਰ ਹੈ, ਪਾਲਣਾ ਕਰਨ ਵਾਲਾ ਕੋਈ ਹੋਰ ਹੈ ਪਰਲੋ ਕਰਨ ਵਾਲਾ ਕੋਈ ਹੋਰ ਹੈ। ਤੇ ਮਨ ਦੇ ਤਿੰਨ ਭਾਗ ਤੇ ਬਣ ਹੀ ਗਏ। ਮਨ ਇਸ ਤਰ੍ਹਾਂ ਕਿਵੇਂ ਇਕ ਹੋਵੇਗਾ। ਮਨ ਇਕ ਹੋ ਸਕਦਾ ਹੈ ਜਦੋਂ ਸਾਹਮਣੇ ਕੁਛ ਇਕ ਹੈ। ਮਨ ਸੰਸਾਰ ਦੇ ਵਿਚ ਇਕ ਨਹੀਂ ਹੋ ਸਕਦਾ। ਅਗਰ ਕਿਸੇ ਧਨਵਾਨ ਦੇ ਵਿਚ ਮਨ ਜੋੜਾਂਗੇ ਤੇ ਫਿਰ ਕੋਈ ਨਿਰਧਨ ਵੀ ਹੈ। ਮਨ ਦੋ ਫਾੜ ਹੋ ਜਾਏਗਾ। ਕਿਸੇ ਬਲਵਾਨ ਦੇ ਵਿਚ ਮਨ ਜੋੜਾਂਗੇ ਤੇ ਕੋਈ ਨਿਰਬਲ ਵੀ ਹੈ। ਮਨ ਤੇ ਦੋ ਫਾੜ ਹੋ ਜਾਏਗਾ। ਕਿਸੇ ਸੁੰਦਰ ਦੇ ਵਿਚ ਦਿਲ ਜੋੜਾਂਗੇ ਤੇ ਕੋਈ ਕੁਰੂਪ ਵੀ ਹੈ। ਮਨ ਤੇ ਦੋ ਫਾੜ ਹੋ ਜਾਏਗਾ। ਕਿਸੇ ਸਿਆਣੇ ਦੇ ਵਿਚ ਮਨ ਜੋੜਾਂਗੇ ਤੇ ਕੋਈ ਮੂੜ ਵੀ ਹੈ, ਮੂਰਖ ਵੀ ਹੈ। ਮਨ ਤੇ ਦੋ ਫਾੜ ਹੋ ਜਾਏਗਾ। ਸੰਸਾਰ ਦੇ ਵਿਚ ਦੋਨੋਂ ਨੇ।

ਪਰ ਨਿਰਾਲੀ ਖੇਡ ਹੈ, ਈਸਾਈ ਜਗਤ ਦੇ ਵਿਚ ਵੀ ਤੇ ਸਾਡਾ ਪੁਰਾਣਾ ਮਤ, ਉਹ ਵੀ ਕਹਿੰਦਾ ਹੈ, ਸ਼ਕਤੀਆਂ ਤਿੰਨ ਨੇ। ਉਤਪਤੀ ਕੋਈ ਹੋਰ ਕਰ ਰਿਹਾ ਹੈ। ਪਾਲਣਾ ਕੋਈ ਹੋਰ ਕਰ ਰਿਹਾ ਹੈ, ਨਾਸ ਕੋਈ ਹੋਰ ਕਰ ਰਿਹਾ ਹੈ।

ਅਗਰ ਸ਼ਕਤੀਆਂ ਤਿੰਨ ਨੇ ਤੇ ਫਿਰ ਮਨ ਇਕ ਨਹੀਂ ਹੋ ਸਕਦਾ। ਮਨ ਇਕਾਗਰ ਨਹੀਂ ਹੋ ਸਕਦਾ। ਉਮੀਦ ਹੈ, ਸਤਸੰਗੀ, ਅਭਿਆਸੀ ਸੱਜਣ ਇਸਨੂੰ ਪਕੜਨਗੇ। ਮੇਰੇ ਸਾਹਮਣੇ ਹੀ ਤਿੰਨ ਰੂਪ ਨੇ ਤੇ ਮੈਂ ਮਨ ਇਕ ਕਿਵੇਂ ਕਰਾਂ। ਇਕਾਗਰ ਕਿਵੇਂ ਕਰਾਂ। ਇਕਾਗਰ ਦਾ ਮਤਲਬ ਹੈ। ਇਕ, ਇਕ। ਮਨ ਹਰ ਵਕਤ ਦੋ ਫਾੜ ਰਹਿੰਦਾ ਹੈ। ਮਨ ਹਰ ਵਕਤ ਕਈ ਹਿਸਿਆਂ ਵਿਚ ਵੰਡਿਆ ਰਹਿੰਦਾ ਹੈ। ਤਨ ਦੇ ਟੁਕੜੇ ਕਰ ਦੇਈਏ ਤਨ ਦੀ ਮੌਤ ਹੋ ਜਾਂਦੀ ਹੈ। ਮਨ ਤੇ ਜੀਂਵਦਾ ਹੀ ਟੁਕੜਿਆਂ ਵਿਚ ਹੈ। ਜੇ ਮਨ ਨੂੰ ਜੋੜ ਦੇਈਏ, ਇਕ ਕਰ ਦੇਈਏ ਤੇ ਮਨ ਦੀ ਮੌਤ ਹੋ ਜਾਂਦੀ ਹੈ। ਮਨ ਪ੍ਰਮਾਤਮਾ ਹੋ ਜਾਂਦਾ ਹੈ। ਤਨ ਦੇ ਟੁਕੜੇ ਕਰ ਦਈਏ ਤੇ ਤਨ ਦੀ ਮੌਤ ਹੋ ਜਾਂਦੀ ਹੈ। ਤਨ ਮਿੱਟੀ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ। ਤਨ ਜ਼ਿੰਦਾ ਰਹਿੰਦਾ ਹੈ ਇਕ ਦੇ ਵਿਚ, ਟੁਕੜੇ ਟੁਕੜੇ ਕਰ ਦੇਈਏ ਮੁਰਦਾ ਹੋ ਜਾਂਦਾ ਹੈ। ਮਿੱਟੀ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ, ਰਾਖ਼ ਹੋ ਜਾਂਦਾ ਹੈ। ਮਨ ਜੀਂਵਦਾ ਹੈ ਟੁਕੜਿਆਂ ਦੇ ਵਿਚ। ਹੁਣ ਵੀ ਅਗਰ ਗੌਰ ਨਾਲ ਮਨ ਨੂੰ ਥੋੜ੍ਹਾ ਜਿਹਾ ਦੇਖਾਂਗੇ। ਮਨ ਦਾ ਬਹੁਤ ਛੋਟਾ ਭਾਗ ਇਥੇ ਹੋਵੇਗਾ, ਇਸਦੇ ਕਈ ਭਾਗ ਵਖ ਵਖ ਥਾਵਾਂ ਤੇ ਹਨ। ਪਰਵਾਰ ਦੇ ਵਿਚ ਹੋਵੇਗਾ, ਬਾਜ਼ਾਰ ਦੇ ਵਿਚ ਹੋਵੇਗਾ, ਕਿਸੇ ਹੋਰ ਸ਼ਹਿਰ ਦੇ ਵਿਚ ਹੋਵੇਗਾ। ਕਲਪਨਾਵਾਂ ਦੀ ਦੁਨੀਆਂ ਵਿਚ ਹੋਵੇਗਾ। ਮਨ ਜੀਂਦਾ ਹੈ ਖੰਡਤ ਹੋ ਕੇ, ਤਨ ਜ਼ਿੰਦਾ ਰਹਿੰਦਾ ਹੈ ਅਖੰਡ ਹੋ ਕੇ। ਸਾਰੇ ਟੁਕੜੇ ਜੁੜੇ ਹੋਏ ਹੋਵਨ। ਤਨ ਨੂੰ ਖੰਡਤ ਕਰ ਦੇਈਏ, ਤਨ ਦੀ ਮੌਤ ਹੋ ਜਾਂਦੀ ਹੈ। ਮਨ ਨੂੰ ਅਖੰਡ ਕਰ ਦੇਈਏ ਮਨ ਦੀ ਮੌਤ ਹੋ ਜਾਂਦੀ ਹੈ। ਤਨ ਨੂੰ ਖੰਡਤ ਕਰਾਂਗੇ ਕਿਸੇ ਸ਼ਸ਼ਤਰ ਨਾਲ, ਟੁਕੜੇ ਜੋ ਕਰਨਾ ਹੈ। ਕਿਸੇ ਸ਼ਸ਼ਤਰ ਨਾਲ ਕਰਾਂਗੇ। ਮਨ ਨੂੰ ਅਖੰਡ ਕਰਨਾ ਹੋਵੇਗਾ ਸ਼ਾਸ਼ਤਰ ਨਾਲ ਪ੍ਰਭੂ ਦੇ ਨਾਮ ਨਾਲ। ਉਂਝ ਨਹੀਂ ਅਖੰਡ ਹੋਵੇਗਾ। ਤਨ ਅਖੰਡਤ ਹੋ ਕੇ ਮਿੱਟੀ ਹੋ ਜਾਂਦਾ ਹੈ, ਰਾਖ਼ ਹੋ ਜਾਂਦਾ ਹੈ। ਮਨ ਅਖੰਡ ਹੋ ਕੇ ਨੂਰ ਹੋ ਜਾਂਦਾ ਹੈ। ਚਾਨਣ ਹੋ ਜਾਂਦਾ ਹੈ, ਪ੍ਰਕਾਸ਼ ਹੋ ਜਾਂਦਾ ਹੈ।

ਇਕ ਦੂਸਰਾ ਨੁਕਤਾ ਵੀ। ਤਨ ਨੂੰ ਖੰਡਤ ਕਰ ਦੇਈਏ ਫਿਰ ਅਖੰਡ ਨਹੀਂ ਹੋ ਸਕਦਾ। ਇਸਦੇ ਟੁਕੜੇ ਟੁਕੜੇ ਕਰ ਦੇਈਏ, ਰੇਜ਼ਾ ਰੇਜ਼ਾ ਕਰ ਦੇਈਏ, ਫਿਰ ਅਖੰਡ ਨਹੀਂ ਹੁੰਦਾ। ਐਸਾ ਕੋਈ ਨਿਯਮ ਵਿਗਿਆਨ ਪ੍ਰਚਲਤ ਨਹੀਂ ਕਰ ਸਕਿਆ। ਲਭ ਨਹੀਂ ਸਕਿਆ। ਕਿਉਂ ਇਨ੍ਹਾਂ ਟੁਕੜਿਆਂ ਨੂੰ ਜਿਤਨੀ ਦੇਰ ਤਕ ਜੋੜਾਂਗੇ ਖੂਨ ਤੇ ਸਾਰਾ ਬਹਿ ਜਾਏਗਾ, ਖਤਮ। ਤਨ ਨੂੰ ਟੁਕੜੇ ਟੁਕੜੇ ਕਰ ਦੇਈਏ ਖੰਡਤ ਕਰ ਦੇਈਏ, ਅਖੰਡ ਨਹੀਂ ਹੁੰਦਾ। ਮਨ ਤੇ ਹੈ ਹੀ ਖੰਡਤ। ਧਰਮ ਦੀ ਸਾਰੀ ਸਾਧਨਾ, ਇਸ ਖੰਡਤ ਮਨ ਨੂੰ ਅਖੰਡ ਕਰਨਾ ਹੈ। ਕਥਾ ਹੈ, ਕੀਰਤਨ ਹੈ, ਪਾਠ ਹੈ, ਜਪ ਹੈ ਤਪ ਹੈ, ਇਹ ਸਾਰਾ ਤੇ ਮਨ ਨੂੰ ਅਖੰਡ ਕਰਨਾ। ਪ੍ਰਮਾਤਮਾ

ਅਖੰਡ ਜੋਤੀ ਹੈ। ਜਿਸ ਦਿਨ ਮਨ ਅਖੰਡ ਹੋ ਜਾਂਦਾ ਹੈ। ਮਨ ਹੀ ਪ੍ਰਮਾਤਮਾ ਹੋ ਜਾਂਦਾ ਹੈ। ਮਨ ਹੀ ਈਸ਼ਵਰ ਦਾ ਰੂਪ ਹੋ ਜਾਂਦਾ ਹੈ। ਤਨ ਖੰਡਤ ਹੋ ਕੇ ਮਿੱਟੀ ਹੋ ਜਾਂਦਾ ਹੈ, ਮਨ ਅਖੰਡ ਹੋ ਕੇ ਪ੍ਰਮਾਤਮਾ ਹੋ ਜਾਂਦਾ ਹੈ। ਈਸ਼ਵਰ ਹੋ ਜਾਂਦਾ ਹੈ। ਤਨ ਦਾ ਸੁਭਾਉ ਹੈ ਅਖੰਡ ਹੋ ਕੇ ਜੀਵਣਾ, ਖੰਡਤ ਹੋ ਕੇ ਨਹੀਂ ਜੀ ਸਕਦਾ। ਮਨ ਦਾ ਸੁਭਾਉ ਹੈ ਖੰਡਤ ਹੋ ਕੇ ਜੀਵਣਾ ਟੁਕੜਿਆਂ ਵਿਚ ਜੀਵਣਾ।

ਹਰ ਸ਼ਹਿਰ ਦੇ ਵਿਚ, ਹਰ ਦੇਸ਼ ਦੇ ਵਿਚ ਇਸ ਤਰ੍ਹਾਂ ਦੇ ਸਤਸੰਗੀ ਮਿਲੇ ਨੇ, ਗਿਆਨੀ ਜੀ ਕੀ ਕਰੀਏ ਮਨ ਤੇ ਜੁੜਦਾ ਹੀ ਨਹੀਂ। ਮੈਂ ਕਿਹਾ ਮਨ ਮੇਰਾ ਵੀ ਨਹੀਂ ਜੁੜਦਾ, ਖੰਡਤ ਹੈ। ਸਮੱਸਿਆ ਹੈ। ਮਨ ਅਖੰਡ ਹੋ ਜਾਏ ਤਾਂ ਬੰਦਾ ਪ੍ਰਮਾਤਮਾ ਹੋ ਜਾਂਦਾ ਹੈ। ਉਸਦੀ ਉਡੀਕ ਕਰਨੀ ਪਵੇਗੀ। ਧਰਮ ਦੀ ਸਾਰੀ ਘਾਲਣਾ, ਧਰਮ ਦੀ ਸਾਰੀ ਸਾਧਨਾ, ਧਰਮ ਦੀ ਸਾਰੀ ਸ਼ਕਤੀ, ਉਸਦਾ ਸਿੱਟਾ ਇਹੀ ਹੈ ਕਿ ਮਨ ਅਖੰਡ ਹੋ ਜਾਏ। ਇਕ ਹੋ ਜਾਏ। ਪਰ ਮਨ ਇਕ ਹੋ ਜਾਏ ਸਾਹਮਣੇ ਕੋਈ ਇਕ ਚਾਹੀਦਾ ਹੈ। ਜੇ ਪ੍ਰਮਾਤਮਾ ਵੀ ਤਿੰਨ ਨੇ, ਇਕ ਪਾਲਣਾ ਪਿਆ ਕਰਦਾ ਹੈ, ਇਕ ਨਾਸ ਪਿਆ ਕਰਦਾ ਹੈ, ਇਕ ਬਣਾਉਂਦਾ ਪਿਆ ਹੈ ਤੇ ਮਨ ਦੇ ਤਿੰਨ ਭਾਗ ਤੇ ਹੋ ਗਏ। ਖੰਡਤ ਹੋ ਗਿਆ।

ਇਹ ਮੈਂ ਕਿਸੇ ਕੁਤਰਕ ਅਧੀਨ ਹੋ ਕੇ ਨਹੀਂ ਕਹਿ ਰਿਹਾ। ਤ੍ਰਿਨੇਤੀ ਇਹ ਈਸਾਈ ਵੀ ਮੰਨਦੇ ਨੇ। ਤਿੰਨ ਸ਼ਕਤੀਆਂ। ਐਸੀ ਮਨੌਤ ਉਨ੍ਹਾਂ ਦੀ ਵੀ ਹੈ। ਐਸੀ ਮਨੌਤ ਇਸਲਾਮ ਦੀ ਵੀ ਹੈ। ਇਕ ਭਗਵਾਨ ਹੈ, ਇਕ ਸ਼ੈਤਾਨ ਹੈ। ਇਕ ਖ਼ੁਦਾ ਹੈ, ਇਕ ਸ਼ੈਤਾਨ ਹੈ। ਖ਼ੁਦਾ ਮਨੁੱਖਾਂ ਦੀ ਦੁਨੀਆਂ ਵਿਚ ਨੇਕੀਆਂ ਭੇਜਦਾ ਹੈ। ਆਦਿ ਕਾਲ ਤੋਂ ਭਗਵਾਨ ਦਾ ਤੇ ਸ਼ੈਤਾਨ ਦਾ ਮੁਕਾਬਲਾ ਹੋ ਰਿਹਾ ਹੈ। ਐਸਾ ਕਹਿੰਦੇ ਨੇ। ਅਗਰ ਵਾਕਈ ਐਸਾ ਹੋ ਰਿਹਾ ਜੈਸਾ ਉਹ ਕਹਿੰਦੇ ਨੇ। ਫਿਰ ਸ਼ੈਤਾਨ ਦੀ ਤੇ ਜਿਤ ਹੋ ਰਹੀ ਹੈ, ਭਗਵਾਨ ਦੀ ਤੇ ਹਾਰ ਹੋ ਰਹੀ ਹੈ। ਫਿਰ ਤੇ ਸ਼ੈਤਾਨ ਬੜਾ ਡਾਢਾ ਹੈ। ਫਿਰ ਤਾਂ ਇਸ ਦੀ ਪੂਜਾ ਕਰੀਏ। ਕਿਉਂਕਿ ਦੁਨੀਆਂ ਦੇ ਵਿਚ ਜਿਤਨੀ ਸ਼ੈਤਾਨੀਅਤ ਹੈ ਇਤਨੀ ਭਾਗਵਤ ਨਹੀਂ ਹੈ। ਦੁਨੀਆਂ ਦੇ ਵਿਚ ਜਿਤਨੀ ਬੁਰਾਈ ਹੈ ਇਤਨੀ ਨੇਕੀ ਨਹੀਂ ਹੈ। ਦੁਨੀਆਂ ਦੇ ਵਿਚ ਜਿਤਨੇ ਸੰਸਾਰੀ ਲੋਭੀ, ਕਾਮੀ, ਕ੍ਰੋਧੀ ਮਨੁੱਖ ਨੇ ਇਤਨੇ ਸਬਰ ਸੰਤੋਖੀ, ਗੁਣਵਾਨ, ਧਿਆਨ-ਵਾਨ ਨਹੀਂ ਹਨ। ਫਿਰ ਤੇ ਸ਼ੈਤਾਨ ਦੀ ਜਿਤ ਹੋ ਰਹੀ ਹੈ।

ਸਊਦੀ ਅਰਬ ਦਾ ਇਕ ਸ਼ਹਿਰ ਹੈ ਜੱਦਾ, ਉਥੇ ਬਣਿਆ ਹੋਇਆ ਹੈ ਖ਼ਾਨਾ ਕਾਬਾ, ਖ਼ਾਨਾਇ ਖ਼ੁਦਾ। ਐਹਲੇ ਇਸਲਾਮ ਜਦ ਹੱਜ ਕਰਨ ਜਾਂਦਾ ਹੈ। ਉਸਦੀ ਜ਼ਿਆਰਤ ਕਰਕੇ, ਉਸਦੇ ਦੀਦਾਰ ਕਰਕੇ, ਫਿਰ ਜਾਂਦੇ ਨੇ ਕੋਈ ਡੇਢ ਸੌ ਮੀਲ ਦੀ ਦੂਰੀ ਤੇ ਇਕ ਸ਼ੈਤਾਨ ਦਾ ਕਾਬਾ ਹੈ। ਉਥੇ ਸ਼ੈਤਾਨ ਦਾ ਮੰਦਰ ਹੈ।

ਸ਼ੈਤਾਨ ਦਾ ਕਾਬਾ ਹੈ। ਇਕ ਖ਼ੁਦਾ ਦਾ ਕਾਬਾ ਹੈ, ਖ਼ੁਦਾ ਦੇ ਕਾਬੇ ਦੀਆਂ

ਤੇ ਉਹ ਪ੍ਰਕਰਮਾ ਕਰਦੇ ਨੇ, ਸਜਦਾ ਕਰਦੇ ਨੇ ਹੋਰ ਬੜੇ ਬੜੇ ਨਜ਼ਰਾਨੇ ਭੇਟ ਕਰਦੇ ਨੇ ਔਰ ਸਭ ਤੋਂ ਵੱਡਾ ਨਜ਼ਰਾਨਾ ਉਥੇ ਮੰਨਿਆ ਜਾਂਦਾ ਹੈ, ਜਿਹੜਾ ਹੱਜ ਕਰਨ ਗਿਆ ਹੈ, ਉਹ ਕੁਰਬਾਨੀ ਦੇਵੇ। ਜਿਹੜੇ ਅਮੀਰ ਨੇ ਉਹ ਊਠ ਬਕਰੇ ਆਦਿ ਉਨ੍ਹਾਂ ਦੀ ਕੁਰਬਾਨੀ ਦੇਂਦੇ ਨੇ। ਜੈਸੇ ਭਾਰਤ ਦੇ ਵਿਚ ਬਕਰੀਦ ਵਾਲੇ ਦਿਨ, ਰਾਜਸਥਾਨ ਦੀ ਰਿਆਸਤ ਟੌਂਕ, ਉਥੇ ਊਠ ਦੀ ਕੁਰਬਾਨੀ ਦਿਤੀ ਜਾਂਦੀ ਹੈ। ਅਜ ਵੀ ਦਿਤੀ ਜਾਂਦੀ ਹੈ। ਕਿਉਂਕਿ ਟੌਂਕ ਰਿਆਸਤ ਦਾ ਰਾਜਾ, ਨਵਾਬ ਮੁਸਲਮਾਨ ਹੈ। ਰਾਜਸਥਾਨ ਦੀਆਂ ਦੋ ਤਿੰਨ ਸਟੇਟਾਂ, ਉਥੇ ਨਵਾਬ ਸਨ। ਨਵਾਬ ਲੋਹਾਰ, ਨਵਾਬ ਟੌਂਕ। ਇਥੇ ਅਜ ਵੀ ਊਠ ਦੀ ਕੁਰਬਾਨੀ ਦਿਤੀ ਜਾਂਦੀ ਹੈ, ਦਿੱਲੀ ਵਿਚ ਮੈਂ ਦੇਖਿਆ ਸੀ ਬਕਰੀਦ ਵਾਲੇ ਦਿਨ, ਬਕਰੇ ਵਿਕ ਰਹੇ ਸਨ। ਦੁੰਬੇ ਵਿਕ ਰਹੇ ਸਨ, ਊਠ ਵੀ ਵਿਕ ਰਹੇ ਸਨ, ਕੁਰਬਾਨੀ ਵਾਸਤੇ। ਤੇ ਨਜ਼ਰਾਨਾ ਉਥੇ ਕੀ ਚਾੜ੍ਹਨਾ ਹੈ, ਜਿਹੜੇ ਜਾਂਦੇ ਨੇ, ਊਠ ਦੀ ਕੁਰਬਾਨੀ ਦੇਣੀ ਹੈ, ਬਕਰਿਆਂ ਦੀ ਕੁਰਬਾਨੀ ਦੇਣੀ ਹੈ। ਜਿਨ੍ਹਾਂ ਜਾਨਵਰਾਂ ਨੂੰ ਇਸ ਦੇਸ਼ ਵਿਚ ਮਾਂ ਕਰਕੇ ਪੂਜਿਆ ਜਾਂਦਾ ਹੈ, ਉਨ੍ਹਾਂ ਦੀ ਵੀ ਉਥੇ ਕੁਰਬਾਨੀ ਹੁੰਦੀ ਹੈ। ਇਹ ਨਜ਼ਰਾਨਾ ਭੇਟ ਕਰਦੇ ਨੇ।

ਸਾਰੀ ਖੁਦਾਈ ਰਸਮਾਂ ਤੋਂ ਬਾਅਦ ਫਿਰ ਡੇਢ ਸੌ ਮੀਲ ਦੀ ਦੂਰੀ ਤੇ ਜਾਂਦੇ ਨੇ, ਸ਼ੈਤਾਨ ਨੂੰ ਪੱਥਰ ਮਾਰਨ ਲਈ। ਮੈਨੂੰ ਇਕ ਸੱਜਣ ਨੇ ਦੱਸਿਆ, ਗਿਆ ਸੀ ਹੱਜ ਕਰਨ। ਕਹਿੰਦਾ, ਗਿਆਨੀ ਜੀ ਮੇਰਾ ਤਿੰਨ ਦਫਾ ਨਿਸ਼ਾਨਾ ਖ਼ਤਾ ਗਿਆ, ਦੂਰੋਂ ਸ਼ੈਤਾਨ ਨੂੰ ਪੱਥਰ ਮਾਰਦੇ ਨੇ। ਕਹਿੰਦਾ, ਫਿਰ ਮੈਂ ਚੌਥੀ ਦਫਾ ਮਾਰਿਆ ਐਨ ਸ਼ੈਤਾਨ ਦੇ ਮੂੰਹ 'ਤੇ ਲਗਿਆ। ਮੈਨੂੰ ਖੁਸ਼ੀ ਹੋਈ। ਈਰਾਨ ਦੇ ਬਾਦਸ਼ਾਹ ਨੇ ਖ਼ਾਨਾਇ ਖ਼ੁਦਾ ਫਿਲਮ ਬਣਾਈ ਸੀ। ਅਜ ਤੋਂ ਪੰਝੀ ਤੀਹ ਸਾਲ ਪਹਿਲੇ ਜਦ ਉਹ ਈਰਾਨ ਦਾ ਬਾਦਸ਼ਾਹ ਸੀ। ਉਸ ਤੋਂ ਬਾਅਦ ਤੇ ਕ੍ਰਾਂਤੀ ਹੋ ਗਈ। ਮੈਂ ਉਦੋਂ ਉਹ ਵੀਡੀਓ ਫਿਲਮ ਲਿਆਂਦੀ ਸੀ। ਉਸ ਵਿਚ ਮੈਂ ਦੇਖ ਕੇ ਦੰਗ ਰਿਹਾ, ਪੱਥਰ ਤੇ ਲੋਕੀਂ ਮਾਰਦੇ ਨੇ। ਪੈਰਾਂ ਦੀਆਂ ਜੁਤੀਆਂ ਵੀ ਕਢ ਕਢ ਕੇ ਮਾਰਦੇ ਨੇ, ਚੱਪਲ ਵੀ ਕਢ ਕਢ ਕੇ ਮਾਰਦੇ ਨੇ। ਚੱਪਲਾਂ ਦਾ ਢੇਰ, ਜੁਤੀਆਂ ਦਾ ਢੇਰ ਲਗ ਜਾਂਦਾ ਹੈ। ਸ਼ੈਤਾਨ ਨੂੰ ਮਾਰਦੇ ਨੇ। ਖ਼ੁਦਾ ਨੇਕੀਆਂ ਭੇਜਦਾ ਹੈ, ਇਹ ਬਦੀਆਂ ਭੇਜਦਾ ਹੈ। ਇਹ ਖ਼ੁਦਾ ਨਾਲ ਜੰਗ ਕਰਦਾ ਹੈ, ਇਹ ਖ਼ੁਦਾ ਨਾਲ ਲੜਦਾ ਹੈ। ਅਸੀਂ ਖ਼ੁਦਾ ਦੇ ਪੁਜਾਰੀ ਹਾਂ, ਇਸ ਨੂੰ ਮਾਰਾਂਗੇ। ਮਾਰਦੇ ਨੇ। ਭਾਵੇਂ ਕਿਤਨਾ ਮਾਰੋ, ਸ਼ੈਤਾਨ ਦਾ ਰਾਜ ਤਾਂ ਬਹੁਤ ਜ਼ਿਆਦਾ ਹੈ। ਦੁਨੀਆਂ ਵਿਚ ਬਦੀ ਬਹੁਤ ਜ਼ਿਆਦਾ ਹੈ। ਨੇਕੀ ਬਹੁਤ ਘਟ ਹੈ। ਦਾਨ ਬਹੁਤ ਘਟ ਹੈ, ਬੇਈਮਾਨੀ ਬਹੁਤ ਜ਼ਿਆਦਾ ਹੈ। ਜਪ ਤਪ ਬਹੁਤ ਘਟ ਹੈ, ਗੰਦੇ ਗੀਤਾਂ ਦੀ ਭਰਮਾਰ ਬਹੁਤ ਜ਼ਿਆਦਾ ਹੈ। ਲੋਕੀਂ ਪੈਸੇ ਖਰਚ ਕਰਕੇ ਵੀ ਗੰਦੇ ਗੀਤ ਸੁਣਨ ਜਾਂਦੇ ਨੇ। ਹਿੰਦੋਸਤਾਨ ਤੋਂ

ਇਲਾਵਾ ਇਹ ਜਿਹੜਾ ਪੰਜਾਬ ਹੈ, ਭਾਰਤ ਦਾ ਇਕ ਅੰਗ, ਇਥੋਂ ਦੇ ਪੰਜਾਬੀ ਗਾਇਕ ਸਭ ਲੱਚਰ ਗੀਤ ਗਾ ਰਹੇ ਨੇ। ਸਭ ਫੈਸ਼-ਗੀਤ ਗਾ ਰਹੇ ਨੇ। ਸਭ ਅਵਾਰਾ ਸ਼ੈਤਾਨੀਅਤ ਦੇ ਗੀਤ ਗਾ ਰਹੇ ਨੇ। ਟੀ.ਵੀ. ਤੇ ਤੁਸੀਂ ਸੁਣ ਲਉ। ਇਹ ਪੰਜਾਬੀ ਸਾਹਿਤ ਨੂੰ, ਪੰਜਾਬੀ ਕਲਾ ਨੂੰ ਬਦਨਾਮ ਕਰ ਰਹੇ ਨੇ। ਲੋਕੀਂ ਪੈਸੇ ਵੀ ਖਰਚ ਕਰਦੇ ਨੇ ਤੇ ਸੁਣਦੇ ਵੀ ਨੇ। ਸ਼ੈਤਾਨ ਦਾ ਰਾਜ ਬਹੁਤ ਜ਼ਿਆਦਾ ਹੈ।

ਫਿਰ ਇਸ ਤਰ੍ਹਾਂ ਮੰਨ ਲਈਏ, ਇਕ ਖ਼ੁਦਾ ਹੈ ਤੇ ਇਕ ਸ਼ੈਤਾਨ ਹੈ। ਜੈਸੇ ਕੇ ਭਾਰਤ ਦੀ ਪੁਰਾਣੀ ਪਰੰਪਰਾ ਅਤੇ ਈਸਾਈਅਤ ਪੁਰਾਣੀ ਪਰੰਪਰਾ। ਸੰਸਾਰ ਬਣਾਉਂਦਾ ਕੋਈ ਹੋਰ ਪਿਆ ਹੈ, ਚਲਾਉਂਦਾ ਕੋਈ ਹੋਰ ਪਿਆ ਹੈ, ਮਿਟਾਉਂਦਾ ਕੋਈ ਹੋਰ ਪਿਆ ਹੈ। ਤ੍ਰਿਨੇਤੀ ਕਰਕੇ ਕਹਿੰਦੇ ਨੇ। ਸਾਡੇ ਦੇਸ਼ ਵਿਚ ਕਹਿੰਦੇ ਨੇ ਤ੍ਰਿਮੂਰਤੀ। ਪ੍ਰਮਾਤਮਾ ਦੀਆਂ ਤਿਨ ਮੂਰਤੀਆਂ, ਤ੍ਰਿਮੂਰਤੀ, ਤਿੰਨ ਮੂਰਤਾਂ। ਪ੍ਰਮਾਤਮਾ ਦੀ ਇਕ ਮੂਰਤ, ਬਣਾਉਂਦਾ ਹੈ, ਦੂਜਾ ਪ੍ਰਮਾਤਮਾ ਪਾਲਦਾ ਹੈ, ਤੀਜਾ ਪ੍ਰਮਾਤਮਾ ਮਿਟਾਉਂਦਾ ਹੈ। ਤ੍ਰਿਮੂਰਤੀ। ਗੁਰਮਤਿ ਦਾ ਜ਼ਮਾਨਾ ਆਇਆ, ਗੁਰੂ ਨਾਨਕ ਦਾ ਜ਼ਮਾਨਾ ਆਇਆ, ਗੁਰੂ ਨਾਨਕ ਨੇ ਗਹਿਰਾਈ ਨਾਲ ਦੇਖਿਆ। ਰੱਬ ਹੀ ਤਿੰਨ ਨੇ ਫਿਰ ਮਨ ਨੂੰ ਇਕ ਕਿਵੇਂ ਕਰੀਏ ? ਕਿਸ ਤਰ੍ਹਾਂ ਇਕ ਕਰੀਏ? ਹੁਣ ਸਾਹਮਣੇ ਇਕ ਹੋਵੇ ਤਾਂ ਮਨ ਇਕ ਕਰੀਏ ਨਾ। ਜੇ ਸਾਹਮਣੇ ਰੱਬ ਹੀ ਤਿੰਨ ਬੈਠੇ ਨੇ, ਯਾ ਦੋ ਬੈਠੇ ਨੇ, ਭਗਵਾਨ ਬੈਠਾ ਹੈ ਤੇ ਸ਼ੈਤਾਨ ਬੈਠਾ ਹੈ। ਦੋਵੇਂ ਹੀ ਡਾਢੇ ਨੇ। ਜਿਸ ਸੱਜਣ ਨੇ ਮੈਨੂੰ ਕਿਹਾ ਨਾ, ਕਿ ਮੇਰਾ ਚੌਥਾ ਨਿਸ਼ਾਨਾ ਸ਼ੈਤਾਨ ਤੇ ਲਗਿਆ, ਮੈਂ ਉਸਨੂੰ ਖੂਬ ਮਾਰਿਆ। ਮੈਂ ਕਿਹਾ ਕਮ-ਸੁ-ਕਮ ਪੰਝੀ ਤੀਹ ਲਖ ਬੰਦੇ ਤੇ ਹੱਜ ਕਰਨ ਜਾਂਦੇ ਨੇ। ਔਰ ਸਾਰੇ ਹੀ ਪੱਥਰ ਮਾਰਦੇ ਨੇ, ਪਰ ਸ਼ੈਤਾਨ ਤੇ ਅਜੇ ਵੀ ਨਹੀਂ ਮਰਿਆ। ਸਾਲ ਦੇ ਸਾਲ ਉਸਨੂੰ ਲਖਾਂ ਪੱਥਰ ਪੈਂਦੇ ਨੇ, ਉਹ ਤੇ ਅਜੇ ਵੀ ਜ਼ਿੰਦਾ ਹੈ। ਇਹ ਇਕ ਸਚਾਈ ਹੈ। ਨੇਕੀਆਂ ਵੀ ਮੌਜੂਦ ਨੇ, ਬਦੀਆਂ ਵੀ ਮੌਜੂਦ ਨੇ। ਦਿਨ ਵੀ ਮੌਜੂਦ ਹੈ, ਰਾਤ ਵੀ ਮੌਜੂਦ ਹੈ।

ਤਰਕ ਖੜਾ ਹੋਵੇਗਾ ਐਸਾ ਕਿਉਂ ਹੈ ਪ੍ਰਭੂ ਦੀ ਲੀਲਾ ਹੈ, ਖੇਲ ਦੋ ਪਾਰਟੀਆਂ ਨਾਲ ਹੁੰਦਾ ਹੈ। ਇਕ ਨਹੀਂ ਔਰ ਦੋਵੇਂ ਪਾਰਟੀਆਂ ਵਿਰੋਧੀ ਪਾਰਟੀਆਂ ਨਾਲ ਹੁੰਦਾ ਹੈ। ਦੋਵੇਂ ਪਾਰਟੀਆਂ ਵਿਰੋਧੀ ਚਾਹੀਦੀਆਂ ਹਨ। ਇਕ ਪਾਕਿਸਤਾਨ ਦੀ ਚਾਹੀਦੀ ਹੈ, ਇਕ ਹਿੰਦੋਸਤਾਨ ਦੀ ਚਾਹੀਦੀ ਹੈ। ਤਾਂ ਹੀ ਖੇਲ ਹੋਵੇਗਾ ਤੇ ਫਿਰ ਖੇਲ ਵਿਚ ਕਸ਼ਿਸ਼ ਵੀ ਹੋਵੇਗੀ। ਵੇਖਣ ਦਾ ਕੁਝ ਰਸ ਵੀ ਹੋਵੇਗਾ। ਪਾਰਟੀਆਂ ਤੇ ਦੋ ਚਾਹੀਦੀਆਂ ਹਨ। ਰੱਬ ਨੇ ਦੋ ਬਣਾਈਆਂ ਨੇ। ਬੜਾ ਵੱਡਾ ਖੇਲ ਹੈ ਉਸਦਾ। ਬਹੁਤ ਵੱਡਾ ਖੇਲ ਚਲ ਰਿਹਾ ਹੈ ਸਾਰੇ ਸੰਸਾਰ ਵਿਚ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਜ਼ਮਾਨਾ ਆਇਆ ਗੁਰਮਤਿ ਦੀ ਖੋਜ। ਗੁਰੂ ਨਾਨਕ ਦੇ ਕੰਠ ਤੋਂ ਜਿਹੜਾ ਪਹਿਲਾ ਬ੍ਰਹਮ ਵਾਕ ਨਿਕਲਿਆ ਹੈ, **ਇਕ**।

ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਅਖਰ ਹੈ **ਇਕ**। ਸਾਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕ ਦੀ ਪਰਕਰਮਾ ਕਰਦੀ ਹੈ। ਇਕ ਦੇ ਆਲੇ ਦੁਆਲੇ ਘੁੰਮਦੀ ਹੈ। ਇਕੋ ਹੀ ਹੈ ਜਿਸ ਤੋਂ ਉਤਪਤੀ ਹੁੰਦੀ ਹੈ, ਇਕੋ ਹੀ ਹੈ ਜਿਸਤੋਂ ਪਾਲਣਾ ਹੁੰਦੀ ਹੈ, ਇਕੋ ਹੀ ਹੈ ਜਿਸਤੋਂ ਨਾਸ ਹੁੰਦਾ ਹੈ।

ਇਸੇ ਤੇ ਹੀ ਤਰਕ ਖੜ੍ਹੀ ਹੋ ਗਈ ਸੀ ਜਿਸਨੇ ਬਣਾਇਆ ਹੈ, ਕਿਉਂ ਮਿਟਾਏਗਾ। ਇਸਦੇ ਸਾਹਮਣੇ ਕੋਈ ਪਰਬਲ ਦਲੀਲ ਦਿਤੀ ਨਾ ਜਾ ਸਕੀ। ਲਿਹਾਜ਼ਾ ਉਹ ਮੰਨ ਬੈਠੇ, ਕਿ ਬਣਾਉਣ ਵਾਲਾ ਕੋਈ ਹੋਰ, ਮਿਟਾਉਣ ਵਾਲਾ ਕੋਈ ਹੋਰ। ਫਿਰ ਪਾਲਣਾ ਕਰਨ ਵਾਲਾ ਵੀ ਕੋਈ ਹੋਰ। ਕਿਉਂਕਿ ਜਿਸਨੇ ਮਿਟਾਉਣਾ ਹੈ ਉਸਨੂੰ ਪਾਲਣਾ ਕਰਨ ਦੀ ਕੀ ਲੋੜ ਹੈ। ਜਿਸਨੇ ਮਿਟਾਉਣਾ ਹੈ, ਫਿਰ ਉਸਨੂੰ ਬਣਾਉਣ ਦੀ ਕੀ ਲੋੜ ਹੈ। ਇਹ ਜੋ ਨੁਕਤਾ ਮੈਨੂੰ ਧੰਨ ਗੁਰੂ ਗ੍ਰੰਥ ਸਾਹਿਬ ਜੀ ਤੋਂ ਲਭਿਆ ਤੇ ਮੈਂ ਜਗ੍ਹਾ ਜਗ੍ਹਾ ਸੁਣਾਇਆ। ਲੀਲ੍ਹਾ ਹੈ ਪ੍ਰਮਾਤਮਾ ਦੀ। ਸਾਡੇ ਦੇਸ਼ ਦਾ ਪੁਰਾਣਾ ਧਾਰਮਿਕ ਰਿਸ਼ੀ ਮੁਨੀਆਂ ਦਾ ਜ਼ਮਾਨਾ, ਉਨ੍ਹਾਂ ਨੇ ਵੀ ਕਿਹਾ ਹੈ, ਇਹ ਲੀਲ੍ਹਾ ਹੈ, ਇਹ ਖੇਡ ਹੈ। ਜਿਨ੍ਹਾਂ ਨੇ ਕਿਹਾ ਉਹ ਵੀ ਸਹੀ ਨੇ। ਉਹ ਵੀ ਠੀਕ ਨੇ। ਖੇਲ ਸਿਰਫ ਦੋ ਜਗ੍ਹਾ ਹੀ ਖੇਲਿਆ ਜਾਂਦਾ ਹੈ। ਇਕ ਪ੍ਰਮਾਤਮਾ ਦੀ ਦੁਨੀਆਂ ਵਿਚ, ਇਕ ਮਾਸੂਮ ਬਚਿਆਂ ਦੀ ਦੁਨੀਆਂ ਵਿਚ। ਹੋਰ ਖੇਲ ਕਿਧਰੇ ਵੀ ਨਹੀਂ ਹੈ।

ਮੈਂ ਇਕ ਦਫਾ ਕਨੇਡਾ ਵਿਚ ਕਹਿ ਬੈਠਾ। ਉਨ੍ਹਾਂ ਦਿਨ੍ਹਾਂ ਵਿਚ ਉਥੇ ਓਲੰਪਿਕ ਖੇਡਾਂ ਹੋ ਰਹੀਆਂ ਸਨ। ਮੈਂ ਟੀ. ਵੀ. ਤੇ ਦੇਖ ਕੇ ਦੰਗ ਰਹਿ ਗਿਆ। ਜਿਹੜੀ ਟੀਮ ਹਾਰ ਗਈ ਸੀ ਇਕ ਕੈਪਟਨ ਨੇ ਉੱਚੀ ਬਿਲਡਿੰਗ ਤੋਂ ਛਾਲ ਮਾਰ ਕੇ ਖੁਦਕਸ਼ੀ ਕਰ ਲਈ ਸੀ।

ਔਰ ਉਸ ਟੀਮ ਦੇ ਜਿਹੜੇ ਬੰਦੇ ਹਾਰ ਗਏ ਸਨ ਮੈਂ ਜ਼ਾਰੋ ਜ਼ਾਰੋਂ ਰੋਂਦੇ ਦੇਖੇ। ਹਾਰ ਗਏ। ਕਿਸ ਮੂੰਹ ਨਾਲ ਆਪਣੇ ਮੁਲਕ ਜਾਵਾਂਗੇ। ਉਥੇ ਮੈਂ ਕਹਿ ਦਿਤਾ ਸੀ, ਭਾਵੇਂ ਕਈਆਂ ਨੂੰ ਗੱਲ ਚੁਭੀ ਸੀ। ਮੈਂ ਕਿਹਾ ਇਹ ਖੇਲਾਂ, ਕੋਈ ਖੇਲਾਂ ਨਹੀਂ ਹਨ। ਇਹ ਤੇ ਜੰਗ ਹੋ ਰਹੀ ਹੈ। ਜੋ ਜਿਤ ਜਾਏ ਤੇ ਕਹਿ ਦਿਤਾ ਜਾਂਦਾ ਹੈ ਫਲਾਣਾ ਮੁਲਕ ਜਿਤ ਗਿਆ ਹੈ, ਜੋ ਹਾਰ ਜਾਏ ਫਲਾਣਾ ਮੁਲਕ ਹਾਰ ਗਿਆ ਹੈ। ਖੇਲ ਦੀ ਹਾਰ, ਮੁਲਕ ਦੀ ਹਾਰ। ਇਹ ਜੰਗ ਚਲ ਰਹੀ ਹੈ। ਕੋਈ ਖੇਲਾਂ ਨਹੀਂ ਹਨ, ਬਲਕਿ ਧੰਧਾ ਚਲ ਰਿਹਾ ਹੈ। ਜਿਹੜੀ ਟੀਮ ਜਿਤ ਜਾਏ ਉਸਨੂੰ ਕ੍ਰੋੜਾਂ ਰੁਪਏ ਮਿਲਦੇ ਨੇ। ਜਿਹੜੀ ਹਾਰ ਜਾਏ ਉਸ ਨੂੰ ਲਾਨ੍ਹਤਾਂ ਪੈਂਦੀਆਂ ਹਨ, ਹਾਲਾਤ ਇਹ ਨੇ। ਮੈਂ ਤੇ ਇਕ ਮੁਲਕ ਬਾਰੇ ਸੁਣਿਆ, ਥੋੜ੍ਹੇ ਦਿਨ ਹੀ ਹੋਏ ਨੇ ਪੜ੍ਹ ਕੇ ਦੇਖਿਆ, ਮੈਂ ਹੈਰਾਨ ਹੋਇਆ। ਉਸ ਮੁਲਕ ਦੇ ਜਿਹੜੇ ਨੌਜਵਾਨ, ਜਿਹੜੀ ਟੀਮ ਹਾਰ ਕੇ ਆ ਜਾਂਦੀ ਸੀ। ਮੁਲਕ ਦਾ ਡਿਕਟੇਟਰ ਜਿਹੜਾ ਸੀ,

ਉਨ੍ਹਾਂ ਦੀਆਂ ਬਾਹਵਾਂ ਕੱਟ ਦੇਂਦਾ ਸੀ। ਹਾਰ ਕੇ ਕਿਉਂ ਆਏ ਹੋ। ਮੁਲਕ ਦੀ ਬਦਨਾਮੀ ਹੈ। ਖੇਲ ਦੀ ਹਾਰ, ਮੁਲਕ ਦੀ ਹਾਰ। ਖੇਲਾਂ ਵਿਚ ਜਿਤ, ਮੁਲਕ ਦੀ ਜਿਤ। ਇਹ ਕੋਈ ਖੇਲਾਂ ਨਹੀਂ ਹਨ, ਜੰਗ ਹੈ। ਧੰਧਾ ਹੈ, ਜਿਹੜੀ ਟੀਮ ਜਿਤ ਜਾਏ ਕ੍ਰੋੜਾਂ ਦੀ ਧਨ-ਸੰਪਦਾ ਉਨ੍ਹਾਂ ਨੂੰ ਮਿਲ ਜਾਂਦੀ ਹੈ। ਖਿਲਾੜੀ ਬੜੇ ਬੜੇ ਅਮੀਰ ਹੋ ਜਾਂਦੇ ਹਨ। ਜਿਹੜੇ ਹਾਰ ਜਾਣ ਉਨ੍ਹਾਂ ਨੂੰ ਕੱਖ ਨਹੀਂ ਮਿਲਦਾ। ਫਿਰ ਧੰਧਾ ਹੀ ਤਾਂ ਹੈ, ਹੋਰ ਕੀ ਹੈ। ਕੋਈ ਖੇਲ ਨਹੀਂ। ਜਦ ਇਤਨੀਆਂ ਵਡੀਆਂ ਖੇਲਾਂ ਧੰਧਾ ਨੇ ਤੇ ਜੰਗ ਹੈ। ਬਾਕੀ ਛੋਟੀਆਂ ਮੋਟੀਆਂ ਖੇਲਾਂ ਨੂੰ ਵੀ ਇੰਝ ਸਮਝ ਲਓ।

ਅਸਲ ਵਿਚ ਇਹ ਕੋਈ ਖੇਲਾਂ ਨਹੀਂ। ਖੇਲ ਖੇਲਦਾ ਹੈ ਪ੍ਰਮਾਤਮਾ, ਖੇਲ ਖੇਲਦੇ ਨੇ ਮਾਸੂਮ ਬੱਚੇ। ਦਰਿਆ ਦੇ ਕਿਨਾਰੇ ਮਾਸੂਮ ਬੱਚੇ ਰੇਤ ਦੇ ਮਹਿਲ ਬਣਾ ਰਹੇ ਨੇ, ਬੜੇ ਚਾਉ ਨਾਲ, ਬੜੀ ਲਗਨਤਾ ਨਾਲ, ਬੜੀ ਇਕਾਗਰਤਾ ਨਾਲ, ਬੜੀ ਮਿਹਨਤ ਨਾਲ। ਇਹ ਰੇਤ ਦੇ ਮਹਿਲ ਬਣਾਉਣਾ, ਕਿਆ ਉਨ੍ਹਾਂ ਦਾ ਧੰਧਾ ਹੈ ? ਨਹੀਂ ਖੇਲ ਹੈ। ਕਿਆ ਉਹ ਇਸ ਵਿਚ ਰਹਿਣਗੇ, ਨਹੀਂ, ਖੇਲ ਹੈ। ਹਸਦਿਆਂ ਹਸਦਿਆਂ ਬਣਾ ਰਹੇ ਨੇ, ਬੜੀ ਇਕਾਗਰਤਾ ਨਾਲ ਬਣਾ ਰਹੇ ਨੇ ਔਰ ਬੜੀ ਮਿਹਨਤ ਨਾਲ ਬਣਾ ਰਹੇ ਨੇ। ਮਿੱਟੀ ਇਕੱਠੀ ਪਏ ਕਰਦੇ ਨੇ, ਖੁਦਾਈ ਪਏ ਕਰਦੇ ਨੇ, ਗਿੱਲੀ ਮਿੱਟੀ ਤੇ ਮਹਿਲ ਪਏ ਖੜੇ ਕਰਦੇ ਨੇ, ਗਿੱਲੀ ਰੇਤ ਦੇ, ਦਰਿਆ ਦੇ ਕੰਢੇ ਤੇ। ਸ਼ਾਮਾਂ ਪੈ ਗਈਆਂ, ਮਾਂ ਨੇ ਆਵਾਜ਼ ਮਾਰੀ, ਚਲੋ ਆਉ ਘਰ ਚਲਦੇ ਹਾਂ, ਸ਼ਾਮਾਂ ਹੋ ਗਈਆਂ ਨੇ, ਸੂਰਜ ਡੁਬਣ ਵਾਲਾ ਹੈ। ਚਲੋ ਘਰ ਚਲੀਏ। ਜਿਹੜੇ ਮਹਿਲ ਹਸਦਿਆਂ ਹਸਦਿਆਂ ਬਣਾਏ ਸਨ, ਹੁਣ ਹਸਦਿਆਂ ਹਸਦਿਆਂ ਤੋੜਣ ਲਗ ਪਏ। ਬੜੀ ਇਕਾਗਰਤਾ ਨਾਲ ਬਣਾਏ ਸਨ, ਹੁਣ ਬੜੀ ਇਕਾਗਰਤਾ ਨਾਲ ਤੋੜਣ ਲਗ ਪਏ। ਬੜੀ ਪ੍ਰਸੰਨਤਾ ਤੇ ਲਗਨਤਾ ਨਾਲ ਬਣਾਏ ਸਨ। ਬੜੀ ਪ੍ਰਸੰਨਤਾ ਤੇ ਲਗਨ ਨਾਲ ਤੋੜਣ ਲਗ ਪਏ। ਕਿਉਂ? ਬਣਾਉਣਾ ਵੀ ਖੇਲ, ਮਿਟਾਉਣਾ ਹੀ ਖੇਲ :—

**ਆਵਨ ਜਾਨੁ ਇਕੁ ਖੇਲੁ ਬਨਾਇਆ॥**
**ਆਗਿਆਕਾਰੀ ਕੀਨੀ ਮਾਇਆ॥** (ਸੁਖਮਨੀ ਅੰਕ 294)

ਪ੍ਰਭੂ ਦਾ ਵੀ ਇਹ ਖੇਲ ਹੈ, ਜਗਤ ਨੂੰ ਬਣਾਉਣਾ ਤੇ ਪਰਲੋ ਕਰ ਦੇਣੀ। ਨਾ ਉਸ ਨੂੰ ਬਣਾਉਣ ਲਗਿਆਂ ਕੋਈ ਨਫਾ ਹੈ, ਨਾ ਉਸ ਨੂੰ ਮਿਟਾਉਣ ਲਗਿਆਂ ਕੋਈ ਨੁਕਸਾਨ ਹੈ। ਜਦ ਨਫਾ ਨੁਕਸਾਨ ਨਾ ਹੋਵੇ, ਉਸ ਨੂੰ ਖੇਲ ਕਹਿੰਦੇ ਨੇ। ਜਿਤ ਤੇ ਹਾਰ ਨਾ ਹੋਵੇ, ਉਸਨੂੰ ਖੇਲ ਕਹਿੰਦੇ ਨੇ। ਜਿਸ ਵਿਚ ਹਾਰ ਹੈ ਤੇ ਜਿਤ ਹੈ, ਇਸ ਨੂੰ ਖੇਲ ਕਹਿਣ ਦੀ ਕੀ ਲੋੜ ਹੈ। ਜਿਸ ਵਿਚ ਨਫਾ ਹੈ ਤੇ ਨੁਕਸਾਨ

ਹੈ, ਇਸਨੂੰ ਖੇਲ ਕਹਿਣ ਦੀ ਕੀ ਲੋੜ ਹੈ। ਪ੍ਰਭੂ ਆਪ ਖੇਲਦਾ ਹੈ। ਇਸ ਵਾਸਤੇ ਉਤਪਤੀ ਉਸੇ ਤੋਂ ਹੁੰਦੀ ਹੈ, ਪਾਲਣਾ ਉਸੇ ਤੋਂ ਹੁੰਦੀ ਹੈ, ਨਾਸ ਵੀ ਉਸੇ ਤੋਂ ਹੁੰਦਾ ਹੈ। ਇਕ ਹੈ। ਉਹ ਇਕ ਹੀ, ਓਅੰਕਾਰ ਹੈ। ਉਸੇ ਤੋਂ ਉਤਪਤੀ ਪਾਲਣਾ ਤੇ ਨਾਸ ਹੁੰਦਾ ਹੈ। ਉਹ ਇਕ ਸਤਿ ਸਰੂਪ ਹੈ, ਉਸ ਦਾ ਨਾਮਣਾ ਸਤਿ ਹੈ। ਉਹ ਕ੍ਰਿਤ ਨਹੀਂ ਹੈ, ਕਰਤਾ ਹੈ।

**ਅਕ੍ਰਿਤਾ ਕ੍ਰਿਤ ਹੈਂ॥**
**ਅਮ੍ਰਿਤਾ ਮ੍ਰਿਤ ਹੈਂ॥**

(ਜਾਪੁ ਸਾਹਿਬ)

ਤੂੰ (ਪਰਮਾਤਮਾ) ਅਕ੍ਰਿਤ ਹੈਂ। ਉਹ ਕਰਤਾ ਹੈ ਪਰ ਐਸਾ ਕਰਤਾ ਕਿ ਆਪਣੀ ਕ੍ਰਿਤ ਦੇ ਵਿਚ ਬੈਠਾ ਹੋਇਆ ਹੈ। ਆਪਣੀ ਕ੍ਰਿਤ ਤੋਂ ਅਲਗ ਨਹੀਂ ਹੈ।

**ਹਸਤੀ ਕੀਟੀ ਤ੍ਰਿਲੋਅ ਆਦੰ॥**
**ਏਕ ਅਖੰਡਤ ਬਸੈ ਅਨਾਦੰ॥**

(ਪਾ: 10)

ਅਖੰਡ ਰੂਪ ਵਿਚ ਕੀੜੀ ਵਿਚ ਤੇ ਹਾਥੀ ਵਿਚ ਬਿਰਾਜਮਾਨ ਹੈ। ਸੂਰਜ ਵਿਚ ਤੇ ਜ਼ਰੇ-ਜ਼ਰੇ ਵਿਚ ਬਿਰਾਜ ਮਾਨ ਹੈ। ਆਪਣੀ ਕ੍ਰਿਤ ਦੇ ਵਿਚ ਪੂਰਿਆ ਹੋਇਆ ਹੈ। ਪੁਰਖ ਹੈ। ਸੁਭਾਉ ਕਰਕੇ ਉਸ ਵਿਚ ਭੈ ਨਹੀਂ ਹੈ, ਵੈਰ ਨਹੀਂ ਹੈ। ਨਿਰਭਉ, ਨਿਰਵੈਰ। ਹੋਂਦ ਕਰਕੇ, ਉਸ ਵਿਚ ਸਮਾਂ ਵੀ ਨਹੀਂ ਹੈ। ਉਹ ਸਮੇਂ ਤੋਂ ਵੀ ਬਾਹਰ ਹੈ। ਅਗਰ ਉਹ ਸਮੇਂ ਵਿਚ ਹੈ ਤੇ ਸਮਾਂ ਹਰ ਚੀਜ਼ ਨੂੰ ਪੁਰਾਣਾ ਕਰ ਦਿੰਦਾ ਹੈ। ਸਮਾਂ ਹਰ ਚੀਜ਼ ਨੂੰ ਮਿਟਾ ਦਿੰਦਾ ਹੈ। ਇਸ ਵਾਸਤੇ ਸਮੇਂ ਦਾ ਨਾਮ ਕਾਲ ਹੈ ਤੇ ਕਾਲ ਦਾ ਨਾਮ ਸਮਾਂ ਹੈ। ਸਮਾਂ ਸਭ ਨੂੰ ਬਣਾਉਂਦਾ ਹੈ ਜੋ ਸਮੇਂ ਵਿਚ ਬਣਿਆ ਹੈ, ਸਮਾਂ ਉਸ ਨੂੰ ਮਿਟਾ ਦਿੰਦਾ ਹੈ। ਕਾਲ ਉਸ ਨੂੰ ਖਾ ਜਾਂਦਾ ਹੈ। ਉਹ ਸਮੇਂ ਦੇ ਵਿਚ ਵੀ ਨਹੀਂ ਹੈ, ਅਕਾਲ ਹੈ। ਉਹ ਕਲਪਨਾ ਮਾਤ੍ਰ ਵੀ ਨਹੀਂ ਹੈ ਮੂਰਤੀ ਮਾਨ ਹੈ। ਮੂਰਤ ਆਖਦਿਆਂ ਕਿਤੇ ਭਰਮ ਭੁਲੇਖਾ ਨਾ ਪੈ ਜਾਏ। ਚਲੋ ਕਿਸੇ ਨੇ ਬਣਾਇਆ ਨਹੀਂ ਤੇ ਕਿਸੇ ਸ਼ਕਤੀ ਨੇ ਜੰਮਿਆ ਹੋਵੇਗਾ। ਇਕ ਦਮ ਸਤਿਗੁਰੂ ਕਹਿੰਦੇ ਨੇਂ ਅਜੋਨੀ, ਕਿਸੇ ਨੇ ਜੰਮਿਆ ਵੀ ਨਹੀਂ ਹੈ। ਜਿਥੇ ਕਿਸੇ ਨੇ ਉਸ ਨੂੰ ਬਣਾਇਆ ਨਹੀਂ ਉਥੇ ਕਿਸੇ ਨੇ ਉਸ ਨੂੰ ਜਾਇਆ ਵੀ ਨਹੀਂ।

**ਅਕਾਏ ਅਜਾਏ॥**

(ਜਾਪੁ ਸਾਹਿਬ)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ, ਤੈਨੂੰ ਕਿਸੇ ਨੇ ਜਾਇਆ ਨਹੀਂ ਤੈਨੂੰ ਕਿਸੇ ਨੇ ਬਣਾਇਆ ਵੀ ਨਹੀਂ। ਇਸ ਵਾਸਤੇ ਤੇਰੇ ਕੋਈ ਮਾਂ ਬਾਪ ਨਹੀਂ, ਤੇਰਾ ਕੋਈ ਕਰਤਾ ਨਹੀਂ, ਤੈਨੂੰ ਕਿਸੇ ਨੇ ਬਣਾਇਆ ਨਹੀਂ।

**ਅਕ੍ਰਿਤਾ ਕ੍ਰਿਤ ਹੈਂ॥**
**ਅਮ੍ਰਿਤਾ ਮ੍ਰਿਤ ਹੈ॥** (ਜਾਪੁ ਸਾਹਿਬ)

**ਅਜੂਨੀ॥**

ਫਿਰ ਉਸਦੀ ਹੋਂਦ ਕਿਸ ਤਰ੍ਹਾਂ ਹੈ।

**ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥**
(ਆਸਾ ਜੀ ਦੀ ਵਾਰ)

**ਸੈਭੰ॥**

ਸਵੈਮ ਤੋਂ ਭੂ ਹੋਇਆ ਹੈ।। ਸਵੈਮ ਤੋਂ ਪ੍ਰਗਟ ਹੋਇਆ ਹੈ। ਫਿਰ ਸਾਰੇ ਬ੍ਰਹਿਮੰਡ ਨੂੰ ਗਿਆਨ ਦੇਣ ਵਾਲਾ ਹੈ। ਪੰਛੀਆਂ ਵਿਚ ਵੀ ਗਿਆਨ ਹੈ। ਬੜਾ ਸੋਹਣਾ ਆਪਣਾ ਘੋਂਸਲਾ ਬਣਾ ਲੈਂਦੇ ਨੇ। ਬਚਿਆਂ ਦੀ ਪਾਲਣਾ ਦਾ ਗਿਆਨ ਉਨ੍ਹਾਂ ਕੋਲ ਵੀ ਹੈ। ਬਚਿਆਂ ਦੀ ਮਮਤਾ, ਉਨ੍ਹਾਂ ਕੋਲ ਵੀ ਹੈ। ਬਚਿਆਂ ਦੇ ਰਿਜ਼ਕ ਦੀ ਤਲਾਸ਼ ਪੰਛੀ ਵੀ ਕਰਦੇ ਨੇ। ਘੋਂਸਲੇ ਵਿਚ ਲਿਆਉਂਦੇ ਨੇ ਬਚਿਆਂ ਦੇ ਮੂੰਹ ਦੇ ਵਿਚ ਪਾਉਂਦੇ ਨੇ। ਉਨ੍ਹਾਂ ਨੂੰ ਪਤਾ ਹੈ ਅਜੇ ਇਹ ਚੋਗਾ ਨਹੀਂ ਚੁੰਗ ਸਕਦੇ। ਨਹੀਂ ਲਭ ਸਕਦੇ, ਅਸੀਂ ਇਨ੍ਹਾਂ ਦੇ ਮੂੰਹ ਵਿਚ ਪਾਵਾਂਗੇ। ਜਿਸ ਤਰ੍ਹਾਂ ਛੋਟੇ ਮਾਸੂਮ ਬੱਚੇ ਦੇ ਮੂੰਹ ਵਿਚ ਮਾਂ ਬੁਰਕੀ ਪਾਉਂਦੀ ਹੈ, ਇਸ ਤਰ੍ਹਾਂ ਪੰਛੀ ਬੁਰਕੀਆਂ ਪਾਉਂਦੇ ਨੇ ਆਪਣੇ ਬਚਿਆਂ ਦੇ ਮੂੰਹ ਵਿਚ। ਇਹ ਗਿਆਨ ਉਨ੍ਹਾਂ ਕੋਲ ਵੀ ਹੈ। ਇਹ ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ। ਆਪਣੀ ਪਾਲਣਾ ਕਰਨ ਦਾ ਗਿਆਨ, ਜਗਤ ਦੀ ਦੇਖ ਭਾਲ ਦਾ ਗਿਆਨ, ਸਮਝਣ ਦਾ ਗਿਆਨ। ਸਾਰੇ ਦਾ ਸਾਰਾ ਕਿਉਂਕਿ ਪ੍ਰਮਾਤਮਾ ਤੋਂ ਆਉਂਦਾ ਹੈ। ਗਿਆਨ ਦੇਣ ਦੇ ਨਾਤੇ ਉਹ ਗੁਰੂ ਹੈ।। ਗਿਆਨ ਲੈਣ ਦੇ ਨਾਤੇ ਸਾਰੇ ਦਾ ਸਾਰਾ ਸੰਸਾਰ ਸਿੱਖ ਹੈ। ਜਾਂ ਤੇ ਕਹਿ ਦੇਵੇ ਮੈਂ ਤੇ ਸਿਖਦਾ ਹੀ ਨਹੀਂ। ਮੈਨੂੰ ਗਿਆਨ ਦੀ ਲੋੜ ਹੀ ਨਹੀਂ। ਬੰਦੇ ਨੂੰ ਗਿਆਨ ਤਾਂ ਚਾਹੀਦਾ ਹੈ। ਗਿਆਨ ਸਾਰਾ ਭਗਵਾਨ ਤੋਂ ਆਉਂਦਾ ਹੈ। ਸਾਰਾ ਚਾਨਣਾ ਸੂਰਜ ਤੋਂ ਆਉਂਦਾ ਹੈ। ਇਹ ਗਲ ਵਖਰੀ ਹੈ ਕਿ ਮੈਂ ਘਰ ਆਪਣੇ ਦੀਵਾ ਜਲਾ ਲਿਆ ਹੈ। ਦੀਵੇ ਦਾ ਚਨਣਾ ਵੀ ਸੂਰਜ ਦਾ ਹੀ ਚਾਨਣਾ ਹੈ। ਸੂਰਜ ਨਾ ਹੋਵੇ ਤਾਂ ਮੇਰਾ ਦੀਵਾ ਵੀ ਨਹੀਂ ਜਲੇਗਾ। ਸਾਰਾ ਚਾਨਣਾ ਸੂਰਜ ਤੋਂ ਆਉਂਦਾ ਹੈ। ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ। ਆਦਿ ਗੁਰੂ ਵੀ ਪ੍ਰਮਾਤਮਾ ਹੀ ਹੈ।

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥੧॥**

(ਪਾ:੧੦ ਕਬਿਯੋ ਬਾਚ ਬੇਨਤੀ ਚੌਪਈ)

**ਅਪਰੰਪਰ ਪਾਰਬ੍ਰਹਮ ਪਰਮੇਸਰੁ**
**ਨਾਨਕ ਗੁਰੁ ਮਿਲਿਆ ਸੋਈ ਜੀਉ॥** (ਅੰਕ 599)

ਚੂੰਕਿ ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ, ਤੇ ਸਾਰਿਆਂ ਦਾ ਗੁਰੂ ਹੈ, **ਪ੍ਰਮਾਤਮਾ**। ਜਿਥੇ ਸਭ ਕੁਛ ਦਾ ਉਹ ਕਰਤਾ ਹੈ, ਉਥੇ ਗਿਆਨ ਦਾ ਵੀ ਉਹ ਕਰਤਾ ਹੈ। ਗਿਆਨ ਵੀ ਉਸੇ ਤੋਂ ਆਉਂਦਾ ਹੈ। ਫਿਰ ਅਖੀਰ ਵਿਚ ਸਤਿਗੁਰ ਮੋਹਰ ਲਗਾਉਂਦੇ ਨੇ, **ਪ੍ਰਸਾਦਿ**। ਕਰੀਮ ਹੈ, ਰਹੀਮ ਹੈ, ਦਇਆਲੂ ਹੈ, ਕਰੁਣਾਕਰ ਹੈ, ਕ੍ਰਿਪਾਲੂ ਹੈ। ਦਇਆ ਦਾ ਭੰਡਾਰ ਹੈ। ਉਸਦੇ ਭੰਡਾਰੇ ਵਿਚੋਂ ਦਇਆ ਮੁਕਦੀ ਨਹੀਂ। ਇਤਨਾ ਦਿਆਲੂ **ਅਉਗਣ** ਦੇਖਦਿਆਂ ਹੋਇਆਂ, ਦੋਖ ਦੇਖਦਿਆਂ ਹੋਇਆਂ, ਆਪਣਾ ਹਥ ਖਿੱਚਦਾ ਨਹੀਂ ਹੈ। ਦਈ ਜਾਂਦਾ ਹੈ, ਦਈ ਜਾਂਦਾ ਹੈ।

**ਦੋਖਨ ਦੇਖਤ ਹੈ ਪਰ ਦੇਤ ਨ ਹਾਰੇ॥** (ਪਾ: ੧੦)

ਇਹ ਮੂਲ ਮੰਤ੍ਰ ਪ੍ਰਭੂ ਦੇ ਬੁਨਿਆਦੀ ਗੁਣਾਂ ਦਾ ਇਸ ਵਿਚ ਜ਼ਿਕਰ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਮੂਲ ਮੰਤ੍ਰ ਬਾਰੇ ਆਪਣੇ ਖਿਆਲ ਇੰਝ ਦਿੰਦੇ ਨੇ।

**ਅਉਖਧ ਮੰਤ੍ਰ ਮੂਲੁ ਮਨ ਏਕੈ ਜੇਕਰਿ ਦ੍ਰਿੜੁ ਚਿਤੁ ਕੀਜੈ ਰੇ॥**
**ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ॥**
(ਅੰਕ 156)

ਜਨਮਾਂ ਜਨਮਾਤ੍ਰਾਂ ਦੇ ਜੇ ਪਾਪ ਮਿਟਾਉਣੇ ਨੇ, ਕਟਣੇ ਨੇ, ਅੰਮ੍ਰਿਤ ਵੇਲੇ ਦਸ ਪੰਦਰਾਂ ਮਿੰਟ ਇਹ ਮੂਲ ਮੰਤ੍ਰ ਜਪ ਲਿਆ ਕਰ। ਜਪਦਿਆਂ ਜਪਦਿਆਂ ਜੋ ਮੂਲ ਮੰਤ੍ਰ ਦੇ ਗੁਣ ਨੇ, ਤੈਨੂੰ ਪ੍ਰਾਪਤ ਹੋ ਜਾਣਗੇ। ਤੂੰ ਵੀ ਨਿਰਵੈਰ ਹੋ ਜਾਵੇਂਗਾ। ਤੂੰ ਵੀ ਨਿਰਭੈ ਹੋ ਜਾਵੇਂਗਾ। ਤੂੰ ਵੀ ਸਮੇਂ ਵਿਚੋਂ ਨਿਕਲ ਜਾਵੇਂਗਾ। ਤੂੰ ਵੀ ਅਜੋਨੀ ਹੋ ਜਾਵੇਂਗਾ। ਜਨਮ ਮਰਨ ਤੋਂ ਬਚ ਜਾਵੇਂਗਾ। ਮੂਲ ਮੰਤ੍ਰ ਦੇ ਵਿਚ ਰੱਬੀ ਗੁਣ ਹਨ। ਹੁਣ ਅਗੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਉਚਾਰਨ ਕੀਤਾ ਹੋਇਆ ਮਹਾਂਵਾਕ ਹੈ। ਇਸ ਦੇ ਲੜੀਵਾਰ ਅਰਥ ਇਸ ਪ੍ਰਕਾਰ ਨੇ।

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥**

ਗੋਸ਼ ਕਹਿੰਦੇ ਨੇ ਕੰਨਾਂ ਨੂੰ। ਹੇ ਕਰਤਾਰ ! ਤੂੰ ਮੇਰੀ ਤਰਫ ਕੰਨ ਕਰ। ਧਿਆਨ ਨਾਲ ਸੁਣ ਮੇਰੀ ਅਰਜ਼ੋਈ। ਇਹ ਇਸ ਤਰ੍ਹਾਂ ਗਲ ਹੋ ਰਹੀ ਹੈ ਜਿਵੇਂ ਆਮ੍ਹੋ-ਸਾਹਮਣੇ। ਜਨਮ ਤੋਂ ਮਨੁੱਖ ਕੋਲ ਸਰੀਰਕ ਜੀਵਣ ਹੈ। ਪਰ ਥੋੜ੍ਹੇ ਦਿਨਾਂ

ਬਾਅਦ ਮਨ ਵਿਕਸਤ ਹੋ ਜਾਂਦਾ ਹੈ ਫਿਰ ਸਮਾਜਿਕ ਜੀਵਨ ਵੀ ਇਸਦੇ ਕੋਲ ਆ ਜਾਂਦਾ ਹੈ। ਮਾਂ ਬਾਪ ਦਾ ਵੀ ਇਸ ਨੂੰ ਪਤਾ ਚਲ ਜਾਂਦਾ ਹੈ। ਭੈਣ ਭਰਾ ਦਾ ਵੀ ਪਤਾ ਚਲ ਜਾਂਦਾ ਹੈ। ਨਾਨਕਿਆਂ ਦਾ ਵੀ ਪਤਾ ਚਲ ਜਾਂਦਾ ਹੈ, ਦਾਦਕਿਆਂ ਦਾ ਵੀ ਪਤਾ ਚਲ ਜਾਂਦਾ ਹੈ। ਸਮਾਜ ਦਾ ਵੀ ਜਨਮ ਹੋ ਜਾਂਦਾ ਹੈ। ਜੰਮਦਿਆਂ ਇਸਦੇ ਕੋਲ ਸਰੀਰਕ ਜੀਵਨ ਹੈ। ਬਾਅਦ ਦੇ ਵਿਚ ਇਸ ਦੇ ਕੋਲ ਸਮਾਜਿਕ ਜੀਵਣ ਹੈ। ਫਿਰ ਕਿਸੇ ਹੱਦ ਤਕ ਇਸ ਦੇ ਕੋਲ ਰਾਜਨੀਤਕ ਜੀਵਣ ਵੀ ਆ ਜਾਂਦਾ ਹੈ। ਧਾਰਮਿਕ ਜੀਵਣ ਨਹੀਂ ਆਉਂਦਾ। ਐਸਾ ਦੇਖਣ ਵਿਚ ਆਉਂਦਾ ਹੈ। ਸਾਰੀ ਦੁਨੀਆਂ ਵਿਚ ਮਨੁੱਖਾਂ ਕੋਲ ਸਰੀਰਕ ਜੀਵਣ ਹੈ, ਸਮਾਜਿਕ ਜੀਵਣ ਹੈ, ਰਾਜਨੀਤਿਕ ਜੀਵਣ ਹੈ ਧਾਰਮਿਕ ਜੀਵਣ ਨਹੀਂ ਹੈ। ਧਰਮ ਖੜਾ ਹੈ ਨਿਹਚਲ ਵਿਸ਼ਵਾਸ ਦੇ ਉਪਰ, ਦ੍ਰਿੜ ਸ਼ਰਧਾ ਦੇ ਉਤੇ। ਹੁਣ ਮੈਂ ਅਰਦਾਸ ਵੀ ਕਰਾਂ ਤੇ ਮੇਰਾ ਭਾਉ ਇਹ ਨਹੀਂ ਕਿ ਮੇਰੇ ਸਾਹਮਣੇ ਮੇਰਾ ਰੱਬ ਸੁਣ ਰਿਹਾ ਹੈ। ਮੈਂ ਪਾਠ ਵੀ ਕਰਾਂ, ਜਿਸ ਦਾ ਕਰ ਰਿਹਾ ਹਾਂ, ਮੈਨੂੰ ਇਹ ਭਰੋਸਾ ਨਹੀਂ ਕਿ ਇਹ ਸਭ ਉਹ ਸੁਣ ਰਿਹਾ ਹੈ।

**ਪੇਖਤ ਸੁਨਤ ਸਦਾ ਹੈ ਸੰਗੇ...॥** (ਅੰਕ 612)

ਜਦ ਸਾਰਿਆਂ ਦੇ ਨਾਲ ਹੈ ਤੇ ਫਿਰ ਸਾਰਿਆਂ ਨੂੰ ਸੁਣ ਵੀ ਰਿਹਾ ਹੈ। ਉਸਦਾ ਸੁਣਨਾ ਵਿਆਪਕ ਉਸਦਾ ਵੇਖਣਾ ਵਿਆਪਕ।

**ਪੇਖਤ ਸੁਨਤ ਸਦਾ ਹੈ ਸੰਗੇ ਮੈਂ ਮੂਰਖ ਜਨਿਆ ਦੂਰੀ ਰੇ॥**

ਮਨੁੱਖ ਸਮਾਜਿਕ ਤੌਰ ਤੇ ਸਿਆਣਾ ਹੈ, ਸਰੀਰਕ ਤੌਰ ਤੇ ਸਿਆਣਾ ਹੈ। ਰਾਜਨੀਤਿਕ ਤੌਰ ਤੇ ਬਹੁਤ ਚਤੁਰ, ਚਲਾਕ ਤੇ ਸਿਆਣਾ ਹੈ ਧਾਰਮਿਕ ਤਲ ਤੇ ਮੂੜ੍ਹ ਦਾ ਵੀ ਮੂੜ੍ਹ।

**...ਮੈ ਮੂਰਖ ਜਾਨਿਆ ਦੂਰੀ ਰੇ।**

ਜਦ ਮੈਂ ਉਸਨੂੰ ਦੂਰ ਹੀ ਜਾਣਿਆ ਹੈ। ਸੁਣਦਾ ਕਿਥੇ ਪਿਆ ਹੈ। ਫਿਰ ਵੀ ਮੈਂ ਅਰਦਾਸ ਕਰ ਰਿਹਾ ਹਾਂ। ਉਹ ਕਿਥੇ ਵੇਖਦਾ ਪਿਆ ਹੈ, ਫਿਰ ਵੀ ਮੈਂ ਧਾਰਮਿਕ ਕਰਮ ਕਰ ਰਿਹਾ ਹਾ। ਇਸਨੂੰ ਕੀ ਆਖੋਗੇ, ਅੰਧ ਵਿਸ਼ਵਾਸ। **ਵਿਸ਼ਵਾਸ,** ਮੈਂ ਕਰ ਰਿਹਾ ਹਾਂ, ਜਿਸ ਦਾ ਮੈਂ ਕਰ ਰਿਹਾ ਹਾਂ। ਉਹ ਮੈਨੂੰ ਦਿਖਾਈ ਨਹੀਂ ਦਿੰਦਾ, ਉਸਦਾ ਮੈਨੂੰ ਕੋਈ ਅਨੁਭਵ ਨਹੀਂ। ਅੰਧ ਵਿਸ਼ਵਾਸ। ਇਸ ਨੂੰ ਕਿਧਰੇ ਨਿਰਾਸ਼ਾ ਵਿਚ ਨਾ ਲੈਣਾ। ਯਾਤਰਾ ਅੰਧ ਵਿਸ਼ਵਾਸ ਤੋਂ ਸ਼ੁਰੂ ਹੋਵੇਗੀ।

ਇਸ ਨੂੰ ਮੈਂ ਦੂਜੇ ਰੂਪ ਵਿਚ ਬਿਆਨ ਕਰਨ ਲਗਾਂ। ਹਿੰਮਤ ਕਰਕੇ।

ਮਨੁੱਖ ਜਨਮ ਲੈਂਦਾ ਹੈ ਘਰ ਦੇ ਵਿਚ, ਯਾ ਨਰਸਿੰਗ ਹੋਮ ਦੇ ਵਿਚ, ਜ਼ੱਚੇ-ਖਾਨੇ ਵਿਚ। ਇਸ ਦਾ ਅੰਤ (ਮਰਣ) ਹੁੰਦਾ ਹੈ ਸ਼ਮਸ਼ਾਨ ਘਾਟ ਦੇ ਵਿਚ। ਸਰੀਰਕ ਜਨਮ ਦੇਂਦੇ ਨੇ ਇਸ ਨੂੰ ਮਾਂ ਬਾਪ, ਫਿਰ ਸਮਾਜ ਪਹੁੰਚਾ ਕੇ ਆਉਂਦਾ ਹੈ ਸ਼ਮਸ਼ਾਨ ਘਾਟ। ਇਸ ਤਰ੍ਹਾਂ ਹੀ ਹੈ ਨਾ। ਇਕੱਲਿਆਂ ਇਸ ਦਾ ਜਨਮ ਹੀ ਨਹੀਂ ਹੈ। ਮਾਂ ਬਾਪ ਤੋਂ ਇਸਦਾ ਜਨਮ ਹੈ। ਸਮਾਜ ਪਹੁੰਚਾਉਂਦਾ ਹੈ ਸ਼ਮਸ਼ਾਨ ਘਾਟ। ਮੁਰਦਾ ਹੈ। ਖੁਦ ਚਲ ਕੇ ਨਹੀਂ ਜਾ ਸਕਦਾ ਔਰ ਇਸ ਮੁਰਦੇ ਨੂੰ ਫੂਕ ਦਿਤਾ ਜਾਂਦਾ ਹੈ। ਧਰਮ ਮੰਦਰ ਐਸੇ ਜਨਮ ਅਸਥਾਨ ਨੇ, ਜਿਥੇ ਮੁਰਦੇ ਦੀ ਤਰ੍ਹਾਂ ਮਨੁੱਖ ਆਉਂਦਾ ਹੈ ਤੇ ਜ਼ਿੰਦਗੀ ਲੈ ਕੇ ਜਾਂਦਾ ਹੈ। ਜੀਵਣ ਮਿਲਦਾ ਹੈ। ਸ਼ਮਸ਼ਾਨ ਘਾਟ ਵਿਚ ਮੁਰਦੇ ਜਾਂਦੇ ਨੇ, ਧਰਮ ਮੰਦਰਾਂ ਵਿਚ ਵੀ ਮੁਰਦੇ ਹੀ ਜਾਂਦੇ ਨੇ। ਧਾਰਮਿਕ ਤਲ ਤੇ ਮਰੇ ਹੋਏ, ਅੰਧ ਵਿਸ਼ਵਾਸ, ਕੁਛ ਵੀ ਨਹੀਂ। ਸ਼ਮਸ਼ਾਨ ਘਾਟ ਵਿਚ ਮੁਰਦਿਆਂ ਨੂੰ ਖ਼ਾਕ ਕਰ ਦਿਤਾ ਜਾਂਦਾ ਹੈ। ਧਰਮ ਮੰਦਰਾਂ ਵਿਚ ਮੁਰਦਿਆਂ ਨੂੰ ਨੂਰ ਬਣਾ ਦਿਤਾ ਜਾਂਦਾ ਹੈ। ਚਾਨਣ ਬਣਾ ਦਿਤਾ ਜਾਂਦਾ ਹੈ। ਜੋਤ-ਸਰੂਪ ਬਣਾ ਦਿਤਾ ਜਾਂਦਾ ਹੈ। ਜ਼ਿੰਦਗੀ ਮਿਲ ਜਾਂਦੀ ਹੈ। ਇਸ ਦੇ ਉਪਰ ਇਕ ਗਾਥਾ ਇਸ ਤਰ੍ਹਾਂ ਹੈ।

**ਬਾਰਾ ਬਰਸ ਗਰਭਵਾਸ ਵਿਚ ਜੰਮਦੇ ਹੀ ਸੁਕ ਲਈ ਉਦਾਸੀ।।**

ਪੁਰਾਣਿਕ ਕਥਾ ਹੈ ਜਿਸ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਵੀ ਇਸ਼ਾਰਤਨ ਬਿਆਨ ਕੀਤਾ ਹੈ ਤੇ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਹ ਖਿਆਲ ਮਿਲਦਾ ਹੈ। ਸੁਕਦੇਵ ਬਾਰਾਂ ਸਾਲ ਤਕ ਮਾਤਾ ਦੇ ਗਰਭ ਵਿਚ ਰਿਹਾ। ਸੁਕਦੇਵ ਸਮੇਂ ਦਾ ਏਨਾ ਵੱਡਾ ਰਿਸ਼ੀ। ਪ੍ਰਾਕਿਰਤਕ ਨਿਯਮ ਤੋਂ ਇਹ ਉਲਟ ਗਲ ਹੈ। ਚਲੋ 12 ਮਹੀਨੇ ਦੀ ਤਾਂ ਗੱਲ ਮੰਨ ਸਕਦੇ ਹਾਂ। ਚਲੋ ਦਸ ਮਹੀਨੇ ਵਿਚ ਜਨਮ ਨਾ ਹੋਇਆ ਤੇ ਬਾਰਾਂ ਵਿਚ ਹੋ ਗਿਆ। ਪ੍ਰਕਿਰਤੀ ਨੇ ਨੌ ਦਸ ਮਹੀਨੇ ਨਿਰਧਾਰਤ ਕੀਤੇ ਨੇ। ਕਈ ਸਤਵਾਏਂ, ਸਤਵੇਂ ਮਹੀਨੇ ਵੀ ਜੰਮ ਪੈਂਦੇ ਨੇ। ਚਲੋ ਮੰਨ ਲੈਂਦੇ ਹਾਂ ਕਿ ਬਾਰਾਂ ਮਹੀਨੇ। ਪਰ ਇਹ ਬਾਰਾਂ ਸਾਲ ਲਿਖੇ ਹੋਏ ਨੇ।

**ਬਾਰਾ ਬਰਸ ਗਰਭਗਵਾਸ ਵਿਚ ਜੰਮਦੇ ਹੀ ਸੁਕ ਲਈ ਉਦਾਸੀ।**

ਇਹ ਬਾਰਾਂ ਸਾਲ ਤਕ ਮਾਤਾ ਦੇ ਗਰਭ ਵਿਚ ਰਿਹਾ। ਅਵਲ ਤੇ ਇਹ ਪ੍ਰਕਿਰਤੀ ਦੇ ਨਿਯਮ ਤੋਂ ਉਲਟ ਗੱਲ ਹੈ। ਐਸਾ ਹੋ ਨਹੀਂ ਸਕਦਾ ਔਰ ਐਸਾ ਅਜ ਤਕ ਹੋਇਆ ਨਹੀਂ। ਕਿਧਰੇ ਦੇਖਣ ਨੂੰ ਨਹੀਂ ਮਿਲਿਆ। ਦੂਸਰਾ

**...ਜੰਮਦੇ ਹੀ ਸੁਕ ਲਈ ਉਦਾਸੀ।।**

ਇਧਰ ਜਨਮ ਹੋਇਆ ਹੈ, ਇਧਰੋਂ ਸੰਸਾਰ ਤੋਂ ਉਦਾਸ। ਉਦ-ਆਸਣ ਆਪਣੇ ਕੋਲ ਆਸਣ। ਸਾਰਿਆਂ ਤੋਂ ਨਿਰਾਸ਼ ਹੋ ਕੇ ਉਦਾਸ ਹੋਇਆ ਹੈ। ਜਿੰਨੇ ਚਿਰ ਤਕ ਕੋਈ ਸਾਰਿਆਂ ਤੋਂ ਨਿਰਾਸ਼ ਨਹੀਂ ਹੋਇਆ, ਉਦਾਸ ਨਹੀਂ ਹੋ ਸਕਦਾ। ਉਦ-ਆਸਣ - ਆਪਣੇ ਕੋਲ ਆਸਣ। ਆਪਣੇ ਕੋਲ ਆਣ ਬੈਠਣਾ। ਆਪਣੇ ਕੋਲ ਆ ਕੇ ਕੌਣ ਬੈਠੇਗਾ, ਜੋ ਸਾਰਿਆਂ ਤੋਂ ਨਿਰਾਸ਼ ਹੈ। ਮਨੁੱਖ ਸਾਰਿਆਂ ਦੇ ਨਾਲ ਬੈਠ ਸਕਦਾ ਹੈ, ਆਪਣੇ ਨਾਲ ਨਹੀਂ ਬੈਠ ਸਕਦਾ। ਕਿਉਂ ? ਇਸਨੇ ਸਾਰਿਆਂ ਨਾਲ ਆਸ ਦੀ ਡੋਰੀ ਜੋੜੀ ਹੋਈ ਹੈ। ਮਿਤ੍ਰ ਕੋਲ ਬੈਠ ਸਕਦਾ ਹੈ। ਮਾਂ ਬਾਪ ਕੋਲ ਬੈਠ ਸਕਦਾ ਹੈ, ਪੜੌਸੀਆਂ ਕੋਲ ਬੈਠ ਸਕਦਾ ਹੈ। ਚਲੋ ਕੁਛ ਨਹੀਂ ਤੋਂ ਮਨੋਰੰਜਨ ਦੇ ਸਾਧਨ, ਥੀਏਟਰ ਵਿਚ ਬੈਠ ਸਕਦਾ ਹੈ। ਨਾਚ ਗਾਣਿਆਂ ਵਿਚ ਬੈਠ ਸਕਦਾ ਹੈ, ਕਿਸੇ ਕਿਤਾਬ ਨਾਲ ਬੈਠ ਸਕਦਾ ਹੈ, ਅਖਬਾਰ ਨਾਲ ਬੈਠ ਸਕਦਾ ਹੈ। ਆਪਣੇ ਆਪ ਨਾਲ ਨਹੀਂ ਬੈਠ ਸਕਦਾ।

ਜਦ ਕੋਈ ਅਖਬਾਰ ਤੋਂ ਵੀ ਨਿਰਾਸ਼ ਹੈ, ਥੀਏਟਰਾਂ ਤੋਂ ਵੀ ਨਿਰਾਸ਼ ਹੈ। ਧਨ-ਸੰਪਦਾ ਤੋਂ ਵੀ ਨਿਰਾਸ਼ ਹੈ, ਪਰਵਾਰ ਤੋਂ ਵੀ ਨਿਰਾਸ਼ ਹੈ, ਉਹ ਉਦਾਸ ਹੋ ਕੇ ਆਪਣੇ ਕੋਲ ਬੈਠੇਗਾ। ਧਰਮ ਦੀ ਯਾਤਰਾ ਉਦੋਂ ਸ਼ੁਰੂ ਹੁੰਦੀ ਹੈ। ਜਦ ਮਨੁੱਖ ਆਪਣੇ ਨਾਲ ਬੈਠਦਾ ਹੈ। ਜਿਹੜਾ ਆਪਣੇ ਨਾਲ ਬੈਠਿਆ ਹੀ ਨਹੀਂ, ਕੀ ਕੀਰਤਨ ਸੁਣੇਗਾ। ਜਿਹੜਾ ਆਪਣੇ ਨਾਲ ਬੈਠਿਆ ਹੀ ਨਹੀਂ, ਕੀ ਪਾਠ ਕਰੇਗਾ। ਕਿਸ ਤਰ੍ਹਾਂ ਪਾਠ ਕਰੇਗਾ। ਆਪਣੇ ਨਾਲ ਬੈਠਣਾ, ਧਰਮ ਦੀ ਬਹੁਤ ਵੱਡੀ ਸਾਧਨਾ ਹੈ। ਮੈਂ ਧਿਆਨ ਨੂੰ ਕਿਧਰੇ ਵੀ ਨਹੀਂ ਜਾਣ ਦੇਣਾ। ਧਿਆਨ ਚਲਾ ਜਾਂਦਾ ਹੈ, ਆਸਾ ਬਣੀ ਹੋਈ ਏ, ਉਸਦੇ ਕੋਲ ਬੈਠਣਾ ਹੈ, ਉਸਦੇ ਕੋਲੋਂ ਸੁਖ ਮਿਲੇਗਾ, ਦੂਸਰੇ ਕੋਲੋਂ ਸੁਖ ਮਿਲੇਗਾ। ਪਰ ਨਹੀਂ ਤੁਲਸੀ ਕਹਿੰਦੇ ਨੇ, ਨਹੀਂ :-

*ਉਹ ਮੋ ਤੇ ਸੁਖ ਚਾਹਤ ਹੈਂ, ਹਮ ਉਹ ਤੇ ਸੁਖ ਚਾਹਤ ਹੈਂ।*

ਮੈਂ ਉਸਦੇ ਕੋਲੋਂ ਸੁਖ ਮੰਗਦਾ ਹਾਂ, ਉਹ ਮੇਰੇ ਕੋਲੋਂ ਸੁਖ ਮੰਗਦੇ ਨੇ। ਉਹ ਮੇਰੇ ਨਾਲ ਬੈਠਣਾ ਚਾਹੁੰਦਾ ਹੈ, ਮੈਂ ਉਸ ਦੇ ਨਾਲ ਬੈਠਣਾ ਚਾਹੁੰਦਾ ਹਾਂ। ਆਪਣੇ ਨਾਲ ਕੋਈ ਵੀ ਨਹੀਂ ਬੈਠਣਾ ਚਾਹੁੰਦਾ। ਧਰਮ ਦੀ ਯਾਤਰਾ ਸ਼ੁਰੂ ਹੁੰਦੀ ਹੈ ਆਪਣੇ ਤੋਂ। ਜਦ ਕੋਈ ਨਾ ਹੋਵੇ, ਮੈਂ ਦੇਖਿਆ ਹੈ ਕਈ ਇਕੱਲੇ ਵੀ ਪਏ ਬੋਲਦੇ ਹੁੰਦੇ ਨੇ। ਹੱਦ ਹੋ ਗਈ, ਕਿਸਦੇ ਨਾਲ ਪਏ ਬੋਲਦੇ ਨੇ। ਹੈ ਤੇ ਕੋਈ ਵੀ ਨਹੀਂ। ਕਲਪਨਾ ਦਾ ਦੂਸਰਾ ਮਨੁੱਖ ਸਾਹਮਣੇ ਬਣਾ ਲੈਂਦੇ ਨੇ। ਕਈ ਤਾਸ਼ ਪਏ ਖੇਲਦੇ ਨੇ, ਇਕੱਲੇ ਹੀ। ਵਿਰੋਧੀ ਪਾਰਟੀ ਵੀ ਨਾਲ ਬਣਾ ਲਈ ਹੁੰਦੀ ਹੈ। ਦੂਜਾ ਤੇ ਚਾਹੀਦਾ ਹੈ। ਨਹੀਂ ਹੈ ਕੋਈ ਤੇ ਕਲਪਨਾਂ ਦੀ ਦੁਨੀਆਂ। ਕਲਪਨਾਂ ਦੀ ਭੀੜ ਮਨੁੱਖ ਇਕੱਠੀ ਕਰ ਲੈਂਦਾ ਹੈ। ਰਹਿੰਦਾ ਹੀ ਭੀੜ ਵਿਚ ਹੈ। ਇਕਲਿਆਂ ਨਹੀਂ

ਰਹਿ ਸਕਦਾ ਆਪਣੇ ਨਾਲ ਨਹੀਂ ਰਹਿ ਸਕਦਾ। ਸੁਕਦੇਵ ਬਾਰਾਂ ਸਾਲ ਤਕ ਮਾਤਾ ਦੇ ਗਰਭ ਵਿਚ ਰਿਹਾ ਅਤੇ ਜੰਮਦਿਆਂ ਹੀ ਉਦਾਸ। ਇਧਰ ਜਨਮ ਹੋਇਆ, ਇਧਰ ਉਦਾਸ, ਆਪਣੇ ਨਾਲ - ਉਦ ਆਸਣ। ਸਾਰਿਆਂ ਤੋਂ ਨਿਰਾਸ਼, ਮਾਂ ਬਾਪ ਤੋਂ ਨਿਰਾਸ਼ ਪਰਵਾਰ ਤੋਂ ਨਿਰਾਸ਼, ਸੰਸਾਰ ਤੋਂ ਨਿਰਾਸ਼। ਇਹ ਦੂਜੀ ਗਲ ਵੀ ਗੈਰ ਪ੍ਰਾਕਿਰਤਕ ਹੈ। ਐਸਾ ਹੋ ਨਹੀਂ ਸਕਦਾ। ਪ੍ਰਥਮ ਬਾਰਾਂ ਸਾਲ ਤਕ ਗਰਭਵਾਸ, ਦੂਸਰਾ ਜੰਮਦਿਆਂ ਹੀ ਉਦਾਸ। ਇਹ ਦੋਵੇਂ ਹੀ ਘਟਨਾਵਾਂ ਐਸੀਆਂ ਨੇ, ਜਿਸ ਨੂੰ ਥੋੜ੍ਹੀ ਜਿਹੀ ਵੀ ਅਕਲ ਰਖਣ ਵਾਲਾ ਮਨੁੱਖ ਮੰਨੇਗਾ ਨਹੀਂ।

**...ਜੰਮਦੇ ਹੀ ਸੁਕ ਲਈ ਉਦਾਸੀ।।**

ਭਾਈ ਗੁਰਦਾਸ ਜੀ ਨੇ ਜੋ ਇਹ ਰਮਜ਼ ਦੇ ਵਿਚ ਗੱਲ ਆਖੀ ਹੈ ਤੇ ਪੌਰਾਣਾ ਵਿਚ ਜੋ ਇਹ ਰਮਜ਼ ਭਰੀ ਗੱਲ ਲਿਖੀ ਹੋਈ ਹੈ। ਰਮਜ਼ ਨੂੰ ਖੋਲ੍ਹੀਏ ਨਾ, ਤੇ ਪੱਲੇ ਕੁਛ ਨਹੀਂ ਪੈਂਦਾ। ਗੁਰੂ ਪਿਤਾ ਹੈ, ਸ਼ਬਦ ਪਿਤਾ ਹੈ। ਇਹ ਸਤਿਸੰਗ ਮਾਤਾ ਹੈ, ਮਾਂ ਹੈ। ਮਨੁੱਖ ਗਰਭ ਵਿਚ ਬੈਠਾ ਹੈ। ਗਰਭ ਦੇ ਬੱਚੇ ਨੂੰ ਮਾਂ ਦਾ ਖਾਧਾ ਹੋਇਆ। ਮਾਂ ਦਾ ਪੀਤਾ ਹੋਇਆ ਉਹੀ ਸਭ ਕੁਛ ਪ੍ਰਾਪਤ ਹੁੰਦਾ ਹੈ। ਇਥੇ ਸਿਰਫ ਬੈਠਣਾ ਹੁੰਦਾ ਹੈ ਸੁਣਕੇ ਸ਼ਬਦ ਨੂੰ ਗ੍ਰਹਿਣ ਕਰਨਾ ਹੁੰਦਾ ਹੈ, ਲੈਣਾ ਹੁੰਦਾ ਹੈ, ਇਹ ਗਰਭ ਹੈ। ਪਰ ਇਕ ਪ੍ਰਸ਼ਨ ਹੈ, ਇਕ ਸਵਾਲ ਹਰ ਵਕਤ ਖੜਾ ਹੋਵੇਗਾ। ਇਸ ਗਰਭਕਾਲ ਦੀ ਅਵਧੀ ? ਜਿਥੋਂ ਤਕ ਅਵਧੀ ਦੀ ਗਲ ਹੈ, ਇਕ ਦਿਨ ਦੇ ਵਿਚ ਵੀ ਜਨਮ ਹੋ ਸਕਦਾ ਹੈ। ਇਕ ਮਹੀਨੇ ਵਿਚ ਵੀ ਜਨਮ ਹੋ ਸਕਦਾ ਹੈ। ਇਕ ਸਾਲ ਦੇ ਵਿਚ ਵੀ ਜਨਮ ਹੋ ਸਕਦਾ ਹੈ। ਬਾਰਾਂ ਸਾਲਾਂ ਦੇ ਵਿਚ ਵੀ ਜਨਮ ਹੋ ਸਕਦਾ ਹੈ। ਔਰ ਐਸਾ ਵੀ ਹੋ ਸਕਦਾ ਹੈ ਜਨਮ ਲੈਣ ਲਗਿਆਂ, ਸਰੀਰਕ ਜਨਮ ਸੌ ਲੈਣੇ ਪੈਣ ਤਾਂ ਕਿਧਰੇ ਹੋਵੇ। ਸਮਾਂ ਨਿਰਧਾਰਤ ਨਹੀਂ ਹੈ। ਅਜ ਵੀ ਜਨਮ ਹੋ ਸਕਦਾ ਹੈ। ਬਾਬਾ ਫਰੀਦ ਕਹਿੰਦੇ ਨੇ ਕਲ ਤੇ ਗੱਲ ਨਾ ਛਡ, ਅਜ ਹੀ ਮੁਕਾ।

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ।।**

(ਅੰਕ 488)

ਕਬੀਰ ਜੀ :—

**ਟੂਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ।।੧।।**

(ਅੰਕ 727)

ਸਪਤ ਰਿਸ਼ੀਆਂ ਦਾ ਬਾਲਮੀਕ ਨੂੰ ਮਿਲਾਪ ਹੋ ਗਿਆ। ਇਕ ਦਿਨ ਵਿਚ

ਹੀ ਜਨਮ ਹੋ ਗਿਆ। ਇਕ ਦਿਨ ਦੇ ਸਤਿਸੰਗ ਨੇ ਖੇਡ ਬਣਾ ਦਿਤੀ। ਸਿਰਫ ਇਕ ਦਿਨ ਹੀ ਮਿਲਾਪ ਹੋਇਆ ਸਪਤ ਰਿਸ਼ੀਆਂ ਦਾ। ਇਕੋ ਸ਼ਬਦ ਸੁਣਿਆ ਹੈ, ਸੱਜਣ ਨੇ, ਅੰਦਰੋਂ ਸਾਰੀ ਠਗੀ ਨਿਕਲ ਗਈ। ਇਕੋ ਹੀ ਸ਼ਬਦ ਸੁਣਿਆ ਹੈ।

ਮਾਂ ਬਾਪ ਸੁਤ ਨੂੰ ਜਨਮ ਦਿੰਦੇ ਨੇ। ਸਤਿਸੰਗ ਸੰਤ ਨੂੰ ਜਨਮ ਦੇਂਦੀ ਹੈ। ਮਾਂ ਬਾਪ ਪੁਤ ਨੂੰ ਜਨਮ ਦਿੰਦੇ ਨੇ, ਸਤਿਸੰਗ ਗੁਰਮੁਖ ਨੂੰ ਜਨਮ ਦੇਂਦੀ ਹੈ, ਬ੍ਰਹਮ ਗਿਆਨੀ ਨੂੰ ਜਨਮ ਦੇਂਦੀ ਹੈ। ਮਾਂ ਦੇ ਗਰਭਕਾਲ ਦੀ ਅਵਸਥਾ ਨੌਂ ਦਸ ਮਹੀਨੇ ਦੀ ਹੈ। ਇਥੇ ਸਮਾਂ ਨਿਰਧਾਰਤ ਨਹੀਂ ਹੈ। ਇਕ ਦਿਨ ਵਿਚ ਜਨਮ ਹੋ ਸਕਦਾ ਹੈ। ਇਕ ਮਹੀਨੇ ਵਿਚ ਜਨਮ ਹੋ ਸਕਦਾ ਹੈ। ਇਕ ਸਾਲ ਵਿਚ ਜਨਮ ਹੋ ਸਕਦਾ ਹੈ। ਬਾਰਾਂ ਸਾਲਾਂ ਵਿਚ ਜਨਮ ਹੋ ਸਕਦਾ ਹੈ। ਕਈ ਜ਼ਿੰਦਗੀਆਂ ਲੰਘ ਜਾਣ, ਸ਼ਾਇਦ ਕਈ ਜਨਮਾਂ ਤੋਂ ਬਾਅਦ ਜਨਮ ਹੋਵੇ। ਰਵਿਦਾਸ ਕਹਿ ਰਹੇ ਨੇ:-

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥**

(ਅੰਕ 694)

ਕਈ ਜਨਮ ਭਟਕਿਆ ਹਾਂ। ਸਮਸ਼ ਤਬਰੇਜ਼ ਆਪਣੀਆਂ ਨੌਂ ਮਾਵਾਂ ਦੇ ਨਾਮ ਵੀ ਲਿਖਦਾ ਹੈ। ਮੈਂ ਤੇ ਪੜ੍ਹ ਕੇ ਦੰਗ ਰਹਿ ਗਿਆ। ਕਹਿੰਦਾ ਹੈ ਬਹੁਤ ਪੁਰਾਣਾ ਹਾਂ, ਮੈਂ ਕੋਈ ਅਜ ਦਾ ਹਾਂ। ਭਾਈ ਸਾਹਿਬ ਭਾਈ ਨੰਦ ਲਾਲ ਤੇ ਸ਼ਮਸ਼ ਤਬਰੇਜ ਕਹਿੰਦੇ ਨੇ :-

*ਨਬੂਦ ਹੀਚ ਨਿਸ਼ਾਨ ਹਾ ਜ਼ਿ-ਆਸਮਾਨੋ ਜ਼ਮੀਂ।*
*ਕਿ ਸ਼ੌਕਿ ਰੂਇ ਤੂ ਆਵੁਰਦ ਦਰ ਸਜੂਦ ਮਰਾ।*

(ਗਜ਼ਲ ੧)

ਜ਼ਮੀਨ ਤੇ ਆਸਮਾਨ ਦਾ ਨਾਮੋ ਨਿਸ਼ਾਨ ਨਹੀਂ ਸੀ। ਅਜੇ ਇਸ ਤਰ੍ਹਾਂ ਦੀ ਸੰਸਾਰ ਤੇ ਦੁਨੀਆਂ ਨਹੀਂ ਸੀ। ਭਾਈ ਸਾਹਿਬ ਕਹਿੰਦੇ ਨੇ ਹੇ ਗੁਰੂ ! ਹੇ ਮੇਰੇ ਪ੍ਰਭੂ ! ਬੰਦਗੀ ਦਾ ਸ਼ੌਕ, ਤੇਰੇ ਮਿਲਣ ਦਾ ਸ਼ੌਕ ਉਦੋਂ ਦਾ ਮੈਨੂੰ ਭਟਕਾ ਰਿਹਾ ਹੈ। ਮੈਂ ਤੇ ਚਲ ਰਿਹਾ ਹਾਂ, ਕੋਈ ਅਜ ਦਾ।

ਇਸ ਨੂੰ ਸ਼ਮਸ਼ ਤਬਰੇਜ਼ ਇਸ ਤਰ੍ਹਾਂ ਬਿਆਨ ਕਰਦਾ ਹੈ।

*ਆਦਮ ਨ ਬੂਦੋ ਮਨ ਬੂਦਮ।।*

ਇਹ ਮਨੁੱਖ ਨਹੀਂ ਸਨ। ਪਰ ਮੈਂ ਤੇ ਹੈ ਸੀ। ਭਾਵ, ਇਹ ਮਨੁੱਖਤਾ ਨਹੀਂ ਸੀ। ਭਾਵੇਂ ਪੱਥਰ ਦੇ ਰੂਪ ਵਿਚ ਭਾਵੇਂ ਬਨਸਪਤੀ ਦੇ ਰੂਪ ਵਿਚ। ਮੈਂ ਤੇ ਹੈ ਸੀ।

ਜਦ ਪੂਰਾ ਚਾਨਣ ਹੋ ਜਾਂਦਾ ਹੈ, ਫਿਰ ਬੰਦੇ ਨੂੰ ਪਤਾ ਲਗ ਜਾਂਦਾ ਹੈ ਮੈਂ ਪਥਰਾਂ ਤੋਂ ਲੰਘਿਆਂ ਹਾਂ, ਮੈਂ ਬਨਸਪਤੀ ਤੋਂ ਲੰਘਿਆਂ ਹਾਂ, ਮੈਂ ਪਸ਼ੂਆਂ ਤੋਂ ਲੰਘਿਆਂ ਹਾਂ। ਇਹ ਉਨ੍ਹਾਂ ਨੇ ਆਖਿਆ ਹੈ, ਜਿਨ੍ਹਾਂ ਨੂੰ ਅਗੇ ਪਿਛੇ ਦਿਸਿਆ ਹੈ। ਜਿਵੇਂ ਟਾਰਚ ਦੀ ਰੌਸ਼ਨੀ ਮਿਲ ਜਾਂਦੀ ਹੈ, ਐਨ ਸਿੱਧਾ ਅਸੀਂ ਦੇਖਦੇ ਹਾਂ ਦੂਰ ਤਕ। ਜੇ ਫਿਰ ਮੁੜਕੇ ਪਿਛੇ ਕਰੀਏ, ਤੇ ਫਿਰ ਪਿਛੇ ਵੀ ਦੇਖ ਸਕਦੇ ਹਾਂ। ਜਿਸਦੇ ਕੋਲ ਇਹ ਲੰਬੀ ਸਮਝ ਆ ਜਾਂਦੀ ਹੈ। ਉਹ ਆਪਣਾ ਭਵਿਸ਼ ਵੀ ਦੇਖ ਸਕਦਾ ਹੈ, ਆਪਣਾ ਭੂਤ ਕਾਲ ਵੀ ਦੇਖ ਸਕਦਾ ਹੈ। ਆਪਣੇ ਪਿਛਲੇ ਜਨਮਾਂ ਦੀ ਕਥਾ ਲਿਖੀ ਹੈ, ਮਹਾਤਮਾ ਬੁਧ ਨੇ। ਸ਼ਮਸ਼-ਤਬਰੇਜ਼ ਨੇ ਆਪਣੀਆਂ ਪਿਛਲੇ ਜਨਮ ਦੀਆਂ ਮਾਵਾਂ ਦਾ ਜ਼ਿਕਰ ਕੀਤਾ ਹੈ। ਬਚਿਤ੍ਰ ਨਾਟਕ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ, ਹੇਮਕੁੰਟ ਦੇ ਤਪੀਸ਼ਵਰ ਵੀ ਜੋ ਗੱਲ ਕਰਦੇ ਨੇ, ਉਹ ਇਹ ਜਨਮ ਦੀ ਨਹੀਂ ਹੈ। ਸ਼ਮਸ ਤਬਰੇਜ਼ ਕਹਿੰਦਾ ਹੈ :-

*ਆਦਮ ਨ ਬੂਦੋ ਮਨ ਬੂਦਮ।*

ਇਹ ਮਨੁੱਖ ਇਸ ਤਰ੍ਹਾਂ ਦੇ ਨਹੀਂ ਸਨ, ਮਨੁੱਖਤਾ ਇਸ ਤਰ੍ਹਾਂ ਦੀ ਨਹੀਂ ਸੀ। ਇਨਸਾਨ ਇਸ ਤਰ੍ਹਾਂ ਦਾ ਨਹੀਂ ਸੀ, ਮੈਂ ਹੀ ਸੀ।

ਇਹ ਰੰਗ, ਰੂਪ ਰਸ ਇਹ ਕੁਛ ਵੀ ਅਜੇ ਆਇਆ ਨਹੀਂ ਸੀ। ਇੰਦ੍ਰੇ ਵੀ ਨਹੀਂ ਸਨ, ਇੰਦਰਿਆਂ ਦਾ ਰਸ ਵੀ ਨਹੀਂ ਸੀ। ਸ਼ਮਸ਼ ਤਬਰੇਜ਼:-

*ਆਦਮ ਨ ਬੂਦੋ ਮਨ ਬੂਦਮ।*
*ਹਊਆ ਨਾ ਬੂਦੋ ਮਨ ਬੂਦਮ।*
*ਇਹ ਕਸ ਨ ਬੂਦੋ ਮਨ ਬੂਦਮ।*
*ਮਨ ਆਸ਼ਕੇ ਵੇਰੀਨਾ।*

ਇਹ ਕੁਛ ਵੀ ਨਹੀਂ ਸੀ। ਨਾ ਬਨਸਪਤੀ, ਨਾ ਪਸ਼ੂ ਪੰਛੀ ਨਾ ਮਨੁੱਖ। ਇਹ ਕੁਛ ਵੀ ਨਹੀਂ ਸੀ। ਐ ਮੇਰੇ ਪ੍ਰਭੂ ! ਮੈਂ ਤੇ ਉਦੋਂ ਦਾ ਯਾਤਰਾ ਦੇ ਵਿਚ ਹਾਂ। ਯਾਤਰਾ ਪੱਥਰਾਂ ਤੋਂ ਆਰੰਭ ਹੋਈ ਸੀ। ਮੈਂ ਤੇ ਉਦੋਂ ਦਾ ਹਾਂ, ਕੋਈ ਅਜ ਦਾ। ਜੋ ਸ਼ਮਸ਼ ਤਬਰੇਜ਼ ਕਹਿ ਰਹੇ ਨੇ। ਭਾਈ ਨੰਦ ਲਾਲ ਉਸ ਨੂੰ ਇੰਝ ਕਹਿ ਰਹੇ ਨੇ :-

*ਨਬੂਦ ਹੀਚ ਨਿਸ਼ਾਨ ਹਾ ਜ਼ਿ ਆਸਮਾਨੋ ਜ਼ਮੀਂ।*
*ਕਿ ਸ਼ੌਕਿ ਰੂਇ ਤੂ ਆਵੁਰਦ ਦਰ ਸਜੂਦ ਮਰਾ।* (ਗਜ਼ਲ ੧)

ਮਨੁੱਖ ਦਾ ਇਕ ਦਿਨ ਦੇ ਵਿਚ ਵੀ ਜਨਮ ਹੋ ਸਕਦਾ ਹੈ। ਪੱਥਰ ਦਾ

ਇਕ ਦਿਨ ਵਿਚ ਜਨਮ ਨਹੀਂ ਹੋ ਸਕਦਾ। ਮਿੱਟੀ ਤੋਂ ਬਨਸਪਤੀ ਬਣਨ ਦੇ ਵਿਚ ਉਸਨੂੰ ਹਜ਼ਾਰਾਂ ਸਾਲ ਲਗਣਗੇ। ਬਨਸਪਤੀ ਦਾ ਜਨਮ ਇਕ ਦਿਨ ਦੇ ਵਿਚ ਨਹੀਂ ਹੋ ਸਕਦਾ, ਉਸਨੂੰ ਲਖਾਂ ਸਾਲ ਲਗਣਗੇ, ਕੀੜੇ ਮਕੌੜੇ, ਪਸ਼ੂ ਪੰਛੀ ਹੋਣ ਦੇ ਵਿਚ। ਪਸ਼ੂ ਦਾ ਜਨਮ ਇਕ ਦਿਨ ਵਿਚ ਨਹੀਂ ਹੋ ਸਕਦਾ, ਕਿ ਸੰਤ ਬਣ ਜਾਏ, ਭਗਤ ਬਣ ਜਾਏ। ਉਸਨੂੰ ਲਖਾਂ, ਹਜ਼ਾਰਾਂ ਸਾਲ ਲਗਣਗੇ ਮਨੁੱਖ ਬਣਨ ਦੇ ਵਿਚ। ਮਨੁੱਖ ਦਾ ਜਨਮ ਇਕ ਦਿਨ ਵਿਚ ਹੋ ਸਕਦਾ ਹੈ, ਇਹ ਭਗਵਾਨ ਹੋ ਸਕਦਾ ਹੈ, ਪ੍ਰਮਾਤਮਾ ਹੋ ਸਕਦਾ ਹੈ। ਬ੍ਰਹਮਗਿਆਨੀ ਹੋ ਸਕਦਾ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

(ਰਹਿਰਾਸ)

ਗੋਬਿੰਦ ਨੂੰ ਮਿਲਣ ਦੀ ਵਾਰੀ ਪਸ਼ੂਆਂ ਕੋਲ ਨਹੀਂ ਹੈ। ਬਨਸਪਤੀ ਕੋਲ ਨਹੀਂ ਹੈ, ਪੱਥਰਾਂ ਕੋਲ ਨਹੀਂ ਹੈ। ਮਨੁੱਖ ਕੋਲ ਹੈ। ਇਕ ਦਿਨ ਵਿਚ ਇਹ ਗੋਬਿੰਦ ਨੂੰ ਮਿਲ ਸਕਦਾ ਹੈ। ਇਕ ਦਿਨ ਵਿਚ ਇਸ ਦਾ ਜਨਮ ਹੋ ਸਕਦਾ ਹੈ। ਜੰਮਦਿਆਂ ਫਿਰ ਇਸ ਨੂੰ ਆਖਣਾ ਪਵੇਗਾ, ਇਹ ਤੇ ਰਿਸ਼ੀ ਹੋ ਗਿਆ ਹੈ, ਇਹ ਤੇ ਗੁਰਮੁਖ ਹੋ ਗਿਆ ਹੈ। ਇਹ ਤੇ ਬ੍ਰਹਮ ਗਿਆਨੀ ਹੋ ਗਿਆ ਹੈ। ਇਹ ਤੇ ਸੰਤ ਹੋ ਗਿਆ ਹੈ।

ਮਾਂ ਬਾਪ ਸੁਤ ਨੂੰ ਜਨਮ ਦਿੰਦੇ ਨੇ, ਸਤਿਸੰਗ ਸੰਤ ਨੂੰ ਜਨਮ ਦਿੰਦੀ ਹੈ। ਮਾਂ ਬਾਪ ਪੁਤ ਨੂੰ ਜਨਮ ਦਿੰਦੀ ਹੈ, ਸਤਿਸੰਗ ਗੁਰਮੁਖ ਨੂੰ ਜਨਮ ਦਿੰਦੀ ਹੈ। ਬਾਰਾਂ ਸਾਲ ਸੁਕਦੇਵ ਸਤਿਸੰਗ ਕਰਦਾ ਰਿਹਾ ਹੈ। ਸਤਿਸੰਗ ਮਾਤਾ ਹੈ, ਮਾਂ ਹੈ। ਗੁਰੂ ਪਿਤਾ ਹੈ। ਬਾਰਾਂ ਸਾਲ ਦੀ ਸੰਗਤ ਦਾ ਫਲ ਉਦਾਸ ਹੋ ਗਿਆ ਹੈ। ਆਪਣੇ ਕੋਲ ਬੈਠ ਗਿਆ, ਸਾਰਿਆਂ ਤੋਂ ਨਿਰਾਸ਼ ਹੋ ਗਿਆ। ਸਭ ਕੁਛ ਤੋਂ ਨਿਰਾਸ਼ ਹੋ ਗਿਆ। ਜਿਤਨੇ ਚਿਰ ਤਕ ਇਹ ਨਿਰਾਸ਼ ਨਹੀਂ ਹੁੰਦਾ, ਇਹ ਉਦਾਸ ਨਹੀਂ ਹੁੰਦਾ, ਉਤਨੇ ਚਿਰ ਤਕ ਪ੍ਰਮਾਤਮਾ ਦੀ ਤਲਾਸ਼ ਵੀ ਨਹੀਂ ਕਰ ਸਕਦਾ। ਆਵਾਂਗੇ ਤੇ ਅਸੀਂ ਅੰਧ ਵਿਸ਼ਵਾਸ ਦੀ ਤਰ੍ਹਾਂ।

ਗਰਭਕਾਲ ਦੇ ਬੱਚੇ ਕੋਲ ਕੀ ਹੁੰਦਾ ਹੈ, ਕੁਛ ਵੀ ਨਹੀਂ। ਨਾ ਵੇਖਣਾ, ਨਾ ਸੁਣਨਾ, ਨਾ ਬੋਲਣਾ ਅਤੇ ਨਾ ਸਪਰਸ਼ ਕਰਨਾ। ਇੰਦਰੀਆਂ ਦੇ ਤਮਾਮ ਦਰਵਾਜ਼ੇ ਬੰਦ ਨੇ। ਮਾਂ ਜੋ ਖਾ ਰਹੀ ਹੈ, ਖਾ ਰਿਹਾ ਹੈ। ਮਾਂ ਜੋ ਪੀ ਰਹੀ ਹੈ ਉਸਨੂੰ ਮਿਲ ਰਿਹਾ ਹੈ। ਜੋ ਸਤਿਸੰਗ ਵਿਚ ਸੁਣਾਇਆ ਜਾ ਰਿਹਾ ਹੈ, ਵਿਚਾਰਾ ਸੁਣ ਰਿਹਾ ਹੈ, ਸਤਿਸੰਗੀ। ਆਪਣੀ ਸਮਝ ਕੁਝ ਵੀ ਨਹੀਂ। ਜੋ ਸੁਣਾਇਆ ਜਾ ਰਿਹਾ ਹੈ ਸੁਣ ਰਿਹਾ ਹੈ। ਜੋ ਕਰਾਇਆ ਜਾ ਰਿਹਾ ਕਰ ਰਿਹਾ ਹੈ। ਇੰਝ ਕਰੋ, ਇੰਝ ਕਰੋ, ਪੁਨਿਆਂ ਦਾ ਵਰਤ ਰਖੋ, ਮਸਿਆ ਦਾ ਵਰਤ ਰਖੋ। ਉਸ ਤੀਰਥ ਤੇ

ਜਾਉ, ਉਸ ਦੇਵੀ ਦੀ ਉਪਾਸਨਾ ਕਰੋ, ਇਸ ਦੇਵੀ ਦੀ ਉਪਾਸ਼ਨਾ ਕਰੋ। ਭੱਜੀ ਫਿਰਦੀ ਹੈ ਦੁਨੀਆਂ। ਉਸ ਡੇਰੇ ਜਾਉ, ਇਸ ਡੇਰੇ ਜਾਉ। ਕਰਾਇਆ ਕਰ ਰਿਹਾ, ਸੁਣਾਇਆ ਹੋਇਆ ਸੁਣ ਰਿਹਾ ਹੈ। ਆਪਣੀ ਕੋਈ ਸਮਝ ਨਹੀਂ, ਅੰਧ ਵਿਸ਼ਵਾਸ।

ਅੰਧ ਵਿਸ਼ਵਾਸ ਇੰਝ ਕਹਿ ਲਉ ਧਰਮ ਤੇ ਹੈ, ਇਸ ਬੰਦੇ ਕੋਲ, ਪਰ ਲਾਸ਼ ਹੈ, ਮੁਰਦਾ ਹੈ। ਸ਼ਮਸ਼ਾਨ ਘਾਟ ਵਿਚ ਮੁਰਦੇ ਜਾਂਦੇ ਨੇ, ਖ਼ਾਕ ਹੋ ਜਾਂਦੇ ਨੇ, ਰਾਖ਼ ਹੋ ਜਾਂਦੇ ਨੇ। ਅਗਰ ਮਰਘਟ ਤੇ ਖ਼ਾਕ ਹੋ ਜਾਂਦੇ ਨੇ। ਸਾਰੇ ਧਾਰਮਿਕ ਮੰਦਰ ਐਸੇ ਨੇ, ਆਉਂਦਾ ਤੇ ਇਥੇ ਮੁਰਦਾ ਵਿਸ਼ਵਾਸ ਹੈ, (ਅੰਧ ਵਿਸ਼ਵਾਸ)। ਜ਼ਿੰਦਗੀ ਲੈ ਕੇ ਜਾਂਦੇ ਨੇ, ਜੀਵਨ ਲੈ ਕੇ ਜਾਂਦੇ ਨੇ। ਸ਼ਮਸ਼ਾਨ ਘਾਟ ਬੰਦੇ ਦੇ ਤਨ ਨੂੰ ਰਾਖ਼ ਕਰ ਦਿੰਦਾ ਹੈ, ਹਰੀ ਦਾ ਮੰਦਰ, ਸਤਿਸੰਗ ਬੰਦੇ ਦੇ ਮਨ ਨੂੰ ਨੂਰ ਕਰ ਦਿੰਦਾ ਹੈ, ਜੋਤ ਸਰੂਪ ਕਰ ਦਿੰਦਾ ਹੈ, ਨਵਾਂ ਜਨਮ ਮਿਲਦਾ ਹੈ। ਅੰਧ ਵਿਸ਼ਵਾਸ ਹੀ ਵਿਸ਼ਵਾਸ ਵਿਚ ਬਦਲੇਗਾ। ਆਵੇਗਾ ਤਾਂ ਬੰਦਾ ਅੰਧ ਵਿਸ਼ਵਾਸ ਕਰਕੇ। ਇਹ ਅੰਧ ਵਿਸ਼ਵਾਸ ਹੈ, ਜਿਸ ਪ੍ਰਮਾਤਮਾ ਨੂੰ ਮੈਂ ਦੇਖਿਆ ਨਹੀਂ, ਉਸ ਨੂੰ ਹੁਣ ਮੈਂ ਮੰਨਾਂ। ਜਿਸ ਨੂੰ ਮੈਂ ਜਾਣਦਾ ਨਹੀਂ ਉਸ ਤੇ ਭਰੋਸਾ ਕਰਾਂ। ਜਿਸ ਨੂੰ ਮੈਂ ਸਮਝਦਾ ਨਹੀਂ, ਉਹ ਵੀ ਮੈਂ ਮੰਨਾਂ। ਇਹ ਤੇ ਅੰਧ ਵਿਸ਼ਵਾਸ ਹੈ। ਦੇਖਿਆ ਵੀ ਨਹੀਂ ਤੇ ਮੰਨਾਂ। ਸਮਝਿਆ ਵੀ ਨਹੀਂ ਤੇ ਕਬੂਲ ਕਰਾਂ, ਅੰਧ ਵਿਸ਼ਵਾਸ ਹੈ। ਇਸ ਦੇ ਉਤੇ ਅਕਸਰ ਮੈਂ ਇਕ ਵਾਕਿਆ ਸ੍ਰਵਣ ਕਰਵਾਨਾ ਹੁੰਨਾ। ਸੁਆਮੀ ਵਿਵੇਕਾ ਨੰਦ ਬੜੇ ਆਲਮ ਫਾਜ਼ਲ ਸਨ। ਚਾਰ ਪੰਜ ਉਨ੍ਹਾਂ ਦੇ ਬੜੇ ਕੀਮਤੀ ਗ੍ਰੰਥ ਨੇ। ਇਹ ਬੋਲ ਉਨ੍ਹਾਂ ਨੇ ਆਖੇ ਹੋਏ ਸਨ। ਉਨ੍ਹਾਂ ਦੇ ਬਾਅਦ ਮਦਨ ਮੋਹਨ ਮਾਲਵੀਆ ਨੇ ਨਕਲ ਕੀਤੇ। ਇਹ ਸੁਆਮੀ ਵਿਵੇਕਾਨੰਦ ਨੇ ਕਿਹਾ ਸੀ। ਭਾਰਤ ਨੂੰ ਬਚਾਉਣਾ ਹੈ ਅਤੇ ਜੇ ਭਾਰਤ ਦੀ ਸੰਸਕ੍ਰਿਤੀ ਨੂੰ ਬਚਾਉਣਾ ਹੈ, ਤੇ ਹਰ ਘਰ ਵਿਚ ਇਕ ਬੱਚਾ ਸਿਖ ਹੋਣਾ ਚਾਹੀਦਾ ਹੈ। ਇਹ ਉਨ੍ਹਾਂ ਨੇ ਕਿਹਾ ਸੀ। ਬਾਅਦ ਦੇ ਵਿਚ ਉਨ੍ਹਾਂ ਦੇ ਬੋਲਾਂ ਨੂੰ ਮਦਨ ਮੋਹਨ ਮਾਲਵੀਆ ਨੇ ਬਿਆਨ ਕੀਤਾ। ਜਿਸ ਨੇ ਬਨਾਰਸ ਯੂਨੀਵਰਸਟੀ ਹਿੰਦੂ ਯੂਨੀਵਰਸਿਟੀ ਬਣਾਈ। ਭਾਰਤ ਦੀ ਸੰਸਕ੍ਰਿਤੀ ਨੂੰ ਬਚਾਉਣਾ ਹੈ। ਭਾਰਤ ਦੀ ਰੂਪ ਰੇਖਾ ਨੂੰ ਬਚਾਉਣਾ ਹੈ। ਹਰ ਘਰ ਵਿਚ ਇਕ ਬੱਚਾ ਸਿਖ ਹੋਣਾ ਚਾਹੀਦਾ ਹੈ, ਸੁਆਮੀ ਵਿਵੇਕਾਨੰਦ, ਮਦਨ ਮੋਹਨ ਮਾਲਵੀਆ।

ਵਿਵੇਕਾਨੰਦ ਤੇ ਕਿਸੇ ਨੇ ਪ੍ਰਸ਼ਨ ਕੀਤਾ। ਸੁਆਮੀ ਜੀ ਕਿਆ ਮਨੁੱਖ ਦੀ ਜ਼ਿੰਦਗੀ ਵਿਚ ਅੰਧ ਵਿਸ਼ਵਾਸ ਲਈ ਕੋਈ ਥਾਂ ਹੈ। ਸਿਆਣੇ ਸਨ, ਬਲਕਿ ਬੜੇ ਸਿਆਣੇ ਸਨ। ਇਕ ਦਮ ਸਮਝ ਗਏ, ਇਹ ਬੰਦਾ ਕਿਥੋਂ ਪਿਆ ਪੁਛਦਾ ਹੈ। ਕਿਉਂ ਪਿਆ ਪੁਛਦਾ ਹੈ। ਆਖਣ ਲਗੇ (Blind Faith) ਵੀ ਚਾਹੀਦਾ ਹੈ। ਪਰ

ਜਿਸ ਤੇ (Faith) (ਵਿਸ਼ਵਾਸ) ਕਰੀਏ ਉਹ ਅੰਧਾ ਨਾ ਹੋਵੇ। ਪ੍ਰਮਾਤਮਾ ਤੇ ਅੰਧ ਵਿਸ਼ਵਾਸ ਤੇ ਸਾਨੂੰ ਅਖਾਂ ਦੇ ਦੇਵੇਗਾ। ਸੰਸਾਰ ਨੂੰ ਵੇਖ ਕੇ ਵੀ ਪੂਰਾ ਭਰੋਸਾ ਕੀਤਾ ਤੇ ਅੰਧੇ ਦੇ ਅੰਧੇ ਹੀ ਬਣੇ ਰਹਾਂਗੇ। ਕੁਛ ਵੀ ਨਹੀਂ ਹੋਵੇਗਾ। ਸੰਸਾਰ ਦੇ ਮਾਰਗ ਤੇ ਚਲ ਕੇ ਬਹੁਤ ਕੁਛ ਵੀ ਪ੍ਰਾਪਤ ਹੋ ਜਾਏ। ਖਾਲੀ ਦੇ ਖਾਲੀ ਰਹਿ ਜਾਵਾਂਗੇ। ਪ੍ਰਮਾਤਮਾ ਦੇ ਮਾਰਗ ਤੇ ਚਲਕੇ, ਨਾ ਵੀ ਕੁਛ ਮਿਲਿਆ ਤਾਂ ਵੀ, ਬਹੁਤ ਕੁਛ ਮਿਲ ਜਾਏਗਾ। ਤੜਪ ਮਿਲ ਜਾਏਗੀ। ਸੋ ਆਉਣਾ ਤਾਂ ਅੰਧ ਵਿਸ਼ਵਾਸ ਕਰਕੇ ਪਿਆ। ਜਦੋਂ ਵਿਸ਼ਵਾਸ ਪੂਰਾ ਬਝ ਜਾਂਦਾ ਹੈ :—

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ।**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ।** (ਅੰਕ 285)

ਇਥੇ ਜਿਹੜੇ ਬੋਲ ਹਨ ਇਸ ਵਾਕ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ, ਉਸ ਅਵਸਥਾ ਦੇ, ਉਸ ਅਭਿਆਸੀ ਦੇ ਬਾਰੇ ਬਿਆਨ ਪਏ ਕਰਦੇ ਨੇ, ਜਿਸ ਦਾ ਵਿਸ਼ਵਾਸ ਬਝ ਗਿਆ ਹੈ। ਮੇਰੀ ਇਕ ਅਰਜੋਈ ਹੈ ਐਹ ਮੇਰੇ ਮਾਲਿਕ !

**ਯਕ ਅਰਜ ਗੁਫਤਮ ਪੇਸਿ ਤੋ...॥**

ਇਕ ਅਰਜ਼ੀ ਹੈ ਮੇਰੀ, ਇਕ ਬੇਨਤੀ ਹੈ ਮੇਰੀ।

**...ਦਰ ਗੋਸ ਕੁਨ ਕਰਤਾਰ॥**

ਪਰ ਹੇ ਮੇਰੇ ਕਰਤਾਰ ! ਮੈਂ ਹਵਾ ਵਿਚ ਗਲ ਨਹੀਂ ਉਡਾਉਣੀ ਤੇਰੇ ਕੰਨਾਂ ਵਿਚ ਪਾਉਣੀ ਹੈ। ਇੰਝ ਨਹੀਂ, ਤੂੰ ਸੁਣ, ਮੇਰੀ ਤਰਫ ਧਿਆਨ ਦੇ। ਮੇਰੀ ਗਲ ਸੁਣ, ਮੈਂ ਤੇਰੇ ਕੰਨਾਂ ਵਿਚ ਪਾਉਣੀ ਹੈ। ਏਧਰ ਓਧਰ ਨਹੀਂ ਪਾਉਣੀ। ਕਿਸੇ ਹੋਰ ਨੂੰ ਨਹੀਂ ਸੁਣਾਉਣੀ।

**...ਦਰ ਗੋਸ ਕੁਨ ਕਰਤਾਰ॥**

ਕਰਤਾਰ ਦੇ ਕੰਨਾਂ ਵਿਚ ਕਿਉਂ ਪਾਉਂਣਾ ਚਾਹੁੰਦੇ ਹੋ। ਹੁਣ ਦੂਸਰੀ ਪੰਗਤੀ ਵਿਚ ਸਤਿਗੁਰ ਦਸਦੇ ਨੇ ਮੈਂ ਉਨ੍ਹਾਂ ਦੇ ਕੰਨਾਂ ਵਿਚ ਕਿਉਂ ਪਾਉਣਾ ਚਾਹੁੰਦਾ ਹਾਂ।

**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥**

ਤੂੰ ਹੱਕਾ ਹੈਂ। ਤੂੰ ਸੱਚ ਹੈਂ। ਹੱਕ, ਸਚ ਨੂੰ ਕਹਿੰਦੇ ਨੇ, ਹਕੀਕਤ, ਸਚਾਈ ਹੱਕ, ਸੱਚ। ਤੂੰ ਹੱਕਾ ਹੈਂ, ਤੂੰ ਤੇ ਸੱਚ ਹੈਂ। ਫਿਰ ਤੂੰ ਕਬੀਰ ਹੈਂ, (ਬਜ਼ੁਰਗ ਹੈ), ਅਨਾਦੀ ਹੈਂ। ਤੂੰ ਅਜ ਦਾ ਹੈਂ ?

**...ਕਹਿ ਨ ਸਕੈ ਕੋਊ ਤੂ ਕਦਕਾ॥**

ਤੂੰ ਤੇ ਬਜ਼ੁਰਗ ਹੈਂ, ਤੂੰ ਤੇ ਬਹੁਤ ਪੁਰਾਣਾ ਹੈਂ। ਪੁਰਾਣੇ ਨੂੰ, ਬਜ਼ੁਰਗ ਨੂੰ ਅਰਬੀ ਵਿਚ ਕਬੀਰ ਕਹਿੰਦੇ ਨੇ। ਸੱਚ ਨੂੰ ਅਰਬੀ ਵਿਚ ਹੱਕ ਕਹਿੰਦੇ ਨੇ।

**ਹਕਾ ਕਬੀਰ ਕਰੀਮ ਤੂ...॥**

ਫਿਰ ਤੂੰ ਬਖਸ਼ਿੰਦ ਬੜਾ ਹੈਂ। ਰਹੀਮ ਬੜਾ ਹੈਂ। ਤੂੰ ਦਇਆ ਦੀ ਮੂਰਤੀ ਹੈਂ। ਤੂੰ ਬਜ਼ੁਰਗ ਹੈਂ, ਤੂੰ ਸਚ ਹੈਂ।

**...ਬੇਐਬ ਪਰਵਦਗਾਰ॥**

ਹੇ ਮੇਰੇ ਪਰਵਦਗਾਰ ! ਤੂੰ ਨਿਰਮਲ ਹੈਂ। ਪਾਵਨ ਤੇ ਪਵਿਤ੍ਰ ਹੈਂ। ਐਬਾਂ ਤੋਂ ਰਹਿਤ ਹੈਂ। ਅਉਗਣਾਂ ਤੋਂ ਰਹਿਤ ਹੈਂ, ਤੂੰ ਗੁਣਾਂ ਦਾ ਸਾਗਰ ਹੈਂ। ਇਸ ਵਾਸਤੇ ਤੇਰੇ ਕੰਨਾਂ ਵਿਚ ਮੈਂ ਅਰਜ਼ੋਈ ਕਰਨੀ ਹੈ। ਏਧਰ ਓਧਰ ਨਹੀਂ, ਤੇਰੇ ਅਗੇ ਬੇਨਤੀ ਕਰਨੀ ਹੈ। ਮੈਂ ਆਪਣੀਆਂ ਜਿਹੜੀਆਂ ਭਾਵਨਾਵਾਂ ਨੇ ਤੇਰੇ ਕੰਨਾਂ ਵਿਚ ਪਾਉਣੀਆਂ ਹਨ। ਮੈਂ ਕਿਸੇ ਹੋਰ ਨੂੰ ਨਹੀਂ ਸੁਣਾਉਣੀਆਂ।

**ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲਦਾਨੀ॥**

ਸੰਸਾਰ ਦੇ ਕੰਨ ਵਿਚ ਕਿਉਂ ਨਹੀਂ ਪਾਉਣੀ ਮੈਂ। ਇਹ ਦੁਨੀਆਂ ਤੇ ਫਾਨੀ ਹੈ, ਨਾਸ਼ਵੰਤ ਹੈ। ਇਹ ਤੇ ਖਤਮ ਹੋ ਜਾਏਗੀ। ਇਹ ਤੇ ਅਜ ਹੈ ਤੇ ਕਲ ਕੋਈ ਨਹੀਂ। ਹੇ ਮੇਰੇ ਪਰਵਦਗਾਰ ! ਸੰਸਾਰ ਤੇ ਫਾਨੀ ਹੈ। ਨਾਸ਼ਵੰਤ ਹੈ।

**...ਤਹਕੀਕ ਦਿਲ ਦਾਨੀ॥**

ਤਹਿਕੀਕਾਦ ਤੋਂ ਇਹ ਸ਼ਬਦ ਬਣਿਆ ਹੈ, ਤਹਿਕੀਕ। ਸੱਚ ਕਰਕੇ ਜਾਣ ਐਹ ਮੇਰੇ ਮਨ, ਇਹ ਦੁਨੀਆਂ ਨਾਸਵੰਤ ਹੈ। ਫਾਨੀ ਹੈ। ਇਥੇ ਪਕੜਨ ਨੂੰ ਕੁਛ ਵੀ ਨਹੀਂ। ਹਥੋਂ, ਜਿਵੇਂ ਪਵਨ ਨੂੰ ਪਕੜੀਏ, ਹਵਾ ਨੂੰ ਪਕੜੀਏ। ਹਥ ਵਿਚੋਂ ਨਿਕਲ ਜਾਂਦੀ ਹੈ। ਇਹ ਸੱਚ ਕਰਕੇ ਜਾਣ, ਦੁਨੀਆਂ ਫਾਨੀ ਹੈ ਨਾਸ਼ਵੰਤ ਹੈ। ਆਪਣੇ ਮਨ ਨੂੰ ਇੰਝ ਕਹਿੰਦੇ ਨੇ। ਇਸ ਵਾਸਤੇ ਹੇ ਪਰਵਦਗਾਰ ਮੈਂ ਆਪਣੀਆਂ ਸਾਰੀਆਂ ਸਮਸਿਆਵਾਂ ਤੇਰੇ ਅਗੇ ਰਖਦਾ ਹਾਂ।

**ਮਮ ਸਰ ਮੂਇ ਅਜਰਾਇਲ ਗਿਰਫਤਹ ਦਿਲ ਹੇਚਿ ਨ ਦਾਨੀ॥੧॥**

ਫਿਰ ਮੇਰੇ ਪਰਵਦਗਾਰ ਮੈਂ ਦੇਖਦਾ ਹਾਂ। ਮੇਰੇ ਕੇਸਾਂ ਨੂੰ ਅਜਰਾਈਲ ਨੇ ਪਕੜਿਆ ਹੋਇਆ ਹੈ। ਅਸੀਂ ਕਹਿੰਦੇ ਹਾਂ।

ਜਮਾਂ ਨੇ ਕੇਸਾਂ ਨੂੰ ਪਕੜਿਆ ਹੋਇਆ ਹੈ। ਮਹਾਰਾਜ ਕਹਿੰਦੇ ਨੇ ਕੇਸਾਂ ਨੂੰ ਅਜ਼ਰਾਈਲ ਨੇ ਪਕੜਿਆ ਹੋਇਆ ਹੈ। ਸਾਡੇ ਦੇਸ਼ ਵਿਚ ਮੌਤ ਦਾ ਦੇਵਤਾ ਜਮਰਾਜ ਨੂੰ ਮੰਨਦੇ ਹਨ। ਮੁਸਲਮਾਨ ਅਜ਼ਰਾਈਲ ਨੂੰ ਮੰਨਦੇ ਨੇ। ਅਜ਼ਰਾਈਲ ਉਹ ਮੌਤ ਦਾ ਦੇਵਤਾ ਹੈ। ਜਿਸ ਘਰ ਦੇ ਵਿਚ ਮੌਤ ਹੋ ਜਾਂਦੀ ਹੈ, ਕਹਿੰਦੇ ਨੇ ਉਸ ਘਰ ਦੇ ਵਿਚ ਅਜ਼ਰਾਈਲ ਚਲਾ ਗਿਆ ਹੈ। ਸਾਡੇ ਦੇਸ਼ ਵਿਚ ਕਹਿੰਦੇ ਨੇ ਉਥੇ ਜਮ ਪਹੁੰਚ ਗਏ ਨੇ। ਲੈ ਆਉਣਗੇ। ਉਸਨੂੰ ਖਿੱਚ ਕੇ ਲੈ ਆਉਣਗੇ। ਐਸਾ ਕਿਉਂ ਕਿਹਾ ਹੈ। ਇਸ ਅਸਥੂਲ ਸਰੀਰ ਵਿਚੋਂ ਸੂਖਸ਼ਮ ਸਰੀਰ ਨੂੰ ਖਿੱਚ ਕੇ ਉਹ ਲੈ ਜਾਂਦੇ ਹਨ।

ਪ੍ਰਕ੍ਰਿਤਕ ਰੂਪ ਵਿਚ ਇਕ ਬਹੁਤ ਵਡਾ ਓਪਰੇਸ਼ਨ ਹੈ। ਦੇਖੋ ਸਰੀਰ ਦਾ ਕੋਈ ਇਕ ਅੰਗ ਕਿਸੇ ਸਰੀਰ ਵਿਚੋਂ ਕਢਣਾ ਹੋਵੇ। ਜਿਵੇਂ ਕਿੱਢਣੀ (Kidney) ਕਢਦੇ ਨੇ, ਕਿਸੇ ਦੀਆਂ ਅੱਖਾਂ ਕਢਦੇ ਨੇ ਖਰਾਬ ਹੋ ਜਾਣ। ਬੰਦੇ ਨੂੰ ਬੇਹੋਸ਼ ਜ਼ਰੂਰ ਕਰਦੇ ਨੇ। ਦਰਦ ਹੁੰਦੀ ਹੈ, ਪੀੜਾ ਹੁੰਦੀ ਹੈ। ਇਸ ਅਸਥੂਲ ਸਰੀਰ ਦੇ ਵਿਚੋਂ ਸਾਰੇ ਦਾ ਸਾਰਾ ਸੂਖਸ਼ਮ ਸ਼ਰੀਰ ਕਢਣਾ। ਸੂਖਸ਼ਮ ਸਰੀਰ ਪੈਰਾਂ ਵਿਚ ਵੀ ਹੈ, ਹਥਾਂ ਵਿਚ ਵੀ ਹੈ, ਸਿਰ ਵਿਚ ਹੈ, ਦਿਲ ਵਿਚ ਹੈ, ਦਿਮਾਗ ਵਿਚ ਹੈ। ਅੰਗ ਅੰਗ ਵਿਚ ਹੈ ਉਹ ਸਾਰਾ ਕਢਣਾ ਹੈ। ਉਹ ਸੂਖਸ਼ਮ ਸ਼ਰੀਰ ਫਿਰ ਪ੍ਰਕਿਰਤੀ ਪਤਾ ਹੈ ਕੀ ਕਰਦੀ ਹੈ, ਮਰਦੇ ਸਮੇਂ ਮਨੁੱਖ ਨੂੰ ਬੇਹੋਸ਼ ਕਰ ਦਿੰਦੀ ਹੈ। ਪੀੜਾ ਬਹੁਤ ਹੈ। ਮਨੁੱਖ ਨਹੀਂ ਸਹਾਰ ਸਕਦਾ। ਮਰਦੇ ਹੋਏ ਮਨੁੱਖ ਨੂੰ ਬੇਹੋਸ਼ ਕਰਨ ਦੀ ਲੋੜ ਨਹੀਂ। ਪ੍ਰਕਿਰਤੀ ਹੀ ਬੇਹੋਸ਼ ਕਰ ਦਿੰਦੀ ਹੈ। ਰੱਬ ਦਾ ਨਿਯਮ ਹੀ ਉਸ ਨੂੰ ਬੇਹੋਸ਼ ਕਰ ਦਿੰਦਾ ਹੈ। ਐ ਛੋਟਾ ਜਿਹਾ ਅੰਗ ਸਰੀਰ ਵਿਚੋਂ ਕਢਣਾ ਹੋਵੇ ਜੰਗ੍ਹਾ ਸੁੰਨ ਕਰਨੀ ਪੈਂਦੀ ਹੈ। ਸਾਰਾ ਸੁਖਸ਼ਮ ਸ਼ਰੀਰ ਇਸ ਅਸਥੂਲ ਸਰੀਰ ਵਿਚੋਂ ਕਢਣਾ ਹੈ ਤੇ ਪ੍ਰਮਾਤਮਾ ਦਾ ਨਿਯਮ, ਪ੍ਰਕਿਰਤੀ ਦਾ ਨਿਯਮ, ਬੇਹੋਸ਼ ਕਰ ਦਿੰਦਾ ਹੈ। ਬੇਹੋਸ਼ੀ ਵਿਚ ਉਹ ਸੂਖਸ਼ਮ ਸਰੀਰ ਜੋ ਹੈ, ਨਿਕਲਦਾ ਹੈ। ਮਹਾਰਾਜ ਏਥੇ ਕਹਿ ਰਹੇ ਨੇ ਹੇ ਪ੍ਰਭੂ ! ਮੈਂ ਦੇਖਦਾ ਹਾਂ। ਕੇਸਾਂ ਨੂੰ ਅਜ਼ਰਾਈਲ ਨੇ ਪਕੜਿਆ ਹੈ। ਹੇ ਮਨ ! ਤੂੰ ਕਿਉਂ ਨਹੀਂ ਜਾਣਦਾ ਹਰ ਇਕ ਦੇ ਸਿਰ ਤੇ ਕਾਲ ਮੰਡਲਾਅ ਰਿਹਾ ਹੈ। ਹਰ ਇਕ ਦੇ ਕੇਸਾਂ ਨੂੰ ਜਮ ਨੇ ਪਕੜਿਆ ਹੈ। ਅਜ਼ਰਾਇਲ ਨੇ ਜੋ ਹੈ ਪਕੜਿਆ ਹੈ।

**...ਦਿਲ ਹੇਚਿ ਨ ਦਾਨੀ॥**

ਤੂੰ ਕਿਉਂ ਨਹੀਂ ਜਾਣਦਾ ਇਸ ਗਲ ਨੂੰ। ਤੂੰ ਕਿਉਂ ਨਹੀਂ ਮੰਨਦਾ ਇਸ ਗਲ ਨੂੰ।

**ਜਨ ਪਿਸਰ ਪਦਰ ਬਿਰਾਂਦਰਾ ਕਸ ਨੇਸ ਦਸਤੰਗੀਰ॥**

ਜਨ ਸ਼ਬਦ ਸੰਸਕ੍ਰਿਤ ਦਾ ਹੋਵੇ ਇਸਦੇ ਅਰਥ ਬਣਦੇ ਨੇ ਦਾਸ, ਆਦਮੀ, ਮਨੁੱਖ। ਪਰ ਜ਼ਨ ਸ਼ਬਦ ਥਲ੍ਹੇ ਬਸ ਇਕ ਸਿਰਫ ਬਿੰਦੀ ਲਾਉਣ ਦੀ ਲੋੜ ਹੁੰਦੀ ਹੈ, ਜ਼ਨ। ਫਿਰ ਇਸਦੇ ਅਰਥ ਬਣਦੇ ਨੇ, ਔਰਤ, ਇਸਤ੍ਰੀ। ਜ਼ਮੀਨ ਆਸਮਾਨ ਦਾ ਅੰਤਰ। ਇਥੇ ਜਨ ਦੇ ਅਰਥ ਆਦਮੀ ਨਹੀਂ ਹੈ। ਬੰਦਾ ਨਹੀਂ ਹੈ, ਦਾਸ ਨਹੀਂ ਹੈ, ਔਰਤ (ਇਸਤ੍ਰੀ) ਹੈ।

ਬਹੁਤ ਸਾਰੀਆਂ ਥਾਵਾਂ ਤੇ ਅਸੀਂ ਅਧਕ ਆਪਣੇ ਕੋਲੋਂ ਲਾਉਂਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਉਥੇ ਅਧਕ ਨਹੀਂ ਹੈ। ਜੈਸੇ ਕੁਚਜੀ, ਸੁਚਜੀ। ਅਧਕ ਨਹੀਂ ਲਗੀ ਹੋਈ। ਅਸੀਂ ਆਪਣੇ ਕੋਲੋਂ ਲਾਉਂਦੇ ਹਾਂ। ਜੇ ਨਾ ਲਾਈਏ ਤੇ ਫਿਰ ਪੜ੍ਹਨਾ ਪਵੇਗਾ। ਕੁਚ-ਜੀ, ਸੁਚ-ਜੀ। ਇੰਝ ਪੜ੍ਹਣਾ ਪਵੇਗਾ। ਇਸ ਕਰਕੇ ਅਧਕ ਲਾਉਂਦੇ ਹਾਂ ਕੁਚੱਜੀ, ਸੁਚੱਜੀ, ਠੀਕ ਬਣਦਾ ਹੈ ਕਿਉਂਕਿ ਸਾਰੀ ਗੁਰਬਾਣੀ, ਸਾਰੇ ਸ਼ਬਦ ਦੇ ਵਿਚ, ਕੁਚੱਜੀ ਦੀ ਵਿਆਖਿਆ ਹੈ, ਸੁਚੱਜੀ ਦੀ ਵਿਆਖਿਆ ਹੈ। ਸੁਚੱਜੀ ਕੌਣ ਹੈ ਤੇ ਕੁਚੱਜੀ ਕੌਣ ਹੈ। ਪਰ ਅਧਕ ਨ ਲਾਈਏ, ਦੋਵੇਂ ਸ਼ਬਦ ਅਸ਼ੁਧ ਉਚਾਰਣ ਹੋਣਗੇ। ਅਰਥ ਵੀ ਕੁਝ ਹੋਰ ਬਣ ਜਾਏਗਾ। ਲਿਖਣ ਮਾਤ੍ਰ ਵਿਚ ਇਹ ਸ਼ਬਦ ਹੈ, ਜਨ। ਭਾਰਤੀ ਭਾਸ਼ਾ ਦੇ ਮੁਤਾਬਿਕ ਇਸ ਦੇਸ਼ ਦੀ ਭਾਸ਼ਾ ਦੇ ਮੁਤਾਬਿਕ, ਜਨ ਦੇ ਅਰਥ ਨੇ ਆਦਮੀ, ਸੇਵਕ ਦਾਸ। ਪਰ ਜ਼ਨ ਪੜ੍ਹੀਏ ਤੇ ਅਰਥ ਨੇ ਔਰਤ, ਇਸਤ੍ਰੀ। ਮਹਾਰਾਜ ਇਸਤ੍ਰੀ ਕਹਿ ਰਹੇ ਨੇ, ਦਾਸ ਨਹੀਂ ਕਹਿ ਰਹੇ। ਤੇਰੇ ਹਥ ਕੁਛ ਵੀ ਨਹੀਂ ਆਉਣ ਲਗਾ, ਕੀ ? ਇਹ ਇਸਤ੍ਰੀ, ਜ਼ਨ। **ਪਿਸਰ ਪਿਦਰ ਬਿਰਾਂਦਰਾ॥** ਲਿਖਤ ਦੇ ਵਿਚ ਹੈ। ਪਿਦਰ (ਪਿਤਾ), ਔਰਤ, ਪੁਤਰ, ਭਰਾ।

**...ਕਸ ਨੇਸ ਦਸਤੰਗੀਰ॥**

ਗੀਰ, ਇਹ ਤੇਰੇਂ ਹਥ ਦੀ ਪਕੜ ਵਿਚ ਨਹੀਂ ਆਉਣਗੇ। ਹਥ ਵਿਚੋਂ ਨਿਕਲ ਜਾਏਗਾ, ਇਕ ਦਿਨ ਪਿਤਾ ਇਕ ਦਿਨ ਮਾਂ। ਤੇਰੇ ਹਥਾਂ ਵਿਚੋਂ ਸਭ ਕੁਛ ਛੁਟ ਜਾਏਗਾ, ਜਿਸ ਨੂੰ ਤੂੰ ਪਕੜ ਕੇ ਬੈਠਾ ਹੈਂ। ਨਹੀਂ ਰਹੇਗਾ। ਇਹ ਪਰਿਵਾਰ ਇਹ ਸੰਸਾਰ ਇਹ ਧਨ ਸੰਪਦਾ। ਜਿਸ ਨੂੰ ਤੂੰ ਪਕੜ ਕੇ ਬੈਠਾ ਹੈਂ, ਹਥਾਂ ਵਿਚੋਂ ਨਿਕਲ ਜਾਏਗੀ। ਇਹ ਦਸਤਗੀਰ, ਹਥ ਦੀ ਪਕੜ ਤੋਂ ਪਰ੍ਹੇ ਦੀ ਗਲ ਹੈ। ਤੂੰ ਸਦੀਵੀ ਏਨ੍ਹਾਂ ਨੂੰ ਪਕੜ ਕੇ ਨਹੀਂ ਰਖ ਸਕਦਾ।

**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸ਼ਵਦ ਤਕਬੀਰ॥**

ਆਖਰ ਇਕ ਦਿਨ ਇਹ ਸਰੀਰ ਵੀ ਢਹਿ ਜਾਏਗਾ। ਇਹ ਵੀ ਗਿਰ

ਜਾਏਗਾ। ਸਾਡੇ ਵਿਚ ਕੀਰਤਨ ਸੋਹਿਲਾ ਪੜ੍ਹਦੇ ਨੇ। ਮੁਸਲਮਾਨਾਂ ਵਿਚ ਕਬਰ ਤੇ ਜਾਕੇ ਫਾਤੀਆ ਪੜ੍ਹਦੇ ਨੇ। ਕਬਰਿਸਤਾਨ ਵਿਚ ਜਾ ਕੇ ਜਦ ਮੁਰਦੇ ਨੂੰ, ਦਫਨ ਕਰਦੇ ਨੇ। ਉਪਰ ਖ਼ਾਕ ਪਾ ਕੇ ਫਿਰ ਦਫਨ ਕਰ ਦਿੰਦੇ ਨੇ। ਕਬਰ ਬਣਾ ਦਿੰਦੇ ਨੇ। ਫਿਰ ਫਾਤੀਆ ਪੜ੍ਹਦੇ ਨੇ। ਮਰਘਟ ਘਾਟ ਤੇ ਕਬਰਸਤਾਨ ਤੇ ਮੌਤ ਦੀ ਨਮਾਜ਼ ਪੜ੍ਹਦੇ ਨੇ ਫਾਤੀਆ ਪੜ੍ਹਦੇ ਨੇ। ਅਖੀਰ ਦੀ ਨਮਾਜ਼, ਆਖਰ ਪੜ੍ਹੀ ਜਾਏਗੀ। ਹੇ ਮਨ ! ਤੂੰ ਇਹ ਕਿਉਂ ਨਹੀਂ ਜਾਣਦਾ। ਇਸ ਗਲ ਨੂੰ ਸਮਝ, ਇਹ ਗਲ ਨੂੰ ਜਾਣ।

**ਸਬ ਰੋਜ਼ ਗਸਤਮ ਦਰ ਹਵਾ ਕਰਦਮੇ ਬਦੀ ਖਿਆਲ।।**

ਦਿਨ ਰਾਤ ਹਰ ਵਕਤ ਵਿਚਾਰਾਂ ਵਿਚ ਜੋ ਚਲਦਾ ਹੈ, ਹੇ ਮੇਰੇ ਪਰਵਰਦਗਾਰ ! ਬਦੀਆਂ ਚਲਦੀਆਂ ਨੇ। ਇਹ ਬੁਰੇ ਖਿਆਲ ਵਿਚਾਰ ਕਿਉਂ ਚਲਦੇ ਨੇ। ਹਊਆ ਕਰਕੇ, ਅਸੀਂ ਮਾਇਆ ਕਹਿੰਦੇ ਹਾਂ। ਇਸਲਾਮ ਵਿਚ ਹਊਆ ਕਹਿੰਦੇ ਨੇ। ਸ਼ਬਦ ਸ਼ੁਧ ਹੈ ਅਰਬੀ ਦਾ, ਹਊਆ। ਬਈ ਉਸ ਨੇ ਤੇ ਹਊਆ ਖੜਾ ਕਰ ਦਿਤਾ, ਕਹਿ ਦਿੰਦੇ ਹਾਂ ਨਾ। ਹਊਆ ਤੋਂ ਮੁਰਾਦ ਹੈ ਜੋ ਦਿਖਾਈ ਵੀ ਦਿੰਦਾ ਹੈ, ਪ੍ਰਭਾਵਿਤ ਵੀ ਕਰ ਦਿੰਦਾ ਹੈ, ਪਕੜੀਏ ਤੇ ਨਹੀਂ ਹੈ। ਉਸ ਨੂੰ ਹਊਆ ਕਹਿੰਦੇ ਨੇ। ਜੋ ਦਿਖਾਈ ਵੀ ਦੇਵੇ ਤੇ ਪ੍ਰਭਾਵਿਤ ਵੀ ਕਰੇ। ਪਕੜੀਏ ਤੇ ਹਥੋਂ ਨਿਕਲ ਵੀ ਜਾਏ, ਸਾਡੇ ਦੇਸ਼ ਵਿਚ ਉਸ ਨੂੰ ਮਾਇਆ ਕਹਿੰਦੇ ਨੇ :-

**ਮਾਈ ਮਾਇਆ ਛਲੁ।।**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿੰਦ ਭਜਨ ਬਿਨੁ ਹੜ ਕਾ ਜਲੁ।।** (ਅੰਕ 717)

ਜੋ ਹੈ ਤੇ ਨਹੀਂ, ਹੋ ਜਾਂਦਾ ਹੈ। ਜੋ ਨਹੀਂ ਹੈ ਤੇ ਹੋ ਜਾਂਦਾ ਹੈ। ਭਾਵ ਜੈਸਾ ਨਹੀਂ ਹੈ ਵੈਸਾ ਦਿਖਾਈ ਦੇਣ ਲਗ ਪੈਂਦਾ ਹੈ। ਜੈਸੇ ਦਿਖਾਈ ਦੇਣ ਲਗ ਪੈਂਦਾ ਹੈ, ਨਹੀਂ ਹੋ ਜਾਂਦਾ ਹੈ। ਉਸਨੂੰ ਕਹਿੰਦੇ ਨੇ ਹਊਆ। ਉਸ ਨੂੰ ਕਹਿੰਦੇ ਨੇ ਮਾਇਆ। ਇਸ ਮਾਇਆ ਦੇ ਪ੍ਰਭਾਉ ਹੇਠ, ਇਸ ਹਊਏ ਦੇ ਪ੍ਰਭਾਉ ਹੇਠ, ਦਿਨ ਰਾਤ ਵਿਚਾਰਾਂ ਵਿਚ ਬਦੀਆਂ ਚਲਦੀਆਂ ਨੇ, ਕਿਸੇ ਦਾ ਤਨ ਖੋਹਣਾ ਹੈ। ਕਿਸੇ ਦਾ ਧਨ ਖੋਹਣਾ ਹੈ। ਕਿਸੇ ਦੀ ਇਜ਼ਤ ਅਜ਼ਮਤ ਖੋਹਣੀ ਹੈ। ਕਿਸੇ ਦੀ ਫਲਾਣੀ ਚੀਜ਼ ਖੋਹਣੀ ਹੈ। ਇਸ ਤਰ੍ਹਾਂ ਦੀਆਂ ਬਦੀਆਂ, ਬੁਰੇ ਖਿਆਲ, ਮਨ ਦੇ ਵਿਚ ਚਲਦੇ ਨੇ। ਹਉਏ ਤੋਂ ਪ੍ਰਭਾਵਿਤ ਹੋਕੇ, ਮਾਇਆ ਤੋਂ ਪ੍ਰਭਾਵਿਤ ਹੋ ਕੇ।

**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ।।**

ਮੇਰਾ ਪਤਾ ਨਹੀਂ ਕੀ ਹਵਾਲ ਹੋਵੇਗਾ। ਐਹ ਮੇਰੇ ਪਰਵਰਦਗਾਰ ! ਤੂੰ ਪਤਾ ਨਹੀਂ ਕੀ ਕਰੇਗਾ। ਦਿਨ ਰਾਤ ਏਹੀ ਖਿਆਲ ਚਲਦਾ ਹੈ, ਕੋਈ ਸ਼ੁਭ ਕਰਮ ਮੈਂ ਨਹੀਂ ਕਰਦਾ। ਮਾਇਆ ਦੇ ਪ੍ਰਭਾਵ ਹੇਠ ਮਾੜੇ ਵਿਚਾਰ ਚਲਦੇ ਨੇ। ਐਹ ਮੇਰੇ ਪਰਵਿਦਗਾਰ ! ਕੀ ਹੋਵੇਗਾ ਮੇਰੇ ਨਾਲ, ਮੈਂ ਕੁਛ ਵੀ ਨਹੀਂ ਜਾਣਦਾ।

**ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜ਼ਰ ਬੇਬਾਕ॥**

ਸਾਰੀ ਆਪਣੀ ਵਿਥਿਆ ਸੁਣਾ ਕੇ, ਹੁਣ ਅਖੀਰ ਵਿਚ ਜਿਹੜੀ ਅਰਜੋਈ ਕੰਨਾਂ ਵਿਚ ਪਾ ਰਹੇ ਨੇ। ਇਹ ਤੇ ਮੇਰਾ ਹਾਲ ਹੈ ਪਰਵਦਗਾਰ ! ਹੁਣ ਤੂੰ ਮੇਰੀ ਅਰਜ਼ੋਈ, ਸੁਣ, ਕੰਨ ਮੇਰੀ ਤਰਫ ਕਰ।

**ਬਦਬਖਤ ਹਮ ਚੁ ਬਖੀਲ ਗਾਫਿਲ...॥**

ਮੇਰੀ ਕਿਸਮਤ ਕੋਈ ਚੰਗੀ ਨਹੀਂ। ਮੈਂ ਚੰਗੀ ਕਿਸਮਤ ਵਾਲਾ ਨਹੀਂ। ਮੈਂ ਚੰਗਿਆਂ ਭਾਗਾਂ ਵਾਲਾ ਨਹੀਂ ਹਾਂ। ਜੈਸੇ ਕਾਰੋਬਾਰ ਬੜਾ ਚੰਗਾ ਹੋਵੇ ਲੋਕੀਂ ਕਹਿੰਦੇ ਨੇ ਇਹ ਚੰਗਿਆਂ ਭਾਗਾਂ ਵਾਲਾ ਹੈ। ਪਰਿਵਾਰ ਬੜਾ ਚੰਗਾ ਹੋਵੇ ਲੋਕੀਂ ਕਹਿੰਦੇ ਨੇ ਇਹ ਵਡਿਆਂ ਭਾਗਾਂ ਵਾਲਾ ਹੈ। ਗੁਰੂ ਤੇਗ ਬਹਾਦਰ ਸਾਹਿਬ ਕਹਿੰਦੇ ਨੇ :-

**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥**

(ਅੰਕ 901)

ਉਸ ਨੂੰ ਜਾਣੋ। ਉਹ ਕੋਈ ਵਡਿਆਂ ਭਾਗਾਂ ਵਾਲੇ ਨਹੀਂ, ਜੋ ਅਜ ਹਨ ਤੇ ਕਲ ਨਹੀਂ ਹੋਵਣਗੇ।

**...ਨੇਸ...ਦਸਤਗੀਰ॥**

ਹਮੇਸ਼ਾ ਹਥ ਵਿਚ ਨਹੀਂ ਰਹਿੰਦਾ। ਕਿਸ ਤਰ੍ਹਾਂ ਵਡੇ ਭਾਗਾਂ ਵਾਲਾ ਮੰਨ ਲਈਏ। ਮਹਾਰਾਜ ਕਹਿੰਦੇ ਮੈਂ ਕੋਈ ਚੰਗੇ ਭਾਗਾਂ ਵਾਲਾ ਨਹੀਂ ਹਾਂ। ਤੇਰੀ ਪ੍ਰਾਪਤੀ ਨਹੀਂ ਹੈ। ਮੈਂ ਚੁਗਲ ਖੋਰ ਵੀ ਹਾਂ। ਚੁਗਲੀ ਕਰਕੇ ਅਗਲੇ ਦਾ ਕੰਮ ਵਿਗਾੜ ਦਿੰਦਾ ਹਾਂ। ਗਾਫਿਲ, ਮੈਂ ਅਚੇਤ ਵੀ ਹਾਂ। ਇਸ ਨੂੰ ਹਿੰਦੀ ਵਿਚ ਮੂੜ ਵੀ ਕਹਿੰਦੇ ਨੇ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਦਿਨ ਕਵੀਆਂ ਦੇ ਸਾਹਮਣੇ ਸਮਸਿਆ ਰਖੀ ਸੀ ਦਸੋ ਗਾਫਿਲ ਕੌਣ ਹੈ। ਮੂਰਖ ਕੌਣ ਹੈ, ਅਚੇਤ ਕੌਣ ਹੈ। ਦੋ ਪੰਗਤੀਆਂ ਵਿਚ ਹੀ ਦਸੋ। ਲੰਬੀ ਚੌੜੀ ਨਜ਼ਮ ਹੁੰਦੀ ਏਨੇ ਸਾਰੇ

ਕਵੀ ਸੁਣਾਉਂਦੇ ਬੜਾ ਸਮਾਂ ਲਗ ਜਾਣਾ ਸੀ। ਸਾਰਾ ਦਿਨ ਲਗ ਜਾਣਾ ਸੀ। ਸਤਿਗੁਰੂ ਦੀ ਕਦੀ ਕਦੀ ਮੌਜ ਇਸ ਤਰ੍ਹਾਂ ਦੀ ਹੋ ਜਾਂਦੀ ਸੀ। ਔਰ ਇਸ ਤਰ੍ਹਾਂ ਸੁਣਦੇ ਸਨ। ਸਾਰਿਆਂ ਨੇ ਸੁਣਾਇਆ ਮੂੜ੍ਹ ਕਿਸ ਨੂੰ ਕਹਿੰਦੇ ਨੇ। ਅਚੇਤ ਕਿਸ ਨੂੰ ਕਹਿੰਦੇ ਨੇ, ਗ਼ਾਫਿਲ ਕਿਸ ਨੂੰ ਕਹਿੰਦੇ ਨੇ। ਵਾਰੀ ਭਾਈ ਨੰਦ ਲਾਲ ਜੀ ਦੀ ਆਈ। ਭਾਈ ਜੀ ਤੁਸੀਂ ਦਸੋ। ਹੁਣ ਭਾਈ ਸਾਹਿਬ ਜੋ ਕੁਝ ਦਸਦੇ ਨੇ ਉਂਞ ਕਵੀ ਸੰਤੋਖ ਸਿੰਘ ਨੇ ਬੜਾ ਕੁਝ ਲਿਖਿਆ ਹੈ। ਭਾਈ ਸਾਹਿਬ ਨੇ ਜੋ ਦਸਿਆ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ। ਗ਼ਾਫਿਲ ਕੌਣ ਹੈ, ਅਚੇਤ ਕੌਣ ਹੈ, ਮੂਰਖ ਕੌਣ ਹੈ।

*ਹਰ ਕਿਹ ਗਾਫਿਲ ਸ਼ੁਦ ਅਜ਼ੂ ਨਾਦਾਂ ਬਵਦ।*
*ਗਰ ਗਦਾ ਬਾਸ਼ਦ ਵਗਰ ਸੁਲਤਾਂ ਬਵਦ।੧੫।*

(ਜ਼ਿੰਦਗੀਨਾਮਾ)

ਭਾਵੇਂ ਸੁਲਤਾਨ ਹੈ, ਬਾਦਸ਼ਾਹ ਹੈ। ਭਾਵੇਂ ਗਦਾਗਰ, ਭਿਖਾਰੀ ਹੈ। ਭਾਵੇਂ ਨਿਰਧਨ ਹੈ ਤੇ ਭਾਵੇਂ ਚੋਟੀ ਦਾ ਧਨਵਾਨ ਹੈ। ਅਗਰ ਪ੍ਰਮਾਤਮਾ ਨੂੰ ਯਾਦ ਨਹੀਂ ਕਰਦਾ ਤੋ ਮੂਰਖ ਹੈ। ਮਹਾਂ ਮੂਰਖ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਗਲਵਕੜੀ ਵਿਚ ਲੈ ਲਿਆ ਸੀ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ।**

(ਅੰਕ 1015)

ਪਰ ਨਿਰਮਾਣਤਾ ਦੇਖੋ ਗੁਰੂ ਨਾਨਕ ਜੀ ਦੀ ਹੇ ਮੇਰੇ ਪਰਵਦਗਾਰ ! ਮੇਰੀ ਕੋਈ ਚੰਗੀ ਕਿਸਮਤ ਨਹੀਂ ਹੈ, ਚੰਗਿਆਂ ਭਾਗਾਂ ਵਾਲਾ ਮੈਂ ਨਹੀਂ ਹਾਂ। ਮੈਂ ਬਖੀਲ ਵੀ ਹਾਂ, ਚੁਗ਼ਲਖੋਰ ਵੀ ਹਾਂ। ਹੇ ਮੇਰੇ ਪਰਵਦਗਾਰ ! ਮੈਂ ਗਾਫਿਲ ਵੀ ਹਾਂ, ਅਚੇਤ ਵੀ ਹਾਂ। ਹੇ ਪ੍ਰਭੂ ! ਮੈਂ ਬੇਨਜਰ ਵੀ ਹਾਂ। ਹੇ ਪ੍ਰਭੂ ! ਮੈਂ ਤੈਨੂੰ ਵੇਖ ਸਕਾਂ ਮੇਰੇ ਕੋਲ ਅਖਾਂ ਵੀ ਕੋਈ ਨਹੀਂ। ਨਜ਼ਰਾਂ ਵੀ ਕੋਈ ਨਹੀਂ ਮੈਂ ਬੇਬਾਕ ਵੀ ਹਾਂ, ਮੂੰਹ ਫਟ ਹਾਂ।

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥**

ਨਾਨਕ ਆਖਦਾ ਹੈ ਭਾਵ ਬੇਨਤੀ ਕਰਦਾ ਹੈ ਹੇ ਪ੍ਰਭੂ ! ਮੈਂ ਤੇਰਾ ਦਾਸ ਹਾਂ ਬਲਕਿ ਤੇਰੇ ਦਾਸਾਂ ਦੀ ਧੂੜ ਹਾਂ।

* * *

# ਮੰਗਾਂ ਦੇ ਤਿੰਨ ਕੇਂਦਰ

## ਧਨਾਸਰੀ ਮਹਲਾ ੫

**ਮਾਂਗਉ ਰਾਮ ਤੇ ਸਭਿ ਥੋਕ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥ਰਹਾਉ॥ ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥ ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥**

(ਅੰਕ 682)

ਮਨੁੱਖ ਦਾ ਮਨ ਉਸ ਵਸਤੂ ਦੀ ਮੰਗ ਕਰਦਾ ਹੈ, ਜੋ ਨਹੀਂ ਹੈ, ਜੋ ਕੋਲ ਨਹੀਂ ਹੈ। ਜੋ ਹੈ ਉਸਦੀ ਤੇ ਮੰਗ ਹੋ ਹੀ ਨਹੀਂ ਸਕਦੀ, ਉਹ ਤੇ ਕੋਲ ਹੈ। ਮੰਗ ਸਦਾ ਉਸੇ ਦੀ ਹੁੰਦੀ ਹੈ, ਜੋ ਨਹੀਂ ਹੈ। ਫਿਰ ਜੀਵਨ ਭਰ ਦੀ ਇਹ ਭਜ-ਦੌੜ ਅਤੇ ਮੰਗ, ਇਸ ਦਾ ਇਕ ਨਿਯਮ ਹੈ। ਇਕ ਮੰਗ ਪੂਰੀ ਹੋਵੇ, ਪੂਰੀ ਹੁੰਦਿਆਂ ਹੁੰਦਿਆਂ, ਮਰਦੀ ਏ ? ਨਹੀਂ, ਆਪਣੇ ਪਿਛੇ ਹੋਰ ਸੰਤਾਨ ਛੋੜ ਜਾਂਦੀ ਹੈ, ਦੂਜੀ ਮੰਗ ਪੈਦਾ ਕਰਨ ਵਾਸਤੇ। ਜੈਸੇ ਇਕ ਮਨੁਖ ਕਬਰ ਤਕ ਪਹੁੰਚਦਿਆਂ ਪਹੁੰਚਦਿਆਂ, ਚਿਤਾ ਤਕ ਪਹੁੰਚਦਿਆਂ ਪਹੁੰਚਦਿਆਂ ਆਪਣੀ ਨਿਸ਼ਾਨੀ ਔਲਾਦ ਛਡ ਜਾਂਦਾ ਹੈ, ਇਕ ਮੰਗ ਪੂਰੀ ਹੁੰਦਿਆਂ ਹੁੰਦਿਆਂ, ਖਤਮ ਹੁੰਦਿਆਂ ਹੁੰਦਿਆਂ, ਕਿਉਂਕਿ ਮੰਗ ਪੂਰੀ ਹੋ ਗਈ, ਉਹ ਮੰਗ ਤੇ ਖਤਮ ਹੋ ਗਈ ਲੇਕਿਨ ਇਕ ਮੰਗ ਖਤਮ ਹੁੰਦਿਆਂ ਹੁੰਦਿਆਂ, ਦੂਜੀ ਮਨ ਨੂੰ ਜਨਮ ਦੇ ਜਾਂਦੀ ਹੈ। ਇਹ ਮੰਗ ਦੀ ਨਿਯਮਾਵਲੀ ਹੈ। ਇਹ ਮੰਗ ਦਾ ਆਪਣਾ ਸੁਭਾਉ ਹੈ। ਫਿਰ ਰੋਜ਼ ਰੋਜ਼ ਜੀਵਨ ਛੋਟਾ ਹੁੰਦਾ ਜਾ ਰਿਹਾ ਹੈਂ, ਮੰਗ ਉਸੇ ਤਰੀਕੇ ਨਾਲ ਵਧਦੀ ਜਾ ਰਹੀ ਹੈ। ਇਕ ਦਿਨ ਜੀਵਨ ਦਾ ਤੇ ਅੰਤ ਹੋ ਜਾਂਦਾ ਹੈ, ਮੰਗਾਂ ਦਾ ਅੰਤ ਨਹੀਂ ਹੁੰਦਾ। ਇਹ ਕਰੀਬਨ ਕਰੀਬਨ ਘਟਨਾ, ਹਰ ਇਕ ਦੇ ਨਾਲ ਘਟਦੀ ਹੈ। ਯਾ ਤੇ ਭਵਿਸ਼ ਦੀ ਵੀ ਜੋ ਅਜ ਮੰਗ ਪੂਰੀ ਹੋਈ ਏ, ਉਸ ਦੇ ਨਾਲ ਜਿਹੜੀ ਹੋਰ ਮੰਗ ਨੇ

ਜਨਮ ਲੈਣਾ ਹੈ। ਯਾ ਤੇ ਇਸ ਦੇ ਮੰਗਣ ਤੋਂ ਪਹਿਲੇ ਸਭ ਕੁਝ ਹੋਵੇ ਤਾਂ ਕਿ ਮੰਗ ਪੈਦਾ ਨਾ ਹੋਵੇ। ਯਾ ਮੰਗ ਮਨ ਦੇ ਵਿਚ ਉਤਪਨ ਹੀ ਨਾ ਹੋਵੇ, ਤਾਂ ਹੀ ਮਨ ਦੇ ਉਤੋਂ ਮੰਗਾਂ ਦਾ ਬੋਝ ਲਹਿ ਸਕਦਾ ਹੈ, ਨਹੀਂ ਤੇ ਇਕ ਬੋਝ ਹੈ। ਨਹੀਂ ਤੇ ਫਿਰ ਇਸੇ ਨੂੰ ਮਹਾਰਾਜ ਬੰਧਨ ਮੰਨਦੇ ਨੇ।

**ਪ੍ਰਭ ਕੈ ਸਿਮਰਨਿ ਮੋਖ॥**

ਮੁਕਤੀ ਕਿਵੇਂ ਮਿਲੇਗੀ। ਕਿਸ ਤੋਂ ? ਕਿਉਂਕਿ ਇਸ ਸ਼ਬਦ ਵਿਚ ਪ੍ਰਭੂ ਸਿਮਰਨ ਦੀ ਮਹਿਮਾ ਤੇ ਮਨੁਖੀ ਸੁਭਾਉ ਵਿਚ ਮੰਗ ਦਾ ਹੋਣਾ। ਨਵੀਂ ਤੋਂ ਨਵੀਂ ਮੰਗ ਵਿਚ ਪ੍ਰਮਾਤਮਾ ਨਹੀਂ ਹੁੰਦਾ। ਦੂਜਾ, ਧਾਰਮਿਕ ਮਨੋ-ਵਿਗਿਆਨ ਇਹ ਕਹਿੰਦਾ ਹੈ ਮਨੁੱਖ ਦੀਆਂ ਮੰਗਾਂ ਕੋਈ ਨਵੀਆਂ ਨਹੀਂ ਹਨ। ਇਹ ਇਸ ਤੋਂ ਪਹਿਲੇ ਜਿਤਨੇ ਇਸਦੇ ਜਨਮ ਹੋਏ ਨੇ, ਇਹੋ ਕੁਝ ਮੰਗਦਾ ਰਿਹਾ ਹੈ। ਕਾਸ਼ ਇਸ ਨੂੰ ਆਪਣਾ ਪਿਛਲਾ ਜਨਮ ਦਿਖਾਈ ਦੇ ਜਾਵੇ, ਤੇ ਜੋ ਕੁਝ ਇਹ ਮੰਗ ਰਿਹਾ ਹੈ, ਇਸ ਦੀਆਂ ਮੰਗਾਂ ਵਿਚ ਨਵੀਨਤਾ ਨਹੀਂ ਹੈ। ਇਹ ਸਭ ਕੁਝ ਉਹੀ ਮੰਗ ਰਿਹਾ ਹੈ, ਜੋ ਪਹਿਲੇ ਕਈ ਦਫਾ ਮੰਗ ਚੁਕਿਆ ਹੈ। ਮੰਗਾਂ ਨਾਲ ਨਾਲ ਪੂਰੀਆਂ ਹੁੰਦੀਆਂ ਗਈਆਂ, ਮੰਗਾਂ ਨਾਲ ਨਾਲ ਜਨਮ ਲੈਂਦੀਆਂ ਰਹੀਆਂ। ਇਕ ਦਿਨ ਆਪਣਾ ਅੰਤ ਹੋ ਗਿਆ, ਮੰਗਾਂ ਦਾ ਅੰਤ ਹੋਇਆ ਨਾ। ਲੇਕਿਨ ਜਿਤਨੀਆਂ ਵੀ ਮੰਗਾਂ ਨੇ, ਅਗਰ ਮਨੁੱਖ ਆਪਣਾ ਭੂਤਕਾਲ ਦੇਖ ਸਕੇ, ਪਿਛੋਕੜ ਦੇਖ ਸਕੇ। ਜੈਸੇ ਕੁਛ ਰਿਸ਼ੀ-ਮੁਨੀਆਂ, ਫਕੀਰਾਂ ਨੇ ਦੇਖਿਆ ਹੈ। ਦੇਖਿਆ ਸੀ ਮਹਾਤਮਾ ਬੁਧ ਨੇ। ਉਸਨੇ ਆਪਣੇ ਪਿਛਲੇ ਜਨਮ ਦੀ ਕਥਾ ਲਿਖੀ ਹੈ। ਦੇਖਿਆ ਸੀ ਸਮਸ਼ਮ ਤਬਰੇਜ਼ ਨੇ ਉਸਨੇ ਆਪਣੇ ਪਿਛਲੇ ਕਈ ਜੀਵਨਾਂ ਦੀਆਂ ਕਥਾਵਾਂ ਲਿਖੀਆਂ ਨੇ। ਮਹਾਤਮਾ ਬੁਧ ਨੇ ਆਪਣੇ ਇਸ ਜੀਵਨ ਦੀ ਕਥਾ ਲਿਖੀ ਹੈ। ਸਮਸ਼ਮ ਤਬਰੇਜ਼ ਨੇ ਨੌਂ ਜਨਮਾਂ ਦੀ ਕਥਾ ਲਿਖੀ ਹੈ। ਨੌਂ ਮਾਵਾਂ ਦੇ ਨਾਮ ਵੀ ਲਿਖੇ ਨੇ। ਇਹ ਮੇਰੀਆਂ ਪੂਰਵ ਦੀਆਂ ਨੌਂ ਮਾਵਾਂ ਸਨ ਜਿਨ੍ਹਾਂ ਤੋਂ ਮੈਂ ਬਾਰ ਬਾਰ ਜਨਮ ਲੈਂਦਾ ਰਿਹਾ। ਇਥੇ ਤਕ ਕਹਿੰਦਾ ਹੈ। ਫਿਰ ਸਮਸ਼ਮ ਤਬਰੇਜ਼ ਨੂੰ ਕੀ ਦਿਸਿਆ ? ਇਹ ਮੰਗਾਂ ਮੈਂ ਬਾਰ ਬਾਰ ਪਿਛਲੇ ਜਨਮਾਂ ਵਿਚ ਮੰਗਦਾ ਰਿਹਾ ਹਾਂ, ਮੰਗਾਂ ਕੋਈ ਨਵੀਆਂ ਨਹੀਂ ਹਨ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ :-

**ਜਉ ਮਾਗਹਿ ਤਉ ਮਾਗਹਿ ਬੀਆ॥** (ਅੰਕ 258)

ਬੀਆ ਦੇ ਦੋ ਅਰਥ ਨੇ ਬੀਆ (ਹੋਰ), ਬੀਆ ਦਾ ਦੂਸਰਾ ਅਰਥ ਹੈ ਪਰੂਥਾ, ਪੁਰਾਣਾ। ਜੈਸੇ ਕਲ ਦੀ ਰੋਟੀ ਨੂੰ ਬਹੀ ਰੋਟੀ ਕਹਿ ਦਿੰਦੇ ਨੇ। ਪਰੂਥੀ,

ਬਹੀ। ਜੋ ਵੀ ਮੰਗਦਾ ਹੈ ਹੋਰ ਹੋਰ ਮੰਗਦਾ ਹੈ, ਜੋ ਵੀ ਮੰਗਦਾ ਹੈ, ਪੁਰਾਣਾ ਮੰਗਦਾ ਹੈ। ਨਵਾਂ ਨਹੀਂ। ਹਰ ਮੰਗ ਪੁਰਾਣੀ ਹੋ ਜਾਂਦੀ ਹੈ ਜਦ ਪੂਰੀ ਹੋ ਜਾਏ। ਜਿਤਨੇ ਚਿਰ ਤਕ ਪੂਰੀ ਨਹੀਂ ਹੋਈ, ਉਸ ਵਿਚ, ਕਸ਼ਿਸ਼ ਵੀ ਹੈ, ਖਿਚਾਉ ਵੀ ਹੈ, ਭਾਵੇਂ ਪੂਰੀ ਨਹੀਂ ਹੋਈ ਪਰ ਅੰਦਰ ਰਸ ਵੀ ਬਣਿਆ ਹੋਇਆ ਹੈ, ਰਸ ਮਿਲੇਗਾ। ਪੂਰੀ ਹੋ ਗਈ ਮੰਗ, ਖਿਚਾਉ ਵੀ ਖਤਮ ਹੋ ਗਿਆ, ਕੁਛ ਦਿਨਾਂ ਬਾਅਦ ਰਸ ਵੀ ਖਤਮ ਹੋ ਗਿਆ। ਨਵੀਆਂ ਮੰਗਾਂ ਨੇ ਜਨਮ ਲੈ ਲਿਆ। ਹਰ ਮੰਗ ਜੋ ਨਵੀਂ ਪ੍ਰਤੀਤ ਹੁੰਦੀ ਏ, ਪੁਰਾਣੀ ਹੋ ਜਾਂਦੀ ਹੈ। ਫਿਰ ਨਵੀਂ ਪੈਦਾ ਹੁੰਦੀ ਹੈ। ਜੀਵਨ ਭਰ ਇਸ ਤਰ੍ਹਾਂ ਹੀ ਚਲਦਾ ਹੈ। ਮਹਾਰਾਜ ਕਹਿੰਦੇ ਨੇ ਜਿਸਨੂੰ ਇਹ ਨਵੀਂ ਮੰਗ ਸਮਝਦਾ ਹੈ ਉਹ ਵੀ ਨਵੀਂ ਨਹੀਂ ਹੈ।

**......ਤਉ ਮਾਗਹਿ ਬੀਆ॥**

(ਅੰਕ 258)

ਪਰੂਥਾ ਮੰਗਦਾ ਹੈ। ਜੋ ਪੁਰਾਣਾ ਹੋ ਜਾਂਦਾ ਹੈ। ਕਈ ਦਫਾ ਮੰਗ ਚੁਕਿਆ ਹੈ। ਇਹ ਮੰਗਾਂ ਇਸ ਦੀਆਂ ਕਈ ਜਨਮਾਂ ਵਿਚ ਪੂਰੀਆਂ ਹੋ ਚੁਕੀਆਂ ਨੇ। ਇਹ ਮੰਗਾਂ ਇਹ ਕਈ ਦਫਾ ਮੰਗ ਚੁਕਿਆ ਹੈ, ਐਸਾ ਨਹੀਂ ਕਿ ਕੋਈ ਨਵੀਂ ਮੰਗ ਮੰਗਦਾ ਪਿਆ ਹੈ। ਰੂਹੇ-ਜ਼ਮੀਨ ਦੇ ਵਿਚ ਇਕੋ ਹੀ ਮੰਗ ਹੈ, ਕਦੀ ਪੁਰਾਣੀ ਨਹੀਂ ਹੁੰਦੀ। ਉਹ ਹੈ ਪ੍ਰਮਾਤਮਾ ਦੀ ਮੰਗ।

**ਪ੍ਰਭ ਕੈ ਸਿਮਰਨ ਮੋਖ॥**

ਸਾਰੀਆਂ ਮੰਗਾਂ ਤੋਂ ਮੁਕਤੀ ਮਿਲ ਜਾਂਦੀ ਹੈ ਤੇ ਬੰਧਨ ਛੁਟ ਜਾਂਦਾ ਹੈ। ਇਹ ਜੋ ਮੰਗਾਂ ਦਾ ਬੋਝ ਸਿਰ ਤੇ ਪਿਆ ਹੈ ਲਹਿ ਜਾਂਦਾ ਹੈ ਕਿਉਂ ? ਪ੍ਰਭੂ ਦੇ ਸਿਮਰਨ ਵਿਚ· ਰੋਜ਼ ਰੋਜ਼ ਰਸ ਵਧਦਾ ਜਾ ਰਿਹਾ ਹੈ। ਖਿੱਚ ਵਧਦੀ ਜਾ ਰਹੀ ਹੈ, ਕਸ਼ਿਸ਼ ਵਧਦੀ ਜਾ ਰਹੀ ਹੈ।

**ਮਾਧਉ ਜਲ ਕੀ ਪਿਆਸ ਨ ਜਾਇ॥** (ਅੰਕ 323)

ਤੇਰਾ ਨਾਮ ਜਲ ਪੀਂਦਾ ਹਾਂ, ਪਿਆਸ ਵਧਦੀ ਹੈ। ਹੋਰ ਪੀਂਦਾ ਹਾਂ, ਪਿਆਸ ਵਧਦੀ ਹੈ। ਨਾਮ ਜਪਣ ਦਾ ਅਜ ਰਸ ਆਇਆ ਹੈ। ਬਾਣੀ ਪੜ੍ਹ ਕੇ ਜੋ ਅਜ ਰਸ ਆਇਆ ਹੈ ਉਹੀ ਕਲ ਆਵੇ, ਉਹੀ ਪਰਸੋਂ। ਯਕੀਨ ਜਾਣੋ ਕਦੋਂ ਦਾ ਭਗਤਾਂ ਨੇ ਰੱਬ ਨੂੰ ਵੀ ਛੱਡ ਦੇਣਾ ਸੀ। ਜਿਹੜੀ ਮੰਗ ਪੂਰੀ ਹੋ ਜਾਂਦੀ ਏ, ਉਸ ਵਿਚ ਕਸ਼ਿਸ਼ ਨਹੀਂ ਰਹਿ ਜਾਂਦੀ। ਰਸ ਵੀ ਨਹੀਂ ਰਹਿ ਜਾਂਦਾ, ਕਿਉਂਕਿ ਪੂਰੀ ਹੋ ਗਈ। ਨਵੀਂ ਮੰਗ ਜਨਮ ਲੈਂਦੀ ਹੈ। ਨਵੀਂ ਮੰਗ ਵੀ ਉਤਨੇ ਚਿਰ ਤਕ ਨਵੀਂ

ਹੈ, ਜਿਤਨੇ ਚਿਰ ਤਕ ਪੂਰੀ ਨਹੀਂ ਹੋਈ। ਪੂਰੀ ਹੁੰਦਿਆਂ, ਪੁਰਾਣੀ ਹੋ ਜਾਂਦੀ ਹੈ। ਰਸ ਖੋਹ ਜਾਂਦਾ ਹੈ, ਖਿੱਚ ਖੋਹ ਜਾਂਦੀ ਹੈ।

ਅਮਰੀਕਾ ਵਿਚ ਹਰ ਦੋ ਸਾਲਾਂ ਬਾਅਦ, ਵਧ ਤੋਂ ਵਧ ਤਿੰਨ ਸਾਲਾਂ ਬਾਅਦ, ਲੋਕੀਂ ਮਕਾਨ ਬਦਲ ਲੈਂਦੇ ਨੇ, ਕਹਿੰਦੇ ਨੇ ਚੇਂਜਜ਼ (changes) ਚਾਹੀਦੀ ਹੈ। ਤਬਦੀਲੀ ਚਾਹੀਦੀ ਹੈ। ਕਈ ਇਸ ਤਰ੍ਹਾਂ ਦੇ ਸਿਰ ਫਿਰੇ ਨੇ, ਇਹ ਨੌਕਰੀ ਛੱਡ ਕੇ, ਹੋਰ ਨੌਕਰੀ ਕਰੀਏ। ਕਿਉਂਕਿ ਸਹੂਲਤਾਂ ਨੇ ਮਿਲ ਜਾਂਦੀਆਂ ਨੇ। ਤਬਦੀਲੀ ਚਾਹੀਦੀ ਹੈ, ਚੇਂਜਜ਼ (ਤਬਦੀਲੀ) ਚਾਹੀਦੀ ਹੈ। ਇਸ ਕਾਰ ਨੂੰ ਵੇਚ ਕੇ ਉਹ ਦੂਜੀ ਲੈਂਦੇ ਨੇ। ਕੋਈ ਤਬੀਦੀਲ ਚਾਹੀਦੀ ਹੈ। ਬਦਕਿਸਮਤੀ ਇਹ ਹੈ ਕਿ ਇਹ ਚੇਂਜਜ਼, ਇਹ ਤਬੀਦੀਲੀ ਇਸ ਸ਼ਿਖਰ ਤਕ ਪਹੁੰਚ ਗਈ, ਬਦਲੋ ਪਤਨੀ ਨੂੰ, ਬਦਲੋ ਪਤੀ ਨੂੰ। ਹਰ ਅਮਰੀਕਨ ਤੇ ਇਲਜ਼ਾਮ ਹੈ ਇਹ ਅੱਠ ਅੱਠ, ਦਸ ਦਸ ਸ਼ਾਦੀਆਂ। ਤਲਾਕ, ਸ਼ਾਦੀ, ਤਲਾਕ, ਸ਼ਾਦੀ। ਪੁਰਸ਼ ਵੀ ਐਸਾ ਕਰਦੇ ਨੇ, ਇਸਤ੍ਰੀਆਂ ਵੀ ਐਸਾ ਕਰਦੀਆਂ ਨੇ। ਦੇਖ ਕੇ ਹੈਰਾਨਗੀ। ਤਬਦੀਲੀ, ਇਹ ਇਸਤ੍ਰੀ, ਇਸ ਵਿਚ ਕਸ਼ਿਸ਼ ਨਹੀਂ ਰਹੀ, ਖਿਚ ਨਹੀਂ ਰਹੀ, ਬੋਰ (Bore) ਕਰਦੀ ਹੈ, ਪਰੇਸ਼ਾਨ ਕਰਦੀ ਹੈ। ਦੂਜੀ ਵੀ ਪਰੇਸ਼ਾਨ ਕਰੇਗੀ, ਤੀਜੀ ਵੀ ਪਰੇਸ਼ਾਨ ਕਰੇਗੀ, ਇਹੀ ਕੁਝ ਹੋਵੇਗਾ ਹੋਰ ਕੀ। ਪਰੇਸ਼ਾਨੀਆਂ ਆਪਣੇ ਮਨ ਤੋਂ ਜਨਮ ਲੈਂਦੀਆਂ ਹਨ। ਇਹ ਪਤੀ ਠੀਕ ਨਹੀਂ, ਉਹ ਪਤੀ ਠੀਕ ਨਹੀਂ, ਹਾਲਾਤ ਏਥੋਂ ਤਕ ਚਲੇ ਗਏ ਨੇ। ਕੋਈ ਫ਼ੈਸ਼ਨ ਕਪੜਿਆਂ ਦਾ ਦੋ ਮਹੀਨਿਆਂ ਤੋਂ ਜ਼ਿਆਦਾ ਟਿਕਦਾ ਹੀ ਨਹੀਂ। ਜਿਨਾਂ ਸਟੋਰਾਂ ਵਿਚ ਕਪੜੇ ਬਚ ਜਾਂਦੇ ਨੇ, ਨਹੀਂ ਵਿਕੇ ਉਹ ਫਿਰ ਚਰਚ ਦੇ ਵਿਚ ਦੇ ਆਉਂਦੇ ਨੇ, ਗਰੀਬ ਦੇਸ਼ਾਂ ਵਿਚ ਜਾਂਦੇ ਨੇ। ਨਹੀਂ ਲੈਂਦਾ ਕੋਈ। ਦੋ ਮਹੀਨਿਆਂ ਬਾਅਦ ਫੈਸ਼ਨ ਬਦਲ ਜਾਂਦਾ ਹੈ। ਹਰ ਮੰਗ ਪੂਰੀ ਹੋ ਗਈ ਪੁਰਾਣੀ ਹੋ ਗਈ। ਚਲੋ ਮਨ ਮੰਗਦਾ ਹੈ ਪ੍ਰਮਾਤਮਾ ਨੂੰ, ਤੇ ਪ੍ਰਮਾਤਮਾ ਵੀ ਬਾਕੀ ਸਾਜੋ ਸਾਮਾਨ ਦੀ ਤਰ੍ਹਾਂ ਕਿਧਰੇ ਪੁਰਾਣਾ ਹੋ ਜਾਏ, ਕਦੋਂ ਦਾ ਭਗਤਾਂ ਨੇ ਛਡ ਦੇਣਾ ਸੀ। ਜਿਹੜਾ ਰਸ ਅਜ ਆਇਆ ਹੈ ਜਪੁਜੀ ਸਾਹਿਬ ਵਿਚ ਓਹੀ ਕਲ। ਜਿਹੜੀ ਮਿਠਾਸ ਅਜ ਮਿਲੀ ਹੈ ਉਹੀ ਕਲ। ਇਹ ਤੇ ਮੂੰਹ ਪੈ ਜਾਣੀ ਸੀ ਔਰ ਭਗਤਾਂ ਨੇ ਪ੍ਰਮਾਤਮਾ ਨੂੰ ਛੋੜ ਦੇਣਾ ਸੀ। ਪ੍ਰਮਾਤਮਾ ਵੀ ਜ਼ਿੰਦਗੀ ਦੀ ਕੁਛ ਦਿਨ ਦੀ ਖੇਡ ਹੁੰਦਾ, ਨਹੀਂ।

**ਸਾਹਿਬੁ ਮੇਰਾ ਨੀਤ ਨਵਾ.......॥** (ਅੰਕ 660)

ਅਜ ਜੋ ਰਸ ਆਇਆ ਹੈ, ਕਲ ਤੇ ਬਹੁਤ ਦੂਰ ਹੈ, ਇਕ ਇਕ ਸੈਕੰਡ ਵਿਚ ਰਸ ਹੋਰ। ਹੁਣ ਜੋ ਰਸ ਆਇਆ ਹੈ, ਇਕ ਸੈਕੰਡ ਬਾਅਦ ਰਸ ਹੋਰ। ਇਕ ਸੈਕੰਡ ਬਾਅਦ ਹੋਰ, ਇਕ ਸੈਕੰਡ ਬਾਅਦ ਹੋਰ। ਇਸ ਵਾਸਤੇ ਮਰਦੇ ਦਮ

ਤਕ ਪ੍ਰਭੂ-ਜਨਾਂ ਦੀ ਪਿਆਸ ਮਿਟਦੀ ਨਹੀਂ। ਆਖਰੀ ਦਮ ਤਕ ਵੀ ਉਨ੍ਹਾਂ ਦੇ ਦਮ ਵਿਚ ਪ੍ਰਮਾਤਮਾ ਦਾ ਨਾਮ ਹੁੰਦਾ ਹੈ। ਮਿਟਦਾ ਨਹੀਂ, ਕਿਉਂਕਿ ਨਵਾਂ ਰਸ, ਨਵੀਂ ਖਿੱਚ। ਮੰਗਾਂ ਦਾ ਆਪਣਾ ਸੁਭਾਉ ਹੈ। ਮੰਗ ਕਿਸ ਦੀ ਪੈਦਾ ਹੁੰਦੀ ਹੈ, ਜੋ ਨਹੀਂ ਹੈ। ਸੰਸਾਰ ਦੇ ਵਿਚ ਬਹੁਤ ਕੁਛ ਹੈ। ਜੀਵਨ ਬੜਾ ਸੀਮਿਤ ਹੈ। ਮਨੁੱਖ ਚਾਹੁੰਦਾ ਹੈ, ਜੋ ਕੁਛ ਵੀ ਸੰਸਾਰ ਵਿਚ ਹੈ। ਸਭ ਕੁਝ ਮੇਰੇ ਕੋਲ ਹੋਵੇ। ਸਭ ਕੁਛ ਉਸ ਦਿਨ ਹੁੰਦਾ ਹੈ, ਸਭ ਕੁਛ ਜਿਸਦੇ ਅੰਦਰ ਹੈ ਉਹ ਮਿਲ ਜਾਏ। ਉਸ ਤੋਂ ਪਹਿਲਾਂ ਸਭ ਕੁਛ ਨਹੀਂ ਮਿਲਦਾ, ਜ਼ਿੰਦਗੀ ਦਾ ਅੰਤ ਹੁੰਦਾ ਹੈ, ਜਗਤ ਦੇ ਵਿਚ ਬਹੁਤ ਕੁਛ ਹੈ। ਕੀ ਕੀ ਮਨੁੱਖ ਪ੍ਰਾਪਤ ਕਰੇਗਾ। ਇਕ ਮਨੁੱਖ ਚੋਟੀ ਦਾ ਧਨਵਾਨ ਹੋ ਜਾਂਦਾ ਹੈ, ਪਰ ਕਿਸੇ ਕਲਾਕਾਰ ਨੂੰ ਦੇਖਦਾ ਹੈ, ਕਵੀ ਨੂੰ ਦੇਖਦਾ ਹੈ, ਸੰਗੀਤਕਾਰ ਨੂੰ ਦੇਖਦਾ ਹੈ, ਦਾਰਸ਼ਨਿਕ ਫਿਲਾਸਫਰ ਨੂੰ ਦੇਖਦਾ ਹੈ ਫਿਰ ਕਹਿੰਦਾ ਹੈ ਇਹ ਆਪਣੇ ਕੋਲ ਨਹੀਂ। ਇਕ ਦਾਰਸ਼ਨਿਕ, ਫਿਲਾਸਫਰ ਇਕ ਮਹਾਨ ਕਲਾਕਾਰ ਜਦ ਦੇਖਦਾ ਹੈ, ਕਲਾ ਤੇ ਮੇਰੇ ਕੋਲ ਹੈ, ਇਸ ਤਰ੍ਹਾਂ ਦਾ ਧਨ ਨਹੀਂ ਜਿਹੜਾ ਚੋਟੀ ਦੇ ਧਨਵਾਨਾਂ ਕੋਲ ਹੈ। ਜ਼ਿੰਦਗੀ ਰੋਜ਼ ਰੋਜ਼ ਛੋਟੀ ਹੁੰਦੀ ਜਾਂਦੀ ਹੈ। ਮੰਗਾਂ ਰੋਜ਼ ਰੋਜ਼ ਵਧਦੀਆਂ ਨੇ। ਜੀਵਨ ਭਰ ਦਾ ਅਨੁਭਵ ਇਹ ਦਸਦਾ ਹੈ ਕਿ ਮਰਦੇ ਦਮ ਤਕ ਵੀ ਸੰਸਾਰੀ ਇਹ ਮੰਗਾਂ ਮੰਗਦਿਆਂ ਮੰਗਦਿਆਂ ਮਰ ਜਾਂਦਾ ਹੈ। ਆਖਰੀ ਦਮ ਵਿਚ ਵੀ ਪਦਾਰਥ ਦੀ, ਸੰਸਾਰ ਦੀ ਕੁਛ ਮੰਗ ਹੁੰਦੀ ਹੈ।

*ਹਜ਼ਾਰੋ ਖਾਹਿਸ਼ੇ ਸਾਥ ਲੇ ਕਰ ਦਮ ਨਿਕਲਤਾ ਹੈ।*

ਬਲਕਿ ਇਕ ਉਰਦੂ ਦਾ ਮਾਇਆ ਨਾਜ਼ ਸ਼ਾਇਰ ਇਹ ਕਹਿੰਦਾ ਹੈ, ਕੋਈ ਇਕ ਮੰਗ, ਦਮ ਜਿਹੜਾ ਆਖਰੀ ਨਿਕਲਿਆ ਹੈ, ਸਰੀਰ ਦਾ ਅੰਤ ਹੋਇਆ ਹੈ। ਉਸ ਆਖਰੀ ਦਮ ਦੇ ਉਤੇ ਪਤਾ ਨਹੀਂ ਕਿਤਨੀਆਂ ਮੰਗਾਂ ਅਸਵਾਰ ਸਨ, ਨਿਕਲ ਗਈਆਂ। ਕਿਉਂਕਿ ਸਵਾਸਾਂ ਦੇ ਆਸਰੇ ਤੇ ਮੰਗ ਨੇ ਰਹਿਣਾ ਸੀ। ਸਵਾਸ ਹੀ ਚਲੇ ਗਏ ਉਨ੍ਹਾਂ ਨਾਲ ਮੰਗਾਂ ਵੀ ਚਲੀਆਂ ਗਈਆਂ। ਇਕ ਮੁਰਦੇ ਦੇ ਵਿਚ ਕੋਈ ਮੰਗ ਨਹੀਂ ਹੁੰਦੀ। ਜੀਂਵਦਾ ਜਾਗਦਾ ਮਨੁਖ ਅਮੰਗ ਨਹੀਂ ਹੁੰਦਾ। ਭਾਈ ਗੁਰਦਾਸ ਸ਼ਾਇਦ ਇਸੇ ਹੀ ਆਧਾਰ ਤੇ ਕਹਿੰਦੇ ਨੇ :-

**ਮੁਰਦੇ ਵਾਂਗ ਮੁਰੀਦ ਹੋਇ।।**

ਮੁਰੀਦ ਬਣਨਾ ਈ, ਗੁਰੂ ਦਾ ਸਿੱਖ ਬਣਨਾ ਈ, ਮੁਰਦੇ ਦੀ ਤਰ੍ਹਾਂ ਬਣ ਜਾ। ਮੁਰਦੇ ਤਰ੍ਹਾਂ, ਆਤਮ ਹਤਿਆ ਕਰ ਲਈਏ। ਜ਼ਹਿਰ ਖਾ ਲਈਏ, ਨਹੀਂ ਗੁਰਬਾਣੀ ਖੋਲ੍ਹਦੀ ਹੈ :-

**ਜੀਵਤੁ ਮਰੈ ਮਰੈ ਫੁਨਿ ਜੀਵੈ...॥** (ਅੰਕ 332)

ਰਹੇ ਤੇ ਜ਼ਿੰਦਾ, ਮੰਗਾਂ ਨੂੰ ਮਾਰ ਕੇ ਜੀਵੇ, ਫਿਰ ਜੀਵੇ। ਖੁਦ ਤੇ ਜੀਵੇ, ਮਾਰ ਦੇਵੇ ਮੰਗਾਂ ਨੂੰ :-

**ਜੀਵਤੁ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥੧॥**
**ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ॥੧॥**
**ਮੇਰੇ ਰਾਮ ਐਸਾ ਖੀਰੁ ਬਿਲੋਈਐ॥**
**ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ**
**ਅੰਮ੍ਰਿਤੁ ਪੀਓਈਐ॥੧॥ਰਹਾਉ॥** (ਅੰਕ 332)

ਭਗਤ ਕਬੀਰ ਦਾ ਇਹ ਬੜਾ ਕੀਮਤੀ ਵਾਕ। ਸਵਾਸਾਂ ਵਿਚ ਮੰਗ ਨਾ ਹੋਵੇ ਫਿਰ ਕੀ ਕਰੀਏ :-

**...ਐਸੇ ਸੁੰਨਿ ਸਮਾਇਆ॥**

ਮੁਰਦਾ ਸੁੰਨ ਹੋ ਗਿਆ ਹੈ। ਸਵਾਸ ਖਤਮ ਨੇ। ਤੂੰ ਸਵਾਸਾਂ ਦੇ ਹੁੰਦਿਆਂ ਹੋਇਆਂ ਸੁੰਨ ਹੋ ਜਾ। ਬਿਲਕੁਲ ਸੁੰਨ ਹੋ ਜਾ। ਸੁੰਨ ਦਾ ਮਤਲਬ ਕੁਛ ਵੀ ਨਹੀਂ। ਕੁਛ ਵੀ ਨਹੀਂ। ਅਸੀਂ ਕਹਿ ਦਿੰਦੇ ਹਾਂ, ਉਥੇ ਤੇ ਸੁੰਨ-ਸਨਾਟਾ ਹੈ, ਕੁਛ ਵੀ ਨਹੀਂ। ਮੁਰਦਾ ਸੁੰਨ ਹੋ ਗਿਆ ਹੈ। ਕੋਈ ਖਾਹਿਸ਼ ਨਹੀਂ, ਕੋਈ ਕਾਮਨਾ ਨਹੀਂ ਕੁਛ ਵੀ ਨਹੀਂ। ਸੁੰਨ ਹੋ ਗਿਆ। ਉਹ ਮਰ ਕੇ ਸੁੰਨ ਹੋਇਆ ਹੈ, ਤੂੰ ਜੀਵਦਿਆਂ ਜੀ ਸੁੰਨ ਹੋ ਜਾ। ਇਸੇ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ :-

**ਸੁੰਨ ਸਮਾਧਿ ਅਨਹਤ ਤਹ ਨਾਦ॥**
**ਕਹਨੁ ਨ ਜਾਈ ਅਚਰਜ ਬਿਸਮਾਦ॥** (ਅੰਕ 293)

ਮੁਰਦੇ ਵਾਂਗ ਮੁਰੀਦ ਹੋਇ। ਇਸ ਮੁਰਦੇ ਨੂੰ ਕਹਿ ਦੇਈਏ ਤੇਰੀ ਦੁਕਾਨ ਤੋਂ ਤੈਨੂੰ ਦਸ ਲਖ ਦਾ ਨਫਾ ਹੋ ਗਿਆ ਹੈ, ਕੋਈ ਨੱਚਣ ਨਹੀਂ ਲਗ ਪੈਂਦਾ। ਇਸ ਨੂੰ ਹੁਣ ਆਖ ਦੇਈਏ ਤੇਰੀ ਦੁਕਾਨ ਨੂੰ ਅੱਗ ਲਗ ਗਈ ਏ, ਸਭ ਕੁਛ ਜਲਦਾ ਜਾ ਰਿਹਾ ਹੈ। ਇਹ ਕੋਈ ਰੋਣ ਪਿੱਟਣ ਨਹੀਂ ਲਗਦਾ। ਸੁੰਨ ਹੋ ਗਿਆ ਹੈ, ਨਾ ਦੁਖ ਨਾ ਸੁਖ। ਚਾਰ ਬੰਦੇ ਖੜੇ ਹੋ ਕੇ ਉਪਮਾ ਕਰਨ। ਮਰਿਯਾਦਾ ਹੈ ਸੰਸਾਰ ਦੀ। ਬੁਰੇ ਤੋਂ ਬੁਰਾ ਮਨੁੱਖ ਵੀ ਜਦ ਮਰ ਜਾਏ ਉਸ ਦੇ ਭੋਗ ਤੇ ਸ਼ਰਧਾਂਜਲੀ ਦੇਣੀ ਪਵੇ ਤੇ ਕੁਛ ਉਸ ਦੀਆਂ ਖੂਬੀਆਂ ਦਾ ਜ਼ਿਕਰ ਕਰਨਾ ਹੀ ਪੈਂਦਾ ਹੈ। ਸ਼ੇਖ ਸਾਅਦੀ ਨੇ ਤੇ ਇਕ ਕਹਾਣੀ ਲਿਖੀ ਹੈ। ਕਹਿੰਦੇ ਨੇ ਸ਼ਹਿਰ ਦਾ ਇਕ ਗੁੰਡਾ, ਦੁਸ਼ਟ, ਮਹਾਂ ਦੁਰਾਚਾਰੀ ਤੇ ਮਹਾਨ ਜ਼ਾਲਮ ਮਰਿਆ। ਹੁਣ

ਕੁਦਰਤੀ ਗਲ ਹੈ ਮਹੱਲੇ ਦੇ ਲੋਕਾਂ ਨੇ ਤੇ ਉਸਦੇ ਭੋਗ ਤੇ ਜਾਣਾ ਸੀ। ਸ਼ੇਖ ਸਾਅਦੀ ਕਹਿੰਦੇ ਨੇ ਮੈਂ ਵੀ ਉਸ ਮਹੱਲੇ ਵਿਚ ਰਹਿੰਦਾ ਸੀ ਮੈਨੂੰ ਵੀ ਜਾਣਾ ਪਿਆ। ਉਸ ਅੰਤਮ ਸਮਾਰੋਹ ਵਿਚ ਜੋ ਮਰੇ ਹੋਏ ਦੇ ਨਮਿਤ ਹੋ ਰਿਹਾ ਸੀ। ਸਾਰਿਆਂ ਨੇ ਮੈਨੂੰ ਹੀ ਕਿਹਾ ਕਿ ਜੋ ਗੁਜ਼ਰ ਗਿਆ ਹੈ ਉਸਦੇ ਸੰਬੰਧ ਵਿਚ ਤੁਸੀਂ ਕੁਝ ਚੰਦ ਲਫਜ਼ ਕਹੋ। ਇਹ ਫਕੀਰ ਕਹਿੰਦਾ ਹੈ, ਮੈਂ ਬੜਾ ਦੁਬਿਧਾ ਵਿਚ ਪੈ ਗਿਆ। ਇਹ ਫਕੀਰ ਆਪਣੀ ਬੀਤੀ ਲਿਖਦਾ ਹੈ। ਇਹ ਤੇ ਸ਼ਹਿਰ ਦਾ ਦੁਸ਼ਟ ਬੰਦਾ, ਮਹਾਨ ਹਿੰਸਕ ਬ੍ਰਿਤੀ ਦਾ ਬੰਦਾ, ਤੇ ਹੁਣ ਮੈਨੂੰ ਕਹਿੰਦੇ ਨੇ। ਆਖਰ ਮਰੇ ਹੋਏ ਬੰਦੇ ਦੇ ਪਿਛੇ ਕੁਝ ਚੰਦ ਸ਼ਬਦ ਆਖਣੇ ਹੀ ਪੈਂਦੇ ਨੇ। ਫਕੀਰ ਹੈ, ਝੂਠ ਬੋਲ ਨਹੀਂ ਸਕਦਾ। ਸਚ ਆਖੇ ਕਿਸੇ ਮਰੇ ਹੋਏ ਦੇ ਨਮਿਤ। ਇਹ ਵੀ ਦੁਬਿਧਾ ਵਿਚ ਪਇਆ ਹੈ, ਏਨੀ ਦੁਨੀਆਂ ਬੈਠੀ ਹੈ, ਉਸਦੇ ਰਿਸ਼ਤੇਦਾਰ ਵੀ ਨੇ। ਉਸਦਾ ਕੁਟੰਬ ਵੀ ਹੈ। ਫਿਰ ਵੀ ਜਿਹੜੇ ਫਕੀਰ ਹੁੰਦੇ ਨੇ ਨਾ, ਉਹ ਯੁਕਤੀ ਕਢ ਲੈਂਦੇ ਨੇ। ਉਨ੍ਹਾਂ ਨੇ ਸਾਰਿਆਂ ਨੂੰ ਸੰਬੋਧਨ ਕਰਦਿਆਂ ਹੋਇਆਂ ਆਖਿਆ, ਇਸ ਦੀ ਮੌਤ ਤੇ ਮੈਨੂੰ ਅਫਸੋਸ ਬੜਾ ਹੈ ਕਿਉਂਕਿ ਇਸ ਵਿਚ ਇਤਨੀ ਖ਼ੂਬੀ ਸੀ ਕਿ ਬਾਕੀ ਜਿਹੜੇ ਇਸਦੇ ਚਾਰ ਭਰਾ ਨੇ ਨਾ, ਉਨ੍ਹਾਂ ਨਾਲੋਂ ਚੰਗਾ ਸੀ। ਚਾਰ ਭਰਾ ਉਸਦੇ ਨਾਲੋਂ ਵੀ ਦੁਸ਼ਟ ਸਨ। ਉਸ ਨਾਲੋਂ ਵੀ ਜ਼ਿਆਦਾ ਜ਼ਾਲਮ ਸਨ। ਐਹ ਦੋ ਲਫਜ਼ ਕਹਿ ਕੇ ਸ਼ੇਖ ਸਾਅਦੀ ਨੇ ਆਪਣੀ ਜਾਨ ਛਡਾਈ। *"ਦੋਸਤੋ ਮਿੱਤਰੋ ਇਹਦੇ ਵਿਚ ਬੜੀਆਂ ਖ਼ੂਬੀਆਂ ਸਨ ਆਪਣੇ ਬਾਕੀ ਚਾਰ ਭਰਾਵਾਂ ਨਾਲੋਂ ਚੰਗਾ ਸੀ।"* ਇਸਦਾ ਮਤਲਬ ਇਹ ਹੈ ਕਿ ਜਿਤਨਾ ਉਹ ਜ਼ਾਲਮ ਸੀ ਉਹ ਚਾਰੋਂ ਇਸ ਤੋਂ ਜ਼ਿਆਦਾ ਜ਼ਾਲਮ ਨੇ। ਜਿਤਨਾ ਇਹ ਦੁਸ਼ਟ ਸੀ ਇਹ ਚਾਰ ਉਸ ਤੋਂ ਜ਼ਿਆਦਾ ਦੁਸ਼ਟ ਨੇ। ਮਰੇ ਹੋਏ ਦੇ ਨਵਿਤ ਕੁਛ ਨਾ ਕੁਛ ਤੇ ਕਹਿਣਾ ਹੀ ਪਵੇਗਾ। ਮੁਰਦਾ ਪਇਆ ਹੈ, ਹੁਣ ਚਾਰ ਬੰਦੇ ਉਸਦੀ ਉਪਮਾ ਪਏ ਕਰਦੇ ਨੇ। ਉਹ ਕੋਈ ਗੁਬਾਰੇ ਦੀ ਤਰ੍ਹਾਂ ਫੁਲ ਨਹੀਂ ਜਾਂਦਾ। ਜੇ ਚਾਰ ਬੰਦੇ ਨਿੰਦਾ ਕਰਨ ਲਗ ਪੈਣ ਉਸਦੇ ਸਾਹਮਣੇ ਹੀ, ਚੰਗਾ ਹੋਇਆ ਹੈ, ਮਰ ਗਿਆ ਹੈ, ਵਖਤ ਪਾਇਆ ਹੋਇਆ ਸੀ। ਇਸ ਨਿੰਦਾ ਨਾਲ ਉਹ ਕੋਈ ਦੁਖੀ ਨਹੀਂ ਹੁੰਦਾ। ਹਾਣ ਲਾਭ, ਨਿੰਦਾ ਉਸਤਤ। ਜੀਵਨ ਵਿਚ ਐਸਾ ਕਰਨਾ ਬੜਾ ਔਖਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਨੇ :-

**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥2॥**

(ਅੰਕ 219)

ਬੜਾ ਕਠਿਨ ਖੇਲ ਹੈ। ਮਨੁੱਖ ਉਸਤਤ ਵੀ ਨਾ ਕਰੇ, ਨਿੰਦਾ ਵੀ ਨਾ ਕਰੇ,

ਪਰ ਕਰਦਾ ਹੈ। ਮਨੁੱਖ ਉਸਤਤ ਵੀ ਸੁਣਨਾ ਚਾਹੁੰਦਾ ਹੈ, ਨਿੰਦਾ ਵੀ ਸੁਣਨਾ ਚਾਹੁੰਦਾ ਹੈ। ਕਰਨਾ ਵੀ ਚਾਹੁੰਦਾ ਹੈ।

ਧਾਰਮਿਕ ਮਨੋ-ਵਿਗਿਆਨ ਇਹ ਕਹਿ ਰਿਹਾ ਹੈ ਕਿ ਮਨੁੱਖ ਉਸਤਤ ਵੀ ਸੁਣਨਾ ਚਾਹੁੰਦਾ ਹੈ ਬ-ਸ਼ਰਤ ਹੈ ਆਪਣੀ ਹੋਵੇ। ਫਿਰ ਰਸ ਆਉਂਦਾ ਹੈ। ਮਨੁੱਖ ਨਿੰਦਾ ਵੀ ਸੁਣਨਾ ਚਾਹੁੰਦਾ ਹੈ ਬਸ਼ਰਤ ਹੈ ਪੜੌਸੀ ਦੀ ਹੋਵੇ, ਸ਼ਰੀਕ ਦੀ ਹੋਵੇ, ਫਿਰ ਬੜਾ ਰਸ ਆਉਂਦਾ ਹੈ। ਉਦੋਂ ਦੁਖ ਬਣ ਜਾਂਦਾ ਹੈ, ਕਦੋਂ ? ਜਦੋਂ ਨਿੰਦਾ ਆਪਣੀ ਹੋਵੇ ਤੇ ਉਸਤਤ ਪੜੌਸੀ ਦੀ ਹੋਵੇ। ਫਿਰ ਦੁਖੀ ਹੋ ਜਾਂਦਾ ਹੈ। ਨਿੰਦਾ ਸੁਣ ਕੇ ਖੁਸ਼ੀ ਵੀ ਮਿਲਦੀ ਹੈ ਬ-ਸ਼ਰਤ ਹੈ ਦੂਸਰੇ ਦੀ ਹੋਵੇ। ਉਸਤਤ ਸੁਣ ਕੇ ਖੁਸ਼ੀ ਵੀ ਮਿਲਦੀ ਹੈ ਬ-ਸ਼ਰਤ ਏ ਆਪਣੀ ਹੋਵੇ। ਉਸਤਤ ਸੁਣ ਕੇ ਬੜਾ ਭਾਰੀ ਦੁਖ ਹੋ ਜਾਂਦਾ ਹੈ, ਸ਼ਰੀਕ ਦੀ ਹੋਵੇ, ਪੜੌਸੀ ਦੀ ਹੋਵੇ। ਨਿੰਦਾ ਸੁਣ ਕੇ ਵੀ ਬੜਾ ਦੁਖ ਮਿਲਦਾ ਹੈ ਜਦ ਆਪਣੀ ਹੋਵੇ। ਮੁਰਦੇ ਦੀ ਉਸਤਤ ਕਰੋ ਭਾਵੇਂ ਨਿੰਦਾ ਕਰੋ। ਉਹ ਇਸ ਤੋਂ ਪਰੇ ਚਲਾ ਗਿਆ ਹੈ। ਹਾਣ ਲਾਭ ਤੋਂ ਪਰੇ ਚਲਾ ਗਿਆ ਹੈ। ਦੁਖ ਸੁਖ ਤੋਂ ਪਰੇ ਚਲਾ ਗਿਆ ਹੈ। ਨਫ਼ੇ ਨੁਕਸਾਨ ਤੋਂ ਪਰੇ ਚਲਾ ਗਿਆ ਹੈ। ਮੁਰਦਾ ਸੁੰਨ ਹੈ ਕਿਉਂਕਿ ਉਸਦੇ ਵਿਚ ਕੁਝ ਰਿਹਾ ਨਹੀਂ। ਜਿੰਦਗੀ ਰਹੀ ਨਹੀਂ, ਤੂੰ ਜਿੰਦਾ ਹੁੰਦਿਆਂ ਹੁੰਦਿਆਂ ਸੁੰਨ ਹੋ ਜਾ :-

**ਜੀਵਤ ਮਰੈ ਮਰੈ ਫੁਨਿ ਜੀਵੈ...॥** (ਅੰਕ 332)

ਇਹ ਧਰਮ ਨੂੰ ਬਚਿਆਂ ਦੀ ਖੇਡ ਨਾ ਸਮਝ ਲੈਣਾ।

**ਲੋਗਨ ਰਾਮੁ ਖਿਲਉਨਾ ਜਾਨਾਂ॥੧॥** (ਅੰਕ 1158)

ਏਹ ਤੇ :— **ਮੁਰਦੇ ਵਾਂਗ ਮੁਰੀਦ ਹੋਵੇ।**

ਏਹ ਤੇ :—

**ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ॥**

ਜੀਂਵਦੇ ਜਾਗਦੇ ਮਨੁੱਖ ਦਾ ਮਨ ਸੁੰਨ ਹੋਣਾ ਕਠਿਨ ਗਲ ਹੈ। ਕਿਉਂ ਨਹੀਂ ਸੁੰਨ ਹੁੰਦਾ, ਮੰਗਾਂ ਨੇ। ਬੜੀਆਂ ਭਾਰੀਆਂ ਮੰਗਾਂ ਕਰਕੇ, ਅੰਦਰ ਬੜਾ ਰੌਲਾ ਰਹਿੰਦਾ ਹੈ, ਬੜਾ ਸ਼ੋਰ, ਰਹਿੰਦਾ ਹੈ। ਮਨੁੱਖ ਜਿਧਰ ਵੀ ਜਾ ਰਿਹਾ ਹੈ ਛੋਰ ਨਾਲ ਲਈ ਜਾ ਰਿਹਾ ਹੈ। ਮੰਗਾਂ ਦਾ ਛੋਰ। ਮਨੁੱਖ ਜਿਥੇ ਵੀ ਬੈਠਾ ਹੈ, ਭੀੜ ਵਿਚ ਬੈਠਾ ਹੈ, ਮੰਗਾਂ ਦੀ ਭੀੜ। ਇਹ ਅੰਦਰ ਚਲਦੀਆਂ ਨੇ। ਫਿਰ ਮੰਗ ਦੇ ਕੇਂਦਰ ਵਿਦਵਾਨ ਤਿੰਨ ਮੰਨਦੇ ਨੇ। ਕੁਛ ਮੰਗਾਂ ਐਸੀਆਂ ਨੇ ਹੰਕਾਰ ਨਾਲ ਸੰਬੰਧਤ ਨੇ। ਕੁਛ ਮੰਗਾਂ ਐਸੀਆਂ ਨੇ ਲੋਭ ਨਾਲ ਸੰਬੰਧਤ ਨੇ, ਕੁਛ ਮੰਗਾਂ ਐਸੀਆਂ ਨੇ ਕਾਮ

ਨਾਲ ਸੰਬੰਧਤ ਨੇ। ਅਗਰ ਆਪਣੀਆਂ ਮੰਗਾਂ ਦਾ ਅਧਿਐਨ ਕਰੀਏ। ਆਪਣੀ ਚਾਹਤ ਦਾ ਅਧਿਐਨ ਕਰੀਏ। ਇਨ੍ਹਾਂ ਦੇ ਕੇਂਦਰ ਇਹ ਤਿੰਨ ਹੀ ਹੋਣਗੇ। ਮਨੁੱਖ ਕੁਛ ਮੰਗ ਰਿਹਾ ਹੈ, ਹੰਕਾਰ ਦੀ ਖਾਤਰ। ਇਹ ਹੰਕਾਰ ਨੂੰ ਤ੍ਰਿਪਤ ਕਰਨਾ ਚਾਹੁੰਦਾ ਹੈ। ਮਨੁੱਖ ਕੁਛ ਮੰਗ ਰਿਹਾ ਹੈ ਲੋਭ ਦੀ ਖਾਤਰ, ਇਹ ਲੋਭ ਨੂੰ ਸ਼ਾਂਤ ਕਰਨਾ ਚਾਹੁੰਦਾ ਹੈ, ਮਨੁੱਖ ਮੰਗ ਰਿਹਾ ਹੈ ਕੁਛ ਕਾਮ ਦੀ ਖਾਤਰ, ਇਹ ਇਸ ਵਾਸ਼ਨਾ ਨੂੰ ਖਤਮ ਕਰਨਾ ਚਾਹੁੰਦਾ ਹੈ, ਪੂਰਨ ਕਰਨਾ ਚਾਹੁੰਦਾ ਹੈ। ਕੋਈ ਮੰਗ ਜੋ ਮਨੁੱਖ ਦੇ ਅੰਦਰ ਹਜ਼ਾਰਾਂ ਲਖਾਂ ਤਰ੍ਹਾਂ ਦੀ ਹੈ। ਉਹ ਇਨ੍ਹਾਂ ਹੀ ਥਾਂਵਾਂ ਤੋਂ ਉਠਦੀ ਹੈ। ਮਨੁੱਖ ਤ੍ਰਿਪਤ ਕਰਨਾ ਚਾਹੁੰਦਾ ਹੈ, ਕਿਸ ਨੂੰ ? ਹੰਕਾਰ ਨੂੰ। ਮਨੁੱਖ ਤ੍ਰਿਪਤ ਕਰਨਾ ਚਾਹੁੰਦਾ ਹੈ, ਕਿਸ ਨੂੰ ? ਲੋਭ ਨੂੰ। ਮਨੁੱਖ ਤ੍ਰਿਪਤ ਕਰਨਾ ਚਾਹੁੰਦਾ ਹੈ, ਕਾਮ ਨੂੰ। ਜੀਵਨ ਭਰ ਦਾ ਅਨੁਭਵ ਤੇ ਸੰਸਾਰ ਦਾ ਇਤਿਹਾਸ ਇਹ ਦਸਦਾ ਹੈ। ਤ੍ਰਿਪਤ ਨਹੀਂ ਹੁੰਦਾ ਮਨ। ਕਤਈ ਨਹੀਂ ਹੁੰਦਾ। ਕਿਉਂ ਕਿ ਇਕ ਮੰਗ ਪੂਰੀ ਹੁੰਦੀ ਹੈ, ਨਾਲ ਦੂਜੀ ਜਨਮ ਲੈ ਲੈਂਦੀ ਹੈ।

ਇਕ ਗਾਥਾ ਹੈ। ਸਕੰਦਰ ਮਹਾਨ ਜਦ ਆਪਣੇ ਲਾਉ-ਲਸ਼ਕਰ ਲੈ ਕੇ ਹਿੰਦੋਸਤਾਨ ਤੇ ਚੜ੍ਹਾਈ ਕਰਨ ਆਇਆ। ਉਸ ਦੇ ਕੋਲ ਘੋੜ ਸਵਾਰ ਨੇ, ਪੈਦਲ ਨੇ, ਊਠਾਂ ਦੇ ਉਪਰ ਅਸਵਾਰ ਲੋਕ ਨੇ। ਖੱਚਰਾਂ ਦੇ ਉਤੇ ਸਾਜੋ ਸਾਮਾਨ ਲਦਿਆ ਹੋਇਆ ਹੈ, ਖਾਨ ਪਾਨ ਦਾ। ਸ਼ਸ਼ਤਰ, ਬਸਤਰ, ਬੜਾ ਕੁਝ ਸਾਜੋ ਸਾਮਾਨ ਪੂਰਾ ਲਾਉ-ਲਸ਼ਕਰ ਲੈ ਕੇ ਆਇਆ ਹੈ। ਦਰਿਆਏ ਸਿੰਧ ਨੂੰ ਜਦ ਪਾਰ ਕਰਨ ਲਗਾ ਹੈ। ਹੁਣ ਤੇ ਇਹ ਦਰਿਆ ਪਾਕਿਸਤਾਨ ਦੇ ਵਿਚ ਚਲਾ ਗਿਆ। ਇਹ ਉਸ ਵਕਤ ਭਾਰਤ ਦਾ ਸਭ ਤੋਂ ਵੱਡਾ ਦਰਿਆ ਮੰਨਿਆ ਜਾਂਦਾ ਸੀ। ਕਾਲਾ ਬਾਗ ਦੇ ਕੋਲ ਇਹ ਦੋ ਵੱਡੇ ਨਮਕ ਦੇ ਪਹਾੜਾਂ ਦੇ ਵਿਚੋਂ ਲੰਘਦਾ ਹੈ। ਦੇਖਣ ਵਾਸਤੇ ਬੜਾ ਟੂਰਿਸਟ ਆਉਂਦਾ ਸੀ ਲਾਲ ਨਮਕ ਦੇ ਪਹਾੜਾਂ ਨੂੰ। ਕਾਲੇ ਨਮਕ ਦੇ ਪਹਾੜਾਂ ਨੂੰ ਚਿੱਟੇ ਨਮਕ ਦੇ ਪਹਾੜਾਂ ਨੂੰ ਦररਾ ਸੀ, ਜਿਸ ਵਿਚੋਂ ਇਹ ਦਰਿਆ ਲੰਘਦਾ ਸੀ। ਪਰ ਦੋਵੇਂ ਪਾਸੇ ਨਮਕ ਦੇ ਪਹਾੜ ਸਨ। ਜੈਸੇ ਜਬਲਪੁਰ ਦੇ ਵਿਚ ਨਰਬਦਾ ਲੰਘਦੀ ਹੈ। ਦੋਵੇਂ ਪਾਸੇ ਪਹਾੜ ਸੰਗਮਰਮਰ ਦੇ, ਮਾਰਬਲ ਦੇ ਪਹਾੜ ਸਾਰੀ ਦੁਨੀਆਂ ਦੇ ਵਿਚ ਇਕ ਅਜੂਬਾ ਹੈ। ਕ੍ਰਿਸ਼ਮਾ ਹੈ। ਭੇੜਾ ਘਾਟ ਜਬਲਪੁਰ ਤੋਂ ਕੋਈ ਅਠਾਹਰਾਂ ਕਿਲੋਮੀਟਰ ਦੀ ਦੂਰੀ ਤੇ ਨਰਬਦਾ ਜਿਸ ਦਰਰੇ 'ਚੋਂ ਲੰਘਦੀ ਹੈ ਦੋਵੇਂ ਪਾਸੇ ਪਹਾੜ ਮਾਰਬਲ ਦੇ ਨੇ। ਹੁਣ ਤੇ ਬੜਾ ਟੂਰਿਸਟ ਦੇਖਣ ਜਾਂਦਾ ਹੈ। ਲੋਕੀਂ ਦੇਖ ਕੇ ਦੰਗ ਰਹਿ ਜਾਂਦੇ ਨੇ, ਕੁਦਰਤ ਦਾ ਅਜੂਬਾ। ਖਾਸ ਕਰਕੇ ਪੂਰਨਮਾਸ਼ੀ ਦੀ ਰਾਤ ਨੂੰ ਜਾਂਦੇ ਨੇ। ਮਾਰਬਲ ਦਾ ਸਾਰਾ ਪਹਾੜ ਚਮਕਦਾ ਹੈ। ਲਾਲ ਰੰਗ ਦਾ ਮਾਰਬਲ। ਲਾਲ ਰੰਗ ਦਾ, ਚਿੱਟੇ ਰੰਗ

ਦਾ, ਪੀਲੇ ਰੰਗ ਦਾ, ਕਾਲੇ ਰੰਗ ਦਾ ਸੰਗਮਰਮਰ। ਪਹਾੜ ਪੂਰੇ ਦਾ ਪੂਰਾ ਦੋਵੇਂ ਪਾਸੇ, ਸੰਗਮਰਮਰ ਦਾ।

ਇਸੇ ਤਰ੍ਹਾਂ ਉਥੇ ਕਾਲਾ ਬਾਗ, ਮਾੜੀ ਇੰਡਸ ਦੇ ਕੋਲੋਂ ਜਦ ਦਰਿਆ ਲੰਘਦਾ ਸੀ, ਨਮਕ ਦੇ ਪਹਾੜ। ਇਸ ਜਗ੍ਹਾ ਨੂੰ ਅਬੂਰ (ਪਾਰ) ਕਰਨ ਲਗਾ ਹੈ। ਕਿਉਂਕਿ ਦੁਰਗ ਖੈਬਰ ਤੋਂ ਲੰਘ ਕੇ ਆਇਆ ਸੀ, ਇਹ ਸਮੰਦਰ, ਅਬੂਰ ਕਰਨ ਲਗਾ ਹੈ, ਦਰਿਆਏ ਸਿੰਧ ਨੂੰ। ਇਸ ਦੀ ਥੱਲ ਸੈਨਾ ਪੈਦਲ ਲੰਘਣ ਵਾਲੀ ਲੰਘ ਗਈ, ਘੋੜ ਅਸਵਾਰ ਵੀ ਲੰਘ ਗਏ। ਊਠਾਂ ਦੇ ਉਪਰ ਜਿਹੜੇ ਅਸਵਾਰ ਸਨ ਉਹ ਵੀ ਲੰਘ ਗਏ। ਪਿਛੇ ਇਕ ਬਹੁਤ ਵੱਡੀ ਟੁਕੜੀ ਤੇ ਇਹ (ਸਕੰਦਰ) ਰਹਿ ਗਿਆ ਹੈ। ਇਤਨੇ ਘੋੜੇ, ਊਠ ਲੰਘਣ ਦੇ ਨਾਲ, ਮਨੁੱਖ ਲੰਘਣ ਦੇ ਨਾਲ, ਦਰਿਆਏ ਸਿੰਧ ਦੇ ਕਿਨਾਰੇ ਜੋ ਰੇਤ ਸੀ, ਉਹ ਧੂੜ ਬੜੀ ਉੱਡੀ। ਇਸੇ ਹੀ ਧੂੜ ਦੇ ਅੰਦਰ ਸਿਕੰਦਰ ਦੀਆਂ ਨਿਗਾਹਾਂ ਕੀ ਦੇਖਦੀਆਂ ਨੇ, ਦਰਿਆ ਦੇ ਕੰਡੇ ਤੇ ਕੋਈ ਲੇਟਿਆ ਹੋਇਆ ਹੈ। ਚੂੰਕਿ ਉਸਨੇ ਕਰਵਟ ਬਦਲੀ 'ਚੋਂ ਦੇਖਦਾ ਹੈ, ਜਿੰਦਾ ਮਨੁੱਖ ਹੈ। ਕਹਿੰਦਾ, ਹੈਰਾਨਗੀ, ਸਿਆਣਾ ਬੜਾ ਸੀ। ਏਨਾ ਲਾਉ-ਲਸ਼ਕਰ ਲੰਘਿਆ ਹੈ, ਇਸ ਦੇ ਉਪਰ ਕੱਖ ਵੀ ਅਸਰ ਨਹੀਂ ਪਇਆ, ਉਸੇ ਤਰ੍ਹਾਂ ਲੇਟਿਆ ਹੋਇਆ ਹੈ। ਖੜੇ ਹੋ ਕੇ ਦੇਖਿਆ, ਨਹੀਂ, ਡਰਿਆ ਨਹੀਂ। ਉਸੇ ਤਰ੍ਹਾਂ ਹੀ ਲੇਟਿਆ ਰਿਹਾ। ਸਿਕੰਦਰ ਇਸ ਤਰ੍ਹਾ ਦੀ ਕੁਝ ਖੋਜੀ ਬ੍ਰਿਤੀ ਰਖਦਾ ਸੀ। ਘੋੜਾ ਉਸ ਦੇ ਕੋਲ ਲੈ ਗਿਆ। ਉਸ ਫਕੀਰ ਨੇ, ਉਸ ਸੰਨਿਆਸੀ ਨੇ, ਉਸ ਸਾਧੂ ਨੇ ਇਕ ਦਮ ਪ੍ਰਸ਼ਨ ਕੀਤਾ। ਸਿਕੰਦਰ ਕਿਥੇ ਜਾ ਰਿਹਾ ਹੈਂ। ਸਿਕੰਦਰ ਸੋਚਦਾ ਹੈ ਕਿਸੇ ਸਾਡੇ ਜਸੂਸ ਨੇ ਇਸ ਨੂੰ ਦਸ ਦਿਤਾ ਹੈ ਕਿ ਮੈਂ ਸਿਕੰਦਰ ਹਾਂ, ਚੜ੍ਹਾਈ ਕਰਨ ਆਇਆ ਹਾਂ, ਤਾਂ ਹੀ ਤੇ ਮੇਰਾ ਨਾਮ ਜਾਣਦਾ ਹੈ। ਕਿਥੇ ਚਲਿਆਂ ? ਦੇਖਦਾ ਨਹੀਂ ਫਕੀਰਾ ਹਿੰਦੋਸਤਾਨ ਨੂੰ ਫਤਹਿ ਕਰਨ ਚਲਿਆਂ। ਇਹ ਸੰਨਿਆਸੀ ਖਿੜ ਖਿੜਾ ਕੇ ਹੱਸਿਆ ਹੈ। ਇਸ ਦੀ ਹਸੀ ਵਿਚ ਤਨਜ਼ ਸੀ, ਬੜੀ ਚੋਟ ਸੀ। ਸਿਕੰਦਰ ਕਹਿੰਦਾ ਹੈ, ਹੱਸੇ ਕਿਉਂ ਹੋ। ਪਤਾ ਉਸ ਫਕੀਰ ਨੇ ਕੀ ਆਖਿਆ, ਸਿਕੰਦਰ, ਮੇਰੇ ਸਵਾਲ ਦਾ ਤੂੰ ਜਵਾਬ ਨਹੀਂ ਦਿਤਾ ਹੈ। ਮੈਂ ਤੈਥੋਂ ਪੁਛਿਆ ਹੈ। ਕਿਥੇ ਜਾ ਰਿਹਾ ਹੈਂ। ਜਵਾਬ ਮੈਂ ਦੇ ਦਿਤਾ ਹੈ, ਹਿੰਦੋਸਤਾਨ ਨੂੰ ਫਤਹਿ ਕਰਨ ਚਲਿਆ ਹਾਂ। ਮੇਰਾ ਸਵਾਲ ਤੇ ਆਪਣੇ ਸਥਾਨ ਤੇ ਖੜਾ ਹੈ। ਜਦ ਤੂੰ ਹਿੰਦੋਸਤਾਨ ਫਤਹਿ ਕਰ ਲਏਂਗਾ ਫਿਰ ਕੀ ਕਰੇਂਗਾ। ਮੇਰਾ ਸਵਾਲ ਆਪਣੀ ਥ਼ਾਂ ਤੇ ਖੜਾ ਹੈ, ਤੇਰੇ ਜਵਾਬ ਨਾਲ ਮੇਰਾ ਸਵਾਲ ਗਿਰਿਆ ਨਹੀਂ ਹੈ। ਚੰਗੇ ਚੰਗੇ ਦਾਰਸ਼ਨਿਕ, ਉਨ੍ਹਾਂ ਦੀ ਸੰਗਤ ਸਿਕੰਦਰ ਕਰਦਾ ਹੁੰਦਾ ਸੀ। ਉਸਨੂੰ ਵੀਂ ਮਹਿਸੂਸ ਹੋਇਆ ਸਾਦੇ ਜਿਹੇ ਕਪੜਿਆਂ ਵਿਚ, ਇਹ ਸਾਦਾ ਜਿਹਾ ਮਨੁੱਖ, ਧੂੜ ਦੇ ਵਿਚ ਲਿਪਟਿਆ ਹੋਇਆ, ਗਲ ਤੇ ਬਹੁਤ

ਗਹਿਰੀ ਕਰਦਾ ਹੈ। ਕਹਿਣ ਲਗਾ ਫਕੀਰ ਸਾਂਈ ਸੁਣ ਲੈ, ਮੈਂ ਕੋਈ ਹੱਥ ਦੇ ਉਤੇ ਹੱਥ ਰਖ ਕੇ ਥੋੜ੍ਹੀ ਬੈਠਾਂਗਾ। ਜਦੋਂ ਮੈਂ ਹਿੰਦੋਸਤਾਨ ਫਤਹਿ ਕਰ ਲਿਆ ਹੋਰ ਮੁਲਕ ਫਤਹਿ ਕਰਾਂਗਾ। ਫਿਰ ਫਕੀਰ ਖਿੜ ਖਿੜਾ ਕੇ ਹਸਿਆ ਹੈ ਔਰ ਕਿਹਾ ਸਿਕੰਦਰ ਜਦ ਤੂੰ ਉਹ ਮੁਲਕ ਵੀ ਫਤਹਿ ਕਰ ਲਿਆ, ਫਿਰ ਕੀ ਕਰੇਂਗਾ ? ਹੁਣ ਸਿਕੰਦਰ ਨੂੰ ਸਮਝ ਆਈ। ਫਕੀਰ ਦਾ ਸਵਾਲ ਗਿਰ ਨਹੀਂ ਸਕਦਾ। ਮੇਰਾ ਜਵਾਬ ਇਸਦੇ ਸਵਾਲ ਨੂੰ ਸ਼ਾਂਤ ਨਹੀਂ ਕਰ ਸਕਦਾ। ਲੇਕਿਨ ਤਿਫਲ ਤਸੱਲੀ ਵਾਸਤੇ ਜਵਾਬ ਦਿਤਾ ਹੈ, ਫਕੀਰ ਫਿਰ ਮੈਂ ਹੋਰ ਮੁਲਕ ਫਤਹਿ ਕਰਾਂਗਾ। ਚਲੋ ਮੰਨ ਲੈਂਦੇ ਹਾਂ ਤੂੰ ਉਹ ਮੁਲਕ ਫਤਹਿ ਕਰ ਲਿਆ। ਫਿਰ ਕੀ ਕਰੇਗਾ ? ਹੁਣ ਸਮਝ ਆ ਗਈ, ਇਹ ਤੇ ਸਭ ਚਲਦਾ ਰਹੇਗਾ। ਰੋਗ ਉਤਨੇ ਚਿਰ ਤਕ ਚਲਦਾ ਹੀ ਰਹਿੰਦਾ ਹੈ, ਜਿਤਨੇ ਚਿਰ ਤਕ ਨਿਧਾਨ ਠੀਕ ਨਾ ਹੋਵੇ। ਇਲਾਜ ਠੀਕ ਨਾ ਹੋ ਜਾਏ। ਪ੍ਰਸ਼ਨ ਆਪਣੀ ਥਾਂ ਤੇ ਪ੍ਰਸ਼ਨ ਹੀ ਬਣਿਆ ਰਹਿੰਦਾ ਹੈ। ਜਿਤਨੇ ਚਿਰ ਤਕ ਸਹੀ ਉਤਰ ਨ ਮਿਲ ਜਾਏ। ਫਿਰ ਤੂੰ ਕੀ ਕਰੇਂਗਾ, ਜਦ ਉਹ ਮੁਲਕ ਵੀ ਫਤਹਿ ਕਰ ਲਵੇਂਗਾ। ਐਤਕੀ ਸਿਕੰਦਰ ਖਿੜ ਖਿੜਾ ਆਪ ਹਸਿਆ ਹੈ ਔਰ ਉਚੀ ਆਵਾਜ਼ ਨਾਲ ਬੋਲਿਆ, ਫਕੀਰਾ ਸੁਣ ਸਾਰੀ ਦੁਨੀਆਂ ਫਤਹਿ ਕਰਾਂਗਾ। ਇਕ ਚੱਪਾ ਜ਼ਮੀਨ ਨਹੀਂ ਰਹਿਣ ਦਿਆਂਗਾ ਜੋ ਮੇਰੀ ਮੁੱਠੀ ਵਿਚ ਨਾ ਹੋਵੇ। ਮੈਂ ਸਾਰੀ ਸ੍ਰਿਸ਼ਟੀ ਦਾ ਰਾਜਾ ਬਣਨਾ ਹੈ। ਇਕ ਚੱਪਾ ਜ਼ਮੀਨ ਨਹੀਂ ਰਹਿਣ ਦਿਆਂਗਾ ਜੋ ਮੇਰੇ ਕਬਜ਼ੇ ਵਿਚ ਨ ਹੋਵੇ, ਮੇਰੀ ਮੁੱਠੀ ਵਿਚ ਨਾ ਹੋਵੇ। ਹੁਣ ਸਿਕੰਦਰ ਸੋਚਦਾ ਹੈ, ਹੁਣ ਇਹ ਚੁਪ ਕਰੇਗਾ। ਆਪਾਂ ਠੀਕ ਜਵਾਬ ਦੇ ਦਿਤਾ ਹੈ। ਨਹੀਂ, ਫਕੀਰ, ਫਕੀਰ ਸੀ। ਸਿਕੰਦਰ ਜਦ ਤੂੰ ਸਾਰੀ ਦੁਨੀਆ ਫਤਹਿ ਕਰ ਲਈ ਫਿਰ ਕੀ ਕਰੇਂਗਾ ? ਐਤਕੀ ਮੱਥੇ ਤੇ ਚਿੰਤਾ ਦੇ ਵੱਟ ਪੈ ਗਏ। ਹੈਂ ਇਹ ਤੇ ਸਵਾਲ ਆਪਣੀ ਥਾਂ ਤੇ ਹੈ। ਜਦ ਤੂੰ ਸਾਰੀ ਦੁਨੀਆਂ ਫਤਹਿ ਕਰ ਲਈ ਫਿਰ ਕੀ ਕਰੇਂਗਾ। ਫਕੀਰਾ, ਫਿਰ ਮੈਂ ਆਰਾਮ ਕਰਾਂਗਾ। ਬਿਸਰਾਮ ਕਰਾਂਗਾ। ਤੇ ਫਕੀਰ ਕਹਿੰਦਾ ਹੈ ਕੰਮਬਖ਼ੱਤਾ, ਆਰਾਮ ਕਰਨਾ ਈ ਤੇ ਆ ਮੇਰੇ ਨਾਲ ਆ ਕੇ ਕਰ, ਮੈਂ ਆਰਾਮ ਪਿਆ ਕਰਦਾ ਹਾਂ। ਆਪਾਂ ਆਰਾਮ ਦੇ ਵਿਚ ਹਾਂ। ਤੂੰ ਇਤਨੇ ਪੁਆੜੇ ਪਾ ਕੇ ਜੋ ਆਰਾਮ ਕਰੇਂਗਾ, ਆਪਾਂ ਆਰਾਮ ਦੇ ਵਿਚ ਹਾਂ। ਤੂੰ ਇਤਨੇ ਸਿਆਪੇ ਪਾ ਕੇ ਆਰਾਮ ਕਰੇਂਗਾ। ਇਤਨਾ ਅਨਰਥ ਕਰਨ ਤੋਂ ਬਾਅਦ ਆਰਾਮ ਕਰੇਂਗਾ। ਇਸ ਤਰ੍ਹਾਂ ਆਰਾਮ ਕਿਸੇ ਨੂੰ ਨਸੀਬ ਨਹੀਂ ਹੁੰਦਾ। ਹਿੰਦੋਸਤਾਨ ਨੂੰ ਫਤਹਿ ਕਰਕੇ ਜਦ ਵਾਪਿਸ ਜਾਣ ਲਗਾ, ਰਸਤੇ ਵਿਚ ਅਰਬ ਦੀ ਖਾੜੀ ਦੇ ਵਿਚ, ਆਪਣੇ ਜਹਾਜ਼ (Ship) ਦੇ ਵਿਚ, ਦਮ ਤੋੜ ਗਿਆ ਸੀ। ਜਦ ਚਲਨ ਲਗਿਆ ਸੀ ਯੂਨਾਨ ਤੋਂ, ਮਾਂ ਨੇ ਆਖਿਆ ਸੀ ਕਿ ਜਲਦੀ ਆਵੀਂ ਕਿਧਰੇ ਮੇਰੀਆਂ ਅਖਾਂ ਤੈਨੂੰ ਦੇਖਣ ਦੇ ਵਾਸਤੇ ਤਰਸਦੀਆਂ ਨਾ ਰਹਿ ਜਾਣ। ਸਿਕੰਦਰ

ਕਹਿੰਦਾ ਹੈ ਮਾਂ ਮੈਂ ਛੇਤੀ ਆਵਾਂਗਾ। ਬਹੁਤ ਜਲਦੀ ਆਵਾਂਗਾ। ਤੂੰ ਤਿੰਨ ਮਹੀਨਿਆਂ ਤੋਂ ਬਾਅਦ ਬੂਹੇ ਤੇ ਖੜੀ ਹੋਕੇ ਮੇਰੀ ਉਡੀਕ ਕਰੀਂ। ਮੈਂ ਜਲਦੀ ਆਵਾਂਗਾ। ਚਾਰ ਪੰਜ ਮਹੀਨੇ ਲੰਘ ਗਏ। ਰੋਜ਼ ਵਿਚਾਰੀ ਬੂਹੇ ਤੇ ਖੜੀ ਹੁੰਦੀ ਏ। ਦੇਖਦੀ ਹੈ ਸਿਕੰਦਰ ਨੂੰ, ਅਜ ਆਵੇਗਾ ਕਲ ਆਵੇਗਾ। ਜਦ ਸਿਕੰਦਰ ਦਾ ਦਮ ਟੁਟਣ ਲਗਾ, ਨਾਲ ਸ਼ਾਹੀ ਤਾਬੀਬ ਜਿਹੜੇ ਸਨ ਉਨ੍ਹਾਂ ਨੂੰ ਕਹਿੰਦਾ ਇੰਝ ਕਰੋ। ਮੈਂ ਜਿਤਨਾ ਸੋਨਾ ਚਾਂਦੀ ਲੁਟ ਕੇ ਲੈ ਜਾ ਰਿਹਾ ਹਾਂ। ਸ਼ਿਪ (Ship) ਭਰੇ ਹੋਏ ਨੇ, ਜਹਾਜ਼ ਮੇਰੇ ਭਰੇ ਹੋਏ ਨੇ, ਖੱਚਰਾਂ ਤੇ ਸਾਜ਼ੋ ਸਾਮਾਨ ਲੱਦਿਆ ਹੋਇਆ ਹੈ। ਇਹ ਅੱਧਾ ਮੈਂ ਤੁਹਾਨੂੰ ਦੇਂਦਾ ਹਾਂ। ਮੈਨੂੰ ਸਿਰਫ ਦਸ ਦਿਨ ਦੀ ਜ਼ਿੰਦਗੀ ਦੇ ਦੇਉ। ਦਸਾਂ ਦਿਨਾਂ ਵਿਚ ਮੈਂ ਯੂਨਾਨ ਪਹੁੰਚ ਜਾਵਾਂਗਾ, ਸਮੁੰਦਰ ਦੇ ਰਸਤੇ। ਅੱਧਾ ਲੈ ਲਉ। ਵੈਦ ਕਹਿੰਦੇ ਨੇ ਦਸ ਦਿਨ, ਅਸੀਂ ਤੇ ਇਕ ਦਿਨ ਦੀ ਜ਼ਿੰਦਗੀ ਵੀ ਨਹੀਂ ਦੇ ਸਕਦੇ। ਕਿਉਂ ? ਤੁਹਾਡਾ ਮਰਜ਼, ਤੁਹਾਡੇ ਸੁਆਸ ਟੁਟਣ ਲਗੇ ਨੇ, ਤੁਸੀਂ ਸਾਡੀ ਦਵਾਈ ਤੋਂ ਅਗੇ ਚਲੇ ਗਏ ਹੋ। ਤੁਸੀਂ ਸਾਡੀ ਸਿਆਣਪ ਤੋਂ ਅਗੇ ਚਲੇ ਗਏ ਹੋ। ਸਾਡੀ ਹਿਕਮਤ ਤੋਂ ਅਗੇ ਚਲੇ ਗਏ ਹੋ। ਉਥੇ ਤਕ ਸਾਡੀ ਹਿਕਮਤ ਨਹੀਂ ਪਹੁੰਚਦੀ। ਤੁਸੀਂ ਸਾਡੀ ਔਸ਼ਧੀ ਤੋਂ, ਦਵਾਈਆਂ ਤੋਂ ਅਗੇ ਚਲੇ ਗਏ ਹੋ। ਉਥੇ ਤਕ ਸਾਡੀ ਦਵਾਈ ਵੀ ਨਹੀਂ ਪਹੁੰਚਦੀ।

**ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ॥**
**ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥੭੯॥**

(ਅੰਕ 1368)

ਸਿਕੰਦਰ ਨੇ ਫਿਰ ਪਤਾ ਕੀ ਆਖਿਆ। ਆਖਿਆ ਅੱਛਾ ਜੋ ਕੁਝ ਵੀ ਹੈ ਸਾਰਾ ਹੀ ਲੈ ਜਾਉ। ਇਕ ਦਿਨ ਦੀ ਤੇ ਜ਼ਿੰਦਗੀ ਦੇ ਦਿਉ। ਮੈਨੂੰ ਕਿਸੇ ਤਰੀਕੇ ਨਾਲ ਇਕ ਦਿਨ ਦਾ ਸਹੀ ਜੀਵਨ ਮਿਲ ਜਾਏ। ਮੈਂ ਕੁਝ ਲਿਖਣਾ ਚਾਹੁੰਦਾ ਹਾਂ। ਮੈਂ ਕੁਛ ਮਾਂ ਨੂੰ ਸੰਦੇਸ਼ਾ ਲਿਖਣਾ ਚਾਹੁੰਦਾ ਹਾਂ। ਪਤਾ ਵੈਦਾਂ ਨੇ ਕੀ ਕਿਹਾ ਹੁਣ ਇਕ ਦਿਨ ਨਹੀਂ, ਅਸੀਂ ਇਕ ਦਮ ਵੀ ਨਹੀਂ ਦੇ ਸਕਦੇ। ਕੀ ਲਿਖਣਾ ਚਾਹੁੰਦੇ ਹੋ। ਕਹਿਣ ਲਗਾ ਜੋ ਮੈਂ ਲਿਖਣਾ ਚਾਹੁੰਦਾ ਸੀ ਉਹ ਹੁਣ ਨਹੀਂ ਲਿਖਦਾ। ਬਸ ਕਫਨ ਤੋਂ ਮੇਰੇ ਹੱਥ ਬਾਹਰ ਕਢ ਕੇ ਰਖਣਾ। ਤਾਂਕਿ ਦੁਨੀਆਂ ਨੂੰ ਪਤਾ ਚਲੇ। ਕਿ ਸਾਰੀ ਦੁਨੀਆਂ ਨੂੰ ਫਤਹਿ ਕਰਨ ਵਾਲਾ ਮਨੁੱਖ, ਉਸਦੇ ਹੱਥਾਂ ਦੇ ਵਿਚ ਵੀ ਕੁਛ ਨਹੀਂ। ਖਾਲੀ ਜਾ ਰਿਹਾ ਹੈ। ਮਰਨ ਤੋਂ ਬਾਅਦ ਅਰਥੀ ਤੇ ਇਸ ਦੇ ਹੱਥ ਕਫਨ ਤੋਂ ਬਾਹਰ ਰਖੇ ਗਏ ,ਤਾਂ ਕਿ ਦੁਨੀਆਂ ਨੂੰ ਬੋਧ ਹੋਵੇ।

*ਹਜ਼ਾਰੋਂ ਖਾਹਿਸ਼ੇ ਸਾਥ ਲੇ ਕਰ ਦਮ ਨਿਕਲਤਾ ਹੈ।*

ਖਾਹਿਸ਼ਾਂ, ਮੰਗਾਂ ਇਨ੍ਹਾਂ ਦੇ ਕੇਂਦਰ ਤਿੰਨ ਹੁੰਦੇ ਨੇ।

**1. ਹੰਕਾਰ  2. ਲੋਭ  3. ਕਾਮ**

ਇਸ ਵਾਸਤੇ ਇਸਨੂੰ ਕਹਿੰਦੇ ਨੇ ਹੰਕਾਰ ਵਾਸ਼ਨਾ, ਲੋਭ ਵਾਸ਼ਨਾ ਅਤੇ ਕਾਮ ਵਾਸ਼ਨਾ। ਵਾਸ਼ਨਾ ਸਦਾ ਮੰਗਦੀ ਹੈ। ਕਿਸ ਨੂੰ ਮੰਗਦੀ ਹੈ ਜੋ ਨਹੀਂ ਹੈ। ਕੁਛ ਨਾ ਕੁਛ ਤੇ ਐਸਾ ਹੋਵੇਗਾ ਜੋ ਨਹੀਂ ਹੈ। ਜੀਵਨ ਭਰ ਵੀ ਮੰਗਾਂ ਪੂਰੀਆਂ ਹੁੰਦੀਆਂ ਜਾਣ ਫਿਰ ਭੀ ਕੁਛ ਨਾ ਕੁਛ ਤੇ ਐਸਾ ਹੋਵੇਗਾ ਜੋ ਨਹੀਂ ਹੈ। ਕੁਛ ਨਾ ਕੁਛ ਐਸਾ ਹੋਵੇਗਾ, ਸੰਸਾਰ ਬਹੁਤ ਵੱਡਾ ਹੈ। ਪਦਾਰਥਾਂ ਦੇ ਬਹੁਤ ਢੇਰ ਨੇ ਔਰ ਇਥੇ ਬਹੁਤ ਕੁਛ ਹੈ। ਇਸ ਵਾਸਤੇ ਅਨੁਭਵ ਇਹ ਕਹਿੰਦਾ ਹੈ, ਸਾਰੀਆਂ ਮੰਗਾਂ ਪੂਰੀਆਂ ਨਹੀਂ ਹੋ ਸਕਦੀਆਂ। ਹੰਕਾਰ ਦੀਆਂ, ਲੋਭ ਦੀਆਂ ਕਾਮ ਦੀਆਂ। ਭਾਵੇਂ ਕੁਛ ਲੋਗਾਂ ਨੇ ਯਤਨ ਕੀਤੇ। ਸਿਕੰਦਰ ਨੇ ਹੰਕਾਰ ਪੂਰਤੀ ਦਾ ਯਤਨ ਕੀਤਾ, ਸਾਰੀ ਦੁਨੀਆਂ ਦਾ ਮਾਲਕ ਬਣਨ ਲਈ। ਲੋਭ ਪੂਰਤੀ ਕਰਨ ਦਾ ਯਤਨ ਜੁਟਾਇਆ।

ਪਤਾ ਹੈ, ਮਿਸਰ ਦਾ ਰਿਵਾਜ ਸੀ, ਮੁਰਦੇ ਦੇ ਮੂੰਹ ਦੇ ਵਿਚ ਸੋਨੇ ਦੀ ਮੋਹਰ ਰਖ ਦਿੰਦੇ ਸਨ। ਜਿਹੜੇ ਗਰੀਬ ਸਨ, ਉਹ ਚਾਂਦੀ ਦੀ। ਜਿਹੜੇ ਬਹੁਤ ਹੀ ਗਰੀਬ ਸਨ, ਉਹ ਤਾਂਬੇ ਦੀ। ਇਹ ਰਖਣਾ ਲਾਜ਼ਮੀ ਹੁੰਦਾ ਸੀ। ਜੈਸੇ ਅਜ ਕਲ ਚੀਨ ਦੇ ਵਿਚ ਥਾਈਲੈਂਡ ਦੇ ਵਿਚ ਵੀ ਕੁਝ ਇਸ ਤਰ੍ਹਾਂ ਕਰਦੇ ਨੇ। ਨਕਲੀ ਨੋਟਾਂ ਦੇ ਬੰਡਲ ਮੁਰਦੇ ਦੇ ਨਾਲ ਜਲਾਉਂਦੇ ਨੇ ਯਾ ਦਫਨ ਕਰਦੇ ਨੇ। ਬਈ ਅਗੇ ਦਾ ਖਰਚਾ ਦੇਈਏ ਇਨ੍ਹਾਂ ਨੂੰ। ਇਹ ਨਿਰਧਨ ਹੋ ਕੇ ਨਾ ਜਾਏ। **ਕਾਰੋਂ** ਕਬਰਾਂ ਪੁਟਵਾ ਕੇ ਮੁਰਦਿਆਂ ਦੇ ਮੂੰਹ ਦੇ ਵਿਚੋਂ ਚਾਂਦੀ ਦੇ ਸਿੱਕੇ, ਸੋਨੇ ਦੇ ਸਿੱਕੇ ਤਾਂਬੇ ਦੇ ਸਿੱਕੇ ਕਢਵਾ ਲੈਂਦਾ ਸੀ, ਬਾਦਸ਼ਾਹ ਸੀ। ਮੈਂ ਤੇ ਇਸ ਦੇਸ਼ ਦੇ ਬਾਦਸ਼ਾਹਾਂ ਦੀਆਂ ਕੁਛ ਕਹਾਣੀਆਂ ਪੜ੍ਹੀਆਂ ਨੇ। ਦੰਗ ਰਹਿ ਗਿਆ। ਐਨਾ ਸ਼ੂਮਪਣਾ। ਸਟੇਟ ਦੇ ਮ਼ਾਲਿਕ ਔਰ ਇਤਨਾ ਸ਼ੂਮਪਣਾ ਦਰ ਅਸਲ ਧਨ ਇਤਨਾ ਜ਼ਿਆਦਾ ਹੈ ਕੋਈ ਪਹਾੜਾਂ ਵਿਚ ਸੋਨਾ ਮੁਕ ਤੇ ਨਹੀਂ ਗਿਆ। ਖਾਨਾਂ ਜਾਰੀ ਨੇ, ਨਿਕਲ ਰਿਹਾ ਹੈ। ਕੋਈ ਸਾਗਰ ਵਿਚੋਂ ਮੋਤੀ ਖਤਮ ਤੇ ਨਹੀਂ ਹੋਏ। ਲਖਾਂ ਸਾਲਾਂ ਤੋਂ ਲੋਕੀਂ ਕਢਦੇ ਪਏ ਨੇ। ਹੁਣ ਵੀ ਨਿਕਲ ਰਹੇ ਨੇ। ਕੋਈ ਲੋਹਾ ਮੁਕ ਨਹੀਂ ਗਿਆ, ਤਾਂਬਾ ਮੁਕ ਨਹੀਂ ਗਿਆ। ਮਨੁੱਖ ਮੁਕ ਜਾਂਦਾ ਹੈ। ਪਦਾਰਥ ਨਹੀਂ ਮੁਕਦੇ ਔਰ ਇਹ ਭੰਡਾਰਿਆਂ ਵਿਚ ਰੋਜ਼ ਰੋਜ਼ ਨਹੀਂ ਪਾਉਂਦਾ :

**ਜੋ ਕਿਛੁ ਪਾਇਆ ਸੁ ਏਕਾ ਵਾਰ॥** (ਜਪੁਜੀ ਸਾਹਿਬ)

ਇਕ ਦਫਾ ਪਾ ਦਿਤਾ ਹੈ, ਉਸ ਨੇ ਸੰਸਾਰ ਦੇ ਸਾਰੇ ਪਹਾੜਾਂ ਦੇ ਵਿਚ, ਜ਼ਮੀਨ ਦੇ ਵਿਚ ਸੋਨਾ, ਚਾਂਦੀ, ਤਾਂਬਾ, ਹੀਰੇ ਮੋਤੀ ਔਰ ਅੰਨ ਉਪਜਾਊ ਦੀ ਸ਼ਕਤੀ ਇਸ ਜ਼ਮੀਨ ਨੂੰ, ਦੇ ਦਿੱਤੀ ਹੈ। ਸਭ ਕੁਛ ਪਹਾੜ ਦੇ ਰਹੇ ਨੇ, ਸਾਗਰ

ਦੇ ਰਿਹਾ ਹੈ। ਮੁਕ ਤੇ ਨਹੀਂ ਗਏ। ਸੌ ਸਾਲ ਹੋ ਗਏ ਨੇ ਟਾਟਾ ਸਟੀਲ ਕੰਪਨੀ ਨੂੰ, ਇਕ ਛੋਟੀ ਜਿਹੀ ਪਹਾੜੀ ਵਿਚੋਂ ਲੋਹਾ ਕਢਦਿਆਂ ਨੂੰ। ਟਾਟਾ ਨਗਰ ਵਿਚ ਸਿਆਣਿਆਂ ਨੇ ਜੋ ਮੈਨੂੰ ਫੈਕਟਰੀ ਦਿਖਾਉਣ ਵਾਸਤੇ ਲੈ ਕੇ ਗਏ ਕਹਿਣ ਲਗੇ ਉਸ ਪਹਾੜੀ ਦਾ ਸੌਵਾਂ ਭਾਗ ਵੀ ਅਜੇ ਨਹੀਂ ਤੋੜ ਸਕੇ। ਲੋਹਾ ਕਢ ਰਹੇ ਨੇ ਸੌ ਸਾਲ ਤੋਂ। ਸਾਰੀ ਦੁਨੀਆਂ ਨੂੰ ਭੇਜ ਰਹੇ ਨੇ ਭਾਰਤ ਦੀ ਪੂਰਤੀ ਕਰ ਰਹੇ ਨੇ। ਪਰ ਜਿਹੜੀ ਪਹਾੜੀ ਵਿਚੋਂ ਇਹ ਕਢਦੇ ਪਏ ਨੇ ਲੋਹੇ ਦਾ ਪੱਥਰ। ਪਿਘਲਾ ਕੇ ਉਸ ਵਿਚੋਂ ਲੋਹਾ ਕਢ ਲੈਂਦੇ ਨੇ। ਪੱਥਰ ਮਿੱਟੀ ਇਕ ਪਾਸੇ ਕਰ ਦਿੰਦੇ ਨੇ। ਇਹ ਪਹਾੜੀ ਦਾ ਸੌਵਾਂ ਹਿੱਸਾ ਵੀ ਅਜੇ ਨਹੀਂ ਮੁਕਿਆ। ਨੜੇਨਵੇਂ ਹਿੱਸੇ ਅਜੇ ਬਕਾਏ ਨੇ। ਸੌ ਸਾਲ ਤੋਂ ਕਢਦੇ ਪਏ ਨੇ, ਆਲੇ ਦੁਆਲੇ ਹੋਰ ਪਹਾੜ ਨੇ, ਕਿਤਨਾ ਕੁ ਲੋਹਾ ਹੈ। ਸਾਰੀ ਦੁਨੀਆਂ ਵਿਚ ਕਿਤਨਾ ਕੁ ਲੋਹਾ ਹੈ, ਕਿਤਨਾ ਕੁ ਤਾਂਬਾ ਹੈ। ਕਿਤਨੇ ਕੁ ਹੀਰੇ ਮੋਤੀ ਨੇ, ਕੋਈ ਨਹੀਂ ਮੁੱਕੇ ਔਰ ਗਜ਼ਬ ਦੀ ਗਲ ਹੈ, ਇਹ ਰੱਬ ਦਾ ਭੰਡਾਰਾ ਪਾਇਆ ਉਸ ਨੇ ਇਕੋ ਹੀ ਦਫਾ ਹੈ। ਅਨੰਤ ਸਾਲਾਂ ਤੋਂ ਕ੍ਰੋੜਾਂ ਸਾਲਾਂ ਤੋਂ ਮਨੁੱਖ ਕਢਦਾ ਪਿਆ ਹੈ। ਭੰਡਾਰਾ ਖਤਮ ਨਹੀਂ ਹੋਇਆ। ਮਨੁੱਖ ਖਤਮ ਹੋ ਜਾਂਦਾ ਹੈ ਭੰਡਾਰੇ ਨਹੀਂ ਖਤਮ ਹੋਏ। ਪ੍ਰਾਲਬਧ ਇਸੇ ਹੀ ਭੰਡਾਰੇ ਵਿਚੋਂ ਕਢ ਕਢ ਕੇ ਮਨੁੱਖ ਦੀ ਝੋਲੀ ਵਿਚ ਪਾਉਂਦੀ ਹੈ। ਜਗਤ ਦੇ ਵਿਚ ਹੈ ਸਭ ਕੁਛ ਪਰ ਮਨੁੱਖ ਦੀ ਆਪਣੀ ਪ੍ਰਾਲਬਧ ਦਾ ਭਾਂਡਾ ਹੈ। ਇਸਨੂੰ ਭਰਥਰੀ ਨੇ ਇੰਝ ਲਿਖਿਆ ਹੈ।

ਇਕ ਪਨਿਹਾਰੀ ਦਰਿਆ ਤੋਂ ਤਿੰਨ ਘੜੇ ਉਪਰ ਥੱਲੇ ਰਖ ਕੇ ਪਾਣੀ ਲਿਆ ਰਹੀ ਹੈ। ਪਰ ਦਰਿਆ ਤੋਂ ਥੋੜ੍ਹਾ ਜਿਹਾ ਉਰਾਰ ਖੂਹ, ਉਥੋਂ ਇਕ ਹੋਰ ਪਨਿਰਾਰੀ ਵੀ ਪਾਣੀ ਕਢਦੀ ਪਈ ਹੈ। ਇਕੋ ਹੀ ਘੜਾ ਸਿਰ ਤੇ ਹੈ। ਉਸ ਨੇ ਉਸ ਪਨਿਹਾਰੀ ਨੂੰ ਦੇਖ ਕੇ ਜਿਸ ਦੇ ਸਿਰ ਉਤੇ ਤਿੰਨ ਘੜੇ ਸਨ ਅਤੇ ਦਰਿਆ ਤੋਂ ਭਰ ਕੇ ਲਿਆ ਰਹੀ ਸੀ। ਆਪਣਾ ਘੜਾ ਉਰੇਲ ਦਿੱਤਾ ਤੇ ਚਲ ਪਈ ਦਰਿਆ ਦੀ ਤਰਫ। ਲਗੇ ਇਕ ਸੰਤ ਬੜਾ ਰਮਜ਼ੀ ਸੀ ਉਸਨੇ ਨੇ ਪੁਛ ਲਿਆ ਰਸਤੇ ਵਿਚ, ਤੂੰ ਪਾਣੀ ਭਰਿਆ ਸੀ ਮਿਹਨਤ ਦੇ ਨਾਲ ਡੋਲ ਕਿਉਂ ਦਿਤਾ ਹੈ। ਛੋਟਾ ਜਿਹਾ ਖੂਹ, ਉਹ ਦਰਿਆ ਐਨਾ ਪਾਣੀ, ਮੈਂ ਉਥੋਂ ਭਰਨਾ ਹੈ। ਪਤਾ ਹੈ ਸੰਤ ਨੇ ਕੀ ਆਖਿਆ ਭਾਵੇਂ ਭਰ, ਮਿਲੇਗਾ ਤੈਨੂੰ ਉਥੋਂ ਵੀ ਇਤਨਾ ਜਿਨ੍ਹਾਂ ਘੜਾ ਹੈ ਤੇਰਾ। ਐਨਾ ਦਰਿਆ ਤੇ ਤੂੰ ਦੇਖ ਲਿਆ, ਆਪਣਾ ਘੜਾ ਨਹੀਂ ਦੇਖਿਆ। ਮਨੁੱਖ ਬਾਹਰ ਦਾ ਸਭ ਕੁਛ ਦੇਖ ਲੈਂਦਾ ਹੈ। ਆਪਣੀ ਪਰਾਲਬਧ ਦਾ ਭਾਂਡਾ ਨਹੀਂ ਦੇਖਦਾ। ਡੁਲ ਡੁਲ ਕੇ ਪੈ ਜਾਏਗਾ। ਪਾਤਰਤਾ ਨਾ ਹੋਵੇ, ਅਗਰ ਮਿਲ ਵੀ ਗਿਆ ਹੈ, ਤੇ ਨਹੀਂ ਰਹਿੰਦਾ। ਹਜ਼ਾਰਾਂ ਮਨੁੱਖਾਂ ਨੇ ਮੈਨੂੰ ਇਸ ਤਰ੍ਹਾਂ ਦਸਿਆ ਹੋਵੇਗਾ। ਪਾਠ ਕਰਦਿਆਂ ਕਰਦਿਆਂ ਨਾਮ ਜਪਦਿਆਂ ਜਪਦਿਆਂ ਰਸ ਮਿਲਿਆ ਸੀ। ਗੁਆਚ

ਗਿਆ ਹੈ। ਇਸ ਨੂੰ ਹੰਕਾਰ ਨਾ ਸਮਝ ਲੈਣਾ ਮੈਂ ਉਨ੍ਹਾਂ ਨੂੰ ਕਹਿ ਦਿੰਦਾ ਹੁੰਦਾ ਹਾਂ। ਮਿਲ ਤੇ ਗਿਆ ਉਸਦੀ ਬਖ਼ਸ਼ਸ਼ ਸੀ, ਪਾਤਰਤਾ ਨਹੀਂ ਸੀ, ਭਾਂਡਾ ਨਹੀਂ ਸੀ, ਗੁਆ ਦਿਤਾ ਹੈ। ਡੁਲ ਗਿਆ ਹੈ। ਇਸ ਤਰ੍ਹਾਂ ਜਿਨ੍ਹਾਂ ਦੀ ਸਮਰਥਾ ਨਹੀਂ ਹੁੰਦੀ, ਸਮਝ ਨਹੀਂ ਹੁੰਦੀ, ਧਨ ਮਿਲ ਤੇ ਜਾਂਦਾ ਹੈ, ਗੁਆ ਬੈਠਦੇ ਨੇ। ਪਾਤਰਤਾ ਨਹੀਂ ਹੈ। ਮੈਂ ਬੜੇ ਬੜੇ ਚੋਟੀ ਦੇ ਧਨਵਾਨ ਰੋਂਦੇ ਪਿਟਦੇ ਦੇਖੇ ਨੇ। ਮਿਲ ਗਿਆ ਹੈ ਕਿਤੇ ਅਚਨਚੇਤ ਧਨ, ਪਾਤਰਤਾ ਨਹੀਂ ਸੀ। ਮਿਲ ਗਿਆ ਹੈ ਕਿਧਰੇ ਅਚਨਚੇਤ ਗੁਰਬਾਣੀ ਦਾ ਰਸ, ਨਾਮ ਦਾ ਰਸ, ਕੋਈ ਝਲਕ, ਪਰ ਗੰਵਾ ਬੈਠੇ ਨੇ, ਪਾਤਰਤਾ ਨਹੀਂ ਸੀ। ਪ੍ਰਮਾਤਮਾ ਦੇ ਕੇ ਖੋਂਦਾ ਨਹੀਂ ਹੈ, ਉਹ ਫਿਰ ਵੀ ਦੇ ਈ ਜਾਂਦਾ ਹੈ, ਪਾਤਰਤਾ ਛੋਟੀ ਹੁੰਦੀ ਹੈ, ਡੁਲ ਜਾਂਦਾ ਹੈ। ਇਸ ਵਾਸਤੇ ਧਾਰਮਿਕ ਵਿਦਵਾਨ ਕਹਿੰਦੇ ਨੇ, ਤੂੰ ਯਤਨ ਕਰ ਆਪਣੀ ਪਾਤਰਤਾ ਨੂੰ ਵਧਾ। ਇਹ ਜਿਹੜੀ ਰੋਜ਼ ਦੀ ਸਾਧਨਾ ਹੈ, ਅੰਮ੍ਰਿਤ ਵੇਲੇ ਦਾ ਉਠਣਾ ਹੈ, ਜਾਗਣਾ ਹੈ, ਜਪ ਤਪ ਕਰਨਾ ਹੈ। ਇਹ ਆਪਣੀ ਪਾਤਰਤਾ ਬਣਾਉਣੀ ਹੈ। ਯਕੀਨ ਜਾਣੋ ਜਿਸ ਦਿਨ ਪਾਤਰਤਾ ਬਣ ਗਈ ਉਸੇ ਦਿਨ ਨਾਮ ਦਾ ਰਸ ਮਿਲ ਜਾਏਗਾ। ਅਜ ਤਕ ਨਹੀਂ ਮਿਲਿਆ ਤਾਂ ਫਰੀਦ ਦੀ ਤਰ੍ਹਾਂ ਹੀ ਕਹਿ ਉਠਦਾ :-

**ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝ ਅਵਗਨ ਸਹ ਨਾਹੀ ਦੋਸੁ॥**
(ਅੰਕ 794)

ਕਿਆ ਪ੍ਰਮਾਤਮਾ ਨੇ ਰੋਸ ਕੀਤਾ ਹੋਇਆ ਹੈ, ਨਹੀਂ ਮਿਲਦਾ। ਉਹ ਸ਼ੇਖ ਸੁਲਤਾਨ, ਫਰੀਦ ਨੂੰ ਕਹਿ ਰਿਹਾ ਸੀ, ਐਨੀ ਨਮਾਜ਼ ਪੜ੍ਹਦੇ ਹੋ। ਸਾਰਾ ਦਿਨ ਅਲ੍ਹਾ-ਹੂ, ਅਲ੍ਹਾ-ਹੂ ਕਰਦੇ ਹੋ, ਇਤਨੀ ਇਬਾਦਤ ਕਰਦੇ ਹੋ ਪਰ ਖੇਡ ਤੇ ਨਹੀਂ ਬਣੀ। ਕਿਆ ਰੱਬ ਰੁਸਿਆ ਹੋਇਆ ਹੈ। ਕਿਆ ਰੱਬ ਤੁਹਾਡੇ ਤੇ ਗੁੱਸੇ ਹੈ। ਫਰੀਦ ਕਹਿੰਦੇ ਨੇ ਨਹੀਂ।

**ਤੈ ਸਹਿ ਮਨ ਮਹਿ ਕੀਆ ਰੋਸ॥**

ਕਹਿੰਦੇ ਨੇ ਕਤਈ ਨਹੀਂ।

**ਮੁਝ ਅਵਗਨ ਸਹ ਨਾਹੀ ਦੋਸੁ॥**

ਮੇਰੇ ਕੋਲ ਪਾਤਰਤਾ ਨਹੀਂ ਹੈ। 26 ਸਾਲ ਤੋਂ ਤਪਸਿਆ ਕਰ ਰਹੇ ਨੇ, ਕਹਿੰਦੇ ਨੇ ਪਾਤਰਤਾ ਨਹੀਂ ਜੁਟਾ ਸਕਿਆ। ਕਈ ਦਫਾ ਜ਼ਿੰਦਗੀਆਂ ਦੀਆਂ ਜ਼ਿੰਦਗੀਆਂ ਲੰਘ ਜਾਂਦੀਆਂ ਨੇ, ਪਾਤਰਤਾ ਜੁਟਾਉਣ ਵਿਚ। ਉਸ ਦੀ ਬਖਸ਼ਿਸ਼ ਤੇ ਹਰ ਵਕਤ ਹੋ ਰਹੀ ਹੈ, ਮਨੁੱਖ ਦੇ ਕੋਲ ਪਾਤਰਤਾ ਨਹੀਂ ਹੁੰਦੀ। ਇਸ ਵਾਸਤੇ ਇਹ ਵਸਤੂ ਨਹੀਂ ਮਿਲਦੀ। ਜੋ ਕੁਛ ਮਿਲ ਗਿਆ ਸੀ, ਉਸਨੂੰ ਇੰਝ ਲਓ ਕਿ

ਪਾਤਰਤਾ ਸੀ। ਇਸ ਨੂੰ ਕਿਧਰੇ ਹੰਕਾਰ ਦੀ ਗਲ ਨਾ ਸਮਝਣਾ। ਜੋ ਕਿਛ ਮਿਲ ਗਿਆ ਸੀ ਇਹ ਪਾਤਰਤਾ ਸੀ, ਜੋ ਨਹੀਂ ਮਿਲਿਆ, ਪਾਤਰਤਾ ਨਹੀਂ ਹੈ। ਸਾਧਨਾ ਮਿਹਨਤ ਸਿਰਫ ਪਾਤਰਤਾ ਜੁਟਾਉਣ ਵਾਸਤੇ ਹੁੰਦੀ ਹੈ। ਇਸ ਪਾਤਰਤਾ ਵਾਸਤੇ ਬੜੀ ਮੁਸ਼ੱਕਤ ਕਰਨੀ ਪੈਂਦੀ ਹੈ। ਅਗਰ ਪ੍ਰਮਾਤਮਾ ਕੋਲੋਂ ਪ੍ਰਾਪਤੀ ਵਾਸਤੇ ਵੀ ਇਤਨੀ ਮੁਸ਼ੱਕਤ ਕਰਨੀ ਪਵੇ, ਉਹ ਫਿਰ ਬਖਸ਼ਿੰਦ ਨਹੀਂ ਹੈ, ਉਹ ਫਿਰ ਰਹੀਮ ਤੇ ਰਹਿਮਾਨ ਨਹੀਂ ਹੈ। ਉਹ ਤੇ ਦੇਈ ਜਾ ਰਿਹਾ ਹੈ। ਉਹ ਤੇ ਜਿਵੇਂ ਬਦਲਾਂ ਤੋਂ ਬਾਰਿਸ਼ ਹੁੰਦੀ ਹੈ, ਇਸ ਤਰ੍ਹਾਂ ਦੇਈ ਜਾ ਰਿਹਾ ਹੈ। ਮਿਹਨਤ ਕਰਨੀ ਪੈਂਦੀ ਹੈ ਪਾਤਰਤਾ ਜੁਟਾਉਣ ਵਾਸਤੇ। ਇਸ ਨੁਕਤੇ ਨੂੰ ਅਗਰ ਧਿਆਨ ਵਿਚ ਰਖੋਗੇ, ਕਤਈ ਪ੍ਰਮਾਤਮਾ ਤੇ ਅਤੇ ਗੁਰੂ ਤੇ ਗਿਲਾ ਨਹੀਂ ਪੈਦਾ ਹੋਵੇਗਾ। ਜੋ ਨਹੀਂ ਮਿਲਿਆ ਮੇਰੀ ਪਾਤਰਤਾ ਹੀ ਨਹੀਂ ਸੀ। ਜੋ ਮਿਲ ਗਿਆ ਹੈ, ਮਿਹਨਤ ਕਰਕੇ ਪਾਤਰਤਾ ਜੁਟਾ ਦਿਤੀ ਹੈ। ਉਹ ਹਰ ਵਕਤ ਬਾਰਿਸ਼ ਕਰ ਰਿਹਾ ਹੈ, ਹਰ ਵਕਤ। ਪਰ ਕਰਾਂ ਕੀ ਮੇਰੇ ਕੋਲ ਨਿੱਕੀ ਜਿਹੀ ਕੌਲੀ ਹੈ, ਉਤਨਾ ਹੀ ਪਾਣੀ ਆਇਆ ਹੈ। ਉਸਦੀ ਬਾਰਿਸ਼ ਤਾਂ ਹਰ ਵਕਤ ਹੋ ਰਹੀ ਹੈ। ਉਸ ਦੀ ਰਹਿਮਤ ਤੇ ਹਰ ਵਕਤ ਹੋ ਰਹੀ ਹੈ। ਪਾਤਰਤਾ ਜੁਟਾਉਣ ਵਿਚ ਬੜੀ ਭਾਰੀ ਮਿਹਨਤ ਕਰਨੀ ਪੈਂਦੀ ਹੈ। ਖੈਰ, ਮਰਦੇ ਦਮ ਤਕ ਮਨੁੱਖ ਦਾ ਮਨ ਅਮੰਗ ਨਹੀਂ ਹੁੰਦਾ। ਮੰਗਾਂ ਦਾ ਬੋਝ ਸਿਰ ਤੇ ਪਿਆ ਰਹਿੰਦਾ ਹੈ। ਇਸੇ ਹੀ ਦਬਾਉ ਹੇਠ ਮਰ ਖਪ ਜਾਂਦਾ ਹੈ ਔਰ ਮੰਗ ਦੇ ਕੇਂਦਰ ਤਿੰਨ ਨੇ। **ਹੰਕਾਰ**—ਹੰਕਾਰ ਮੰਗਦਾ ਹੈ ਪ੍ਰਭਤਾ। ਇਤਨੀ ਵੱਡੀ ਪ੍ਰਭੁਤਾ ਮੰਗਦਾ ਹੈ।

**ਨਵਾ ਖੰਡਾ ਵਿਚਿ ਜਾਣੀਐ...॥** (ਜਪੁਜੀ ਸਾਹਿਬ)

ਇਹ ਕੀ ਇਕ ਸ਼ਹਿਰ ਦੇ ਬੰਦੇ ਮੈਨੂੰ ਜਾਨਣ, ਇਕ ਬਿਰਾਦਰੀ ਦੇ, ਨਹੀਂ। ਇਕ ਮੁਲਕ ਦੇ ਜਾਨਣ, ਨਹੀਂ। ਨਵਾਂ ਖੰਡਾਂ ਵਿਚ ਮੈਨੂੰ ਜਾਣਿਆ ਜਾਏ। ਇਤਨੀ ਮੇਰੀ ਪ੍ਰਭੁਤਾ ਹੋਵੇ ਇਤਨੀ ਮੇਰੀ ਸ਼ਕਤੀ ਹੋਵੇ। ਇਹ ਹੰਕਾਰ ਦੀ ਮੰਗ ਹੈ। ਲੋਭ ਦੀ ਮੰਗ ਬਹੁਤਾ ਧਨ ਚਾਹੀਦਾ ਹੈ। ਕਿਤਨਾ ਧਨ ਚਾਹੀਦਾ ਹੈ ? ਅਸੀਮ, ਸੀਮਾ ਨਹੀਂ ਦਸਦਾ :-

**ਸਹਸ ਖਟੇ ਲਖ ਕਉ ਉਠਿ ਧਾਵੈ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥** (ਅੰਕ 279)

ਫਿਰ **ਕਾਮ** ਦੀ ਮੰਗ। ਇਨ੍ਹਾਂ ਤਿੰਨਾਂ ਮੰਗਾਂ ਨੂੰ ਤ੍ਰਿਪਤ ਕਰਨ ਦੀ ਲੋਕੀਂ ਕੋਸ਼ਿਸ਼ ਕਰਦੇ ਰਹੇ ਨੇ। ਨਹੀਂ ਹੋਈ। ਨਿਜ਼ਾਮ ਹੈਦਰਾਬਾਦ ਦੀਆਂ ਛੇ ਸੌ ਬੇਗਮਾਂ ਸਨ। ਹੋਰ ਦੁਰਾਚਾਰੀ ਕਿਸ ਨੂੰ ਕਹਿੰਦੇ ਨੇ। ਇਕ ਮਹਾਰਾਜੇ ਦੀਆਂ ਚਾਰ ਸੌ

ਪਟਰਾਣੀਆਂ ਸਨ। ਹੋਰ ਦੁਰਾਚਾਰੀ ਕਿਸਨੂੰ ਆਖੋਗੇ। ਹੋਰ ਕੌਣ ਹੁੰਦਾ ਹੈ, ਦੁਰਾਚਾਰੀ।

**ਕਾਮ ਦੀ ਮੰਗ, ਲੋਭ ਦੀ ਮੰਗ, ਹੰਕਾਰ ਦੀ ਮੰਗ।** ਮੰਗ ਜੋ ਵੀ ਨਿਕਲੇਗੀ ਇਨ੍ਹਾਂ ਤਿੰਨਾਂ ਥਾਵਾਂ ਤੋਂ ਨਿਕਲੇਗੀ, ਚੌਥੀ ਥਾਂ ਨਹੀਂ ਹੈ। ਯਾਤੇ ਇਹ ਮੰਗਾਂ ਸਮਾਪਤ ਹੋਣ ਤੇ ਮੰਗਾਂ ਦਾ ਬੋਝ ਉਤਰੇ ਯਾ ਮੰਗਾਂ ਪੂਰੀਆਂ ਹੋਵਣ। ਨਹੀਂ ਹੋਣਗੀਆਂ ਪੂਰੀਆਂ। ਖ਼ਾਹਿਸ਼ਾਂ ਪੂਰੀਆਂ ਨਹੀਂ ਹੋਣਗੀਆਂ। ਕਿਉਂ ? ਜ਼ਿੰਦਗੀ ਸੀਮਿਤ ਹੈ, ਖਾਹਿਸ਼ਾਂ ਦੀ ਕੋਈ ਸੀਮਾ ਨਹੀਂ ਹੈ। ਮੰਗ ਦੀ ਕੋਈ ਸੀਮਾ ਨਹੀਂ ਹੈ। ਜ਼ਿੰਦਗੀ ਦੀ ਸੀਮਾ ਹੈ। ਇਹ ਨੁਕਤਾ ਪਕੜ ਦੇ ਵਿਚ ਜ਼ਰੂਰ ਆਉਣਾ ਚਾਹੀਦਾ ਹੈ। ਜ਼ਿੰਦਗੀ ਸੀਮਿਤ ਹੈ, ਖਾਹਿਸ਼ਾਂ ਦੀ ਸੀਮਾ ਨਹੀਂ ਹੈ। ਇਕ ਦਿਨ ਜ਼ਿੰਦਗੀ ਖਤਮ ਹੋ ਜਾਂਦੀ ਹੈ ਖਾਹਿਸ਼ਾਂ ਨਹੀਂ ਖਤਮ ਹੋਣਗੀਆਂ। ਇਕ ਦਿਨ ਜੀਵਨ ਖਤਮ ਹੋ ਜਾਂਦਾ ਹੈ। ਮੰਗਾਂ ਤੇ ਤਿਉਂ ਦੀਆਂ ਤਿਉਂ ਮੌਜੂਦ ਰਹਿੰਦੀਆਂ ਨੇ। ਫਿਰ ਕਿਸ ਤਰ੍ਹਾਂ ਕਰੀਏ ? ਭਿਖਾਰੀ ਦੀ ਤਰ੍ਹਾਂ ਬਣਨਾ ਹੈ, ਮੰਗਤੇ ਦੀ ਤਰ੍ਹਾਂ ਬਣਨਾ ਹੈ ?

ਜਿੰਨੇ ਚਿਰ ਤਕ ਮੰਗ ਜਾਰੀ ਹੈ, ਉਹ ਮੰਗਤੇ ਦੀ ਤਰ੍ਹਾਂ ਮਰਿਆ ਹੈ, ਫਿਰ ਮੰਗਤੇ ਦੀ ਤਰ੍ਹਾਂ ਜਨਮ ਲਵੇਗਾ। ਜਿਨੇ ਚਿਰ ਤਕ ਕੋਈ ਬਾਦਸ਼ਾਹ ਦੀ ਤਰ੍ਹਾਂ ਨਹੀਂ ਮਰਿਆ, ਜਨਮ ਮਰਣ ਤੋਂ ਰਹਿਤ ਨਹੀਂ ਹੋ ਸਕਦਾ। ਜਿਨ੍ਹਾਂ ਨੂੰ ਤੁਸੀਂ ਬਾਦਸ਼ਾਹ ਕਹਿੰਦੇ ਹੋ, ਭਿਖਾਰੀ ਨੇ। ਉਨ੍ਹਾਂ ਦੇ ਮਨ ਕੋਈ ਅਮੰਗ ਹੁੰਦੇ ਨੇ ? ਕਿਸੇ ਹੁਕਮਰਾਨ ਦਾ ਮਨ ਅਮੰਗ ਹੁੰਦਾ ਹੈ ? ਮੰਗ ਤੇ ਹੁੰਦੀ ਹੈ। ਹੰਕਾਰ ਕੇਂਦਰ ਬਣਿਆ ਹੋਇਆ ਹੁੰਦਾ ਹੈ। ਲੋਭ ਕੇਂਦਰ ਬਣਿਆ ਹੋਇਆ ਹੁੰਦਾ ਹੈ। ਕਾਮ ਕੇਂਦਰ ਬਣਿਆ ਹੋਇਆ ਹੁੰਦਾ ਹੈ। ਜ਼ਿੰਦਗੀ ਰੋਜ਼ ਰੋਜ਼ ਛੋਟੀ ਹੁੰਦੀ ਜਾ ਰਹੀ ਹੈ। ਮੰਗ ਰੋਜ਼ ਰੋਜ਼ ਵਧਦੀ ਜਾ ਰਹੀ ਹੈ। ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ। ਮੰਗਾਂ ਦਾ ਅੰਤ ਹੁੰਦਾ ਨਹੀਂ। ਮੰਗਤੇ ਦੀ ਤਰ੍ਹਾਂ ਜੀਵਿਆ, ਮੰਗਤੇ ਦੀ ਤਰ੍ਹਾਂ ਮਰ ਗਿਆ। ਸੰਸਾਰ ਦਾ ਮੰਗਤਾ ਸੀ, ਅਜੇ ਸੰਸਾਰ ਚਾਹੀਦਾ ਸੀ। ਪ੍ਰਮਾਤਮਾ ਫਿਰ ਸੰਸਾਰ ਵਿਚ ਭੇਜ ਦਿੰਦਾ ਹੈ। ਤੈਨੂੰ ਸੰਸਾਰ ਚਾਹੀਦਾ ਹੈ, ਜਾਹ। ਚਲਦਾ ਰਹਿੰਦਾ ਹੈ ਜਨਮ, ਚਲਦਾ ਰਹਿੰਦਾ ਹੈ ਮਰਨ।

**ਪ੍ਰਭ ਕੈ ਸਿਮਰਨਿ ਮੋਖ॥**

ਜੇ ਪ੍ਰਭੂ ਦਾ ਸਿਮਰਨ ਕਰੀਏ, ਉਸਨੂੰ ਯਾਦ ਕਰੀਏ। ਯਾਦ ਕਰਦਿਆਂ ਕਰਦਿਆਂ ਉਸ ਨੂੰ ਮੰਗੀਏ। ਮੰਗ ਇਸ ਤਰ੍ਹਾਂ ਅੰਦਰੋਂ ਪੈਦਾ ਹੋਵੇ, ਜਿਵੇਂ ਹੰਕਾਰ ਕੇਂਦਰ ਬਣਿਆ ਹੈ, ਲੋਭ ਕੇਂਦਰ ਬਣਿਆ ਹੈ, ਕਾਮ ਕੇਂਦਰ ਬਣਿਆ ਹੈ। ਇਸ ਤਰ੍ਹਾਂ, ਇਸ ਮੰਗ ਦਾ ਕੇਂਦਰ ਬਣੇ, ਸਾਡੀ ਸ਼ਰਧਾ, ਸਾਡਾ ਭਰੋਸਾ। ਫਿਰ ਮੰਗੇ ਮਨੁੱਖ ਪ੍ਰਮਾਤਮਾ ਨੂੰ, ਈਸ਼ਵਰ ਨੂੰ। ਹੁਣ ਈਸ਼ਵਰ ਵਿਚ ਸਭ ਕੁਝ ਹੈ, ਪਹਾੜ

ਹੈ, ਸੋਨਾ ਹੈ, ਚਾਂਦੀ ਹੈ, ਸੰਸਾਰ ਹੈ, ਖੰਡ ਹੈ, ਬ੍ਰਹਮੰਡ ਹੈ। ਸਾਰੇ ਦਾ ਸਾਰਾ ਤੇ ਪ੍ਰਮਾਤਮਾ ਦੇ ਵਿਚ ਹੈ। ਪ੍ਰਮਾਤਮਾ ਮਿਲ ਗਿਆ ਤੇ ਸਭ ਕੁਛ ਮਿਲ ਗਿਆ। ਵੱਸੇ ਅਗਰ ਸਭ ਕੁਛ ਮਿਲਿਆ ਹੈ ਤੇ ਸਮਝੋ ਕੱਖ ਵੀ ਨਹੀਂ ਮਿਲਿਆ।

ਜਿਸ ਦਿਨ ਪ੍ਰਮਾਤਮਾ ਮਿਲਦਾ ਹੈ, ਉਸ ਦਿਨ ਸਭ ਕੁਛ ਮਿਲਦਾ ਹੈ। ਇਹਦੇ ਕੋਲ ਸਭ ਕੁਛ ਹੈ, ਕੁਛ ਵੀ ਨਹੀਂ ਹੋਵੇਗਾ। ਐਵੀਂ ਭੁਲੇਖਾ ਹੁੰਦਾ ਹੈ। ਮੰਗਾਂ ਉਸਦੇ ਅੰਦਰ ਵੀ ਜਾਰੀ ਹੁੰਦੀਆਂ ਨੇ। ਜਿਸ ਨੂੰ ਤੁਸੀਂ ਕਹਿ ਦਿੰਦੇ ਹੋ, ਇਸਦੇ ਕੋਲ ਤੇ ਸਭ ਕੁਛ ਹੈ। ਇਸ ਨੂੰ ਪ੍ਰਮਾਤਮਾ ਨੇ ਸਭ ਕੁਛ ਦਿੱਤਾ ਹੈ। ਸਭ ਕੁਛ ਕਿਸੇ ਕੋਲ ਵੀ ਨਹੀਂ ਹੈ। ਇਸਦੇ ਕੋਲ ਸਭ ਕੁਛ ਹੈ, ਉਸ ਨੂੰ ਕਹਿ ਸਕਦੇ ਹਾਂ, ਜਿਸਦੇ ਕੋਲ ਪ੍ਰਮਾਤਮਾ ਹੈ। ਜਿਸਦੇ ਕੋਲ ਨਾਮ ਦਾ ਰਸ ਹੈ। ਇਹ ਮੰਗ ਪ੍ਰੇਮ ਤੋਂ ਪੈਦਾ ਹੁੰਦੀ ਹੈ, ਬਿਰਹੇ ਤੋਂ ਪੈਦਾ ਹੁੰਦੀ ਹੈ ਔਰ ਬਿਰਹਾ ਅਤੇ ਪ੍ਰੇਮ ਤਾਂ ਪੈਦਾ ਹੁੰਦਾ ਹੈ, ਜੇ ਯਾਦ ਕਰੀਏ। ਜਿਵੇਂ ਖਾਧਾ ਹੋਇਆ ਭੋਜਨ ਸਰੀਰ ਦੇ ਅੰਦਰ ਕੁਛ ਪੜਾਵਾਂ ਤੋਂ ਲੰਘ ਕੇ ਅੰਤ ਵਿਚ ਖੂਨ ਬਣਦਾ ਹੈ। ਕੀਤੀ ਹੋਈ ਯਾਦ, ਕੀਤਾ ਹੋਇਆ ਜਪ, ਜਪਿਆ ਹੋਇਆ ਨਾਮ, ਕੁਛ ਪੜਾਵਾਂ ਤੋਂ ਲੰਘ ਕੇ ਪ੍ਰੇਮ ਬਣ ਜਾਂਦਾ ਹੈ। ਵਾਹਿਗੁਰੂ ਵਾਹਿਗੁਰੂ ਕਰ ਰਿਹਾ ਹੈ ਪ੍ਰੇਮ ਤੇ ਹੈ ਨਹੀਂ। ਰੋਟੀ ਖਾ ਰਿਹਾ ਹੈ ਅਜੇ ਖੂਨ ਤੇ ਨਹੀਂ ਬਣੀ। ਅਗਰ ਬੁਰਕੀ ਵਾਕਈ ਅੰਦਰ ਚਲੀ ਗਈ ਹੈ, ਤੇ ਕੁਛ ਪੜਾਵਾਂ ਤੋਂ ਲੰਘ ਕੇ ਇਹ ਦਾ ਕੁਛ ਭਾਗ ਖੂਨ ਬਣ ਜਾਏਗਾ।

ਯਾਦ ਕਰ ਰਿਹਾ ਹੈ ਵਾਕਈ ਵਾਹਿਗੁਰੂ ਵਾਹਿਗੁਰੂ ਕਹਿ ਰਿਹਾ ਹੈ ਇਸਦੇ ਵਿਚ ਇਸਦਾ ਹਿਰਦਾ ਵੀ ਹੈ। ਲੇਕਿਨ ਹਰ ਇਕ ਦੀ ਇਹੀ ਸਮਸਿਆ ਹੈ ਕਿ ਇਸਦੇ ਦੇ ਵਿਚ ਮਨ ਨਹੀਂ ਹੁੰਦਾ। ਹੰਕਾਰ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ ਉਸ ਦੇ ਵਿਚ ਪੂਰਾ ਮਨ ਹੁੰਦਾ ਹੈ, ਲੋਭ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ, ਉਸ ਵਿਚ ਪੂਰਾ ਮਨ ਹੁੰਦਾ ਹੈ, ਕਾਮ ਤੋਂ ਜਿਹੜੀ ਮੰਗ ਪੈਦਾ ਹੁੰਦੀ ਹੈ ਉਸ ਵਿਚ ਮਨ ਪੂਰਾ ਹੁੰਦਾ ਹੈ। ਜਪ ਕਰਕੇ, ਬਾਣੀ ਪੜ੍ਹ ਕੇ ਇਥੇ ਹੁਣ ਚਾਹੀਏ ਪ੍ਰਮਾਤਮਾ ਦੀ ਮੰਗ, ਨਹੀਂ ਹੁੰਦੀ। ਹੁੰਦੀ ਹੈ ਰੰਚਿਕ ਮਾਤ੍ਰ, ਵੈਸੇ ਹੁੰਦੀ ਨਹੀਂ। ਜਪ ਕਰ ਰਿਹਾ ਹੈ, ਪ੍ਰਮਾਤਮਾ ਦੀ ਮੰਗ ਕੋਈ ਨਹੀਂ। ਇਹੀ ਤੇ ਸਾਰਿਆਂ ਦੀ ਸਮਸਿਆ ਹੁੰਦੀ ਹੈ। ਇਹੀ ਤੇ ਕਹਿੰਦੇ ਨੇ ਕੀ ਕਰੀਏ ਮਨ ਨਹੀਂ ਟਿਕਦਾ। ਹੱਦ ਹੋ ਗਈ। ਹੰਕਾਰ ਤੋਂ ਮੰਗ ਪੈਦਾ ਹੋਵੇ, ਮਨ ਟਿਕਦਾ ਹੈ। ਲੋਭ ਤੋਂ ਮੰਗ ਪੈਦਾ ਹੋਵੇ ਮਨ ਟਿਕਦਾ ਹੈ। ਕਾਮ ਤੋਂ ਮੰਗ ਪੈਦਾ ਹੋਵੇ ਮਨ ਪੂਰਾ ਟਿਕਦਾ ਹੈ। ਸਤਸੰਗ ਵਿਚ ਬਾਣੀ ਪੜ੍ਹ ਰਿਹੇ ਹਾਂ, ਇਹ ਮੰਗ ਪ੍ਰਮਾਤਮਾ ਲਈ, ਪੂਰੀ ਨਹੀਂ ਪੈਦਾ ਹੁੰਦੀ। ਜਿਸ ਦਿਨ ਪੈਦਾ ਹੋਈ ਉਸੇ ਦਿਨ ਪੂਰੀ ਹੋ ਜਾਏਗੀ। ਉਹਦੇ ਘਰ ਦੇਰ ਨਹੀਂ ਹੈ, ਇੰਝ ਕਹਿੰਦੇ ਨੇ। ਦੇਰੀ ਸਾਥੋਂ ਹੈ। ਇਹ ਜਿਹੜਾ ਲਫਜ਼ ਵਰਤਿਆ ਜਾ ਰਿਹਾ ਹੈ ਮੇਰਾ ਅਨੁਭਵ ਕੁਛ ਹੋਰ ਕਹਿੰਦਾ ਹੈ, ਕੁਝ ਹੋਰ ਨਾ ਸਮਝ ਲੈਣਾ। ਜਿਹੜੇ

ਕਹਿੰਦੇ ਨੇ ਪ੍ਰਮਾਤਮਾ ਦੇ ਘਰ ਵਿਚ ਦੇਰ ਹੈ, ਅੰਧੇਰ ਨਹੀ। ਮੈਂ ਕਹਿੰਦਾ ਹੁੰਦਾ ਹਾਂ, **ਦੇਰ ਹੀ ਅੰਧੇਰ ਹੈ।** ਇਸਨੂੰ ਇਕ ਭਗਤ ਸਧਨਾ ਜੀ ਨੇ ਬੜੇ ਬਾ-ਕਮਾਲ ਢੰਗ ਨਾਲ ਬਿਆਨ ਕੀਤਾ ਹੈ। ਉਹ ਕਹਿੰਦੇ ਨੇ :-

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥**
**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ਰਹਾਉ॥**
(ਅੰਕ 858)

ਮੈਂ ਸ਼ੇਰ ਦੀ ਸਰਨ ਵਿਚ ਚਲਾ ਜਾਵਾਂ ਤੇ ਗਿੱਦੜ ਮੈਨੂੰ ਖਾ ਜਾਏ। ਮੈਨੂੰ ਸ਼ੇਰ ਦੇ ਕੋਲ ਜਾਣ ਦੀ ਲੋੜ ਕੀ ਹੈ। ਕਿਉਂ ਜਾਵਾਂ ਮੈਂ। ਸ਼ੇਰ ਦੀ ਤੇ ਮੈਂ ਸ਼ਰਨ ਪਕੜੀ। ਸ਼ੇਰ ਦੇ ਤੇ ਮੈਂ ਪੈਰਾਂ ਵਿਚ ਬੈਠ ਗਿਆ, ਮੈਨੂੰ ਬਚਾ। ਗਿੱਦੜ ਤੇ ਮੈਨੂੰ ਖਾ ਗਿਆ।

**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥**
**ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥2॥**
(ਅੰਕ 858)

ਮੈਂ ਪਾਣੀ ਦੀ ਇਕ ਬੂੰਦ ਲਈ ਪਿਆਸਾ, ਤੜਪ ਤੜਪ ਕੇ ਮਰ ਜਾਵਾਂ ਤੇ ਪ੍ਰਭੂ ਬਾਅਦ ਦੇ ਵਿਚ ਤੂੰ ਸਾਗਰ ਉਮੜਾ ਦੇਵੇਂ, ਕਿਹੜੇ ਕੰਮ ਦਾ। ਦੇਰ ਹੀ ਅੰਧੇਰ ਹੈ।

**ਪ੍ਰਾਨ ਜੁ ਥਾਕੇ ਥਿਰੁ ਨਹੀਂ ਕੈਸੇ ਬਿਰਮਾਵਉ॥**
**ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥** (ਅੰਕ 858)

ਮੈਂ ਫਰਿਆਦ ਕਰਦਾ ਰਿਹਾ ਮੈਂ ਡੁਬ ਰਿਹਾਂ, ਡੁਬ ਰਿਹਾਂ, ਬਚਾ, ਬਚਾ ਤੇ ਜਦ ਮੈਂ ਡੁਬ ਗਿਆ ਤੇ ਤੂੰ ਬੇੜੀ ਲੈ ਕੇ ਆਵੇਂ ਕਿਹੜੇ ਕੰਮ ਦੀ ? ਦੇਰ ਹੀ ਅੰਧੇਰ ਹੈ।

ਫਿਰ ਸਧਨੇ ਜੀ ਦੀ ਮੰਗ :-

**ਮੈਂ ਨਾਹੀ ਕਛੁ ਹਉ ਨਾਹੀ ਕਿਛੁ ਆਹਿ ਨ ਮੋਰਾ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥**

ਅਉਸਰ, ਜਿਥੇ ਮੈਨੂੰ ਲੋੜ ਹੈ ਅਰ ਜਿਸ ਵਕਤ ਲੋੜ ਹੈ।

ਮੈਂ ਪਾਣੀ ਦੀ ਬੂੰਦ ਲਈ ਤੜਪ ਕੇ ਮਰ ਗਿਆ ਤੂੰ ਦਰਿਆ ਉਮੜਾ ਦੇਵੇਂ, ਕਿਹੜੇ ਕੰਮ ਦੇ। ਮੈਂ ਡੁਬ ਗਿਆ ਤੇ ਤੂੰ ਬੇੜਾ ਭੇਜ ਦੇਵੇਂ, ਕਿਹੜੇ ਕੰਮ ਦਾ।

ਮੈਂ ਮੰਗਾਂ ਅਤੇ ਮੰਗਦਾ ਮੰਗਦਾ ਮਰ ਜਾਵਾਂ। ਬਾਅਦ ਵਿਚ ਤੂੰ ਪੂਰੀ ਕਰੇਂ। ਜਿਸ ਦਿਨ ਮਨੁੱਖ ਦੀ ਪਾਤਰਤਾ ਪੂਰੀ ਹੋ ਜਾਂਦੀ ਹੈ। ਜਿਸ ਦਿਨ ਜਪਿਆ ਹੋਇਆ ਨਾਮ ਯਾਦ ਬਣ ਜਾਂਦਾ ਹੈ। ਯਾਦ ਪ੍ਰੇਮ ਬਣ ਜਾਂਦੀ ਹੈ ਤੇ ਪ੍ਰੇਮ ਮੰਗ ਉਠਦਾ ਹੈ, ਪ੍ਰਭੂ ਹੁਣ ਤੂੰ ਮਿਲ। ਉਸੇ ਵਕਤ ਹੀ ਮਿਲਦਾ ਹੈ। ਇਸ ਵਾਸਤੇ ਕਹਿੰਦੇ ਨੇ ਮੰਗਣ ਦੀ ਜਾਚ ਸਿਖ।

**ਮਾਗਨਿ ਮਾਗ ਤ ਏਕਹਿ ਮਾਗ॥** (ਅੰਕ 258)

ਹੁਣ ਉਸ ਦੀ ਇਕ ਮੰਗ ਵਾਸਤੇ ਹੁਣ ਇਕ ਦਾ ਬਿਰਹਾ ਚਾਹੀਦਾ ਹੈ। ਉਸ ਇਕ ਦਾ ਪ੍ਰੇਮ ਚਾਹੀਦਾ ਹੈ। ਉਸ ਇਕ ਦੀ ਯਾਦ ਚਾਹੀਦੀ ਹੈ। ਉਸ ਇਕ ਦਿਆਂ ਮਿਲਦਿਆਂ ਹੀ ਸਭ ਕੁਛ ਮਿਲਦਾ ਹੈ। ਕਿਉਂਕਿ ਸਭ ਕੁਛ ਉਸ ਇਕ ਦੇ ਵਿਚ ਹੈ। ਸਭ ਕੁਛ ਨਹੀਂ ਮਿਲਦਾ। ਅਗਰ ਇਤਨੀ ਗਲ ਸਮਝ ਆ ਜਾਏ। ਇਕ ਦਿਆਂ ਮਿਲਦਿਆਂ, ਸਭ ਕੁਝ ਮਿਲਦਾ ਹੈ। ਸਭ ਕੁਛ ਦਿਆਂ ਮਿਲਦਿਆਂ, ਕੁਛ ਵੀ ਨਹੀਂ ਮਿਲਦਾ। ਹੱਥ ਕੁਛ ਵੀ ਨਹੀਂ ਰਹਿੰਦਾ। ਇਸ ਸ਼ਬਦ ਦੇ ਵਿਚ ਇਸ ਤਰ੍ਹਾਂ ਦੇ ਭਾਵ ਮੇਰੇ ਪਾਤਸ਼ਾਹ ਨੇ ਵਰਨਣ ਕੀਤੇ ਨੇ। ਇਹ ਤੇ ਸਾਗਰ ਦੀ ਤਰ੍ਹਾਂ ਹੈ। ਇਸ ਸਾਗਰ ਦੇ ਵਿਚੋਂ ਮੇਰੀ ਅਕਲ ਦੇ ਚਮਚ ਨੇ ਜਿੰਨਾ ਪਾਣੀ ਕਢਿਆ ਹੈ। ਉਹ ਵਰਨਣ ਕੀਤਾ ਹੈ। ਸਤਿਗੁਰ ਰਹਿਮਤ ਕਰਨ ਇਕ ਦੀ ਮੰਗ ਪੈਦਾ ਹੋ ਜਾਏ ਫਿਰ ਸਾਰੀਆਂ ਮੰਗਾਂ ਦੀ ਪੂਰਤੀ ਹੋ ਜਾਂਦੀ ਹੈ।

**ਸਭੇ ਇਛਾ ਪੂਰੀਆ...॥ ਜਾ ਪਾਇਆ ਅਗਮ ਅਪਾਰਾ॥**
(ਅੰਕ 746-746)

ਉਸ ਅਗੀਮ ਦੇ ਮਿਲਦਿਆਂ ਸਭ ਕੁਛ ਮਿਲਦਾ ਹੈ। ਸਭ ਕੁਛ ਦੇ ਮਿਲਦਿਆਂ ਕੱਖ ਵੀ ਨਹੀਂ ਮਿਲਦਾ। ਹੱਥ ਖਾਲੀ ਦੇ ਖਾਲੀ ਰਹਿ ਜਾਂਦੇ ਨੇ। ਇਸ ਸ਼ਬਦ ਦਾ ਸਾਰ ਕੁਝ ਇਸ ਤਰ੍ਹਾਂ ਦਾ ਹੈ :-

**ਮਾਂਗਉ ਰਾਮ ਤੇ ਸਭਿ ਥੋਕ॥**

ਹੇ ਰਮੇ ਹੋਏ ਰਾਮ ! ਮੈਂ ਤੈਥੋਂ ਸਭ ਕੁਛ ਮੰਗਦਾ ਹਾਂ। ਸਾਰੇ ਪਦਾਰਥ ਮੰਗਦਾ ਹਾਂ। ਸਭ ਕੁਛ ਮੰਗਦਾ ਹਾਂ।

**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥ਰਹਾਉ॥**

ਪਰ ਇਹ ਸਭ ਕੁਛ ਮੈਂ ਕਿਸੇ ਮਨੁੱਖ ਕੋਲੋਂ ਵੀ ਇਹ ਨਹੀਂ ਮੰਗਦਾ। ਔਰ ਮੈਂ ਇਹ ਸਭ ਕੁਛ ਹੋਰ ਹੋਰ ਵੀ ਨਹੀਂ ਮੰਗਦਾ, ਤੇਰਾ ਸਿਮਰਨ ਮੰਗਦਾ ਹਾਂ, ਤਾਂਕਿ ਮੰਗਾਂ ਤੋਂ ਮੁਕਤੀ ਮਿਲ ਜਾਏ। ਖਾਹਿਸ਼ਾਂ ਤੋਂ ਮੁਕਤੀ ਮਿਲ ਜਾਏ। ਖਾਹਿਸ਼ਾਂ

ਦਾ ਹੀ ਬੰਧਨ ਹੈ। ਵਾਸ਼ਨਾ ਦਾ ਬੰਧਨ ਹੈ, ਜੋ ਜਨਮ ਮਰਣ ਦਾ ਬੰਧਨ ਬਣ ਜਾਂਦਾ ਹੈ। ਇਨ੍ਹਾਂ ਬੰਧਨਾਂ ਤੋਂ ਮੁਕਤੀ ਮਿਲ ਜਾਏ। ਮੋਖਸ਼ ਮਿਲ ਜਾਏ। ਤੇਰਾ ਸਿਮਰਨ ਮਿਲ ਜਾਏ, ਕਿਧਰੇ ਤੇਰੀ ਯਾਦ ਮਿਲ ਜਾਏ।

**ਘੋਖੇ ਮੁਨਿ ਜਨ ਸਿੰਮ੍ਰਿਤ ਪੁਰਾਨਾਂ ਬੇਦ ਪੁਕਾਰਹਿ ਘੋਖ॥**

ਪਾਠੀ ਜਨ, ਵਿਚਾਰਕ ਜਨ, ਪੌਰਾਣਾ ਨੂੰ ਪੜ੍ਹ ਕੇ, ਸ਼ਾਸਤਰਾਂ ਨੂੰ ਪੜ੍ਹ ਕੇ ਏਹੀ ਸਿੱਟਾ ਕੱਢਦੇ ਨੇ, ਘੋਖ ਘੋਖ ਕੇ, ਵਿਚਾਰ ਵਿਚਾਰ ਕੇ ਇਹੀ ਤੱਤ ਕਢਦੇ ਨੇ।

**ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੇ ਸੁਹੇਲੇ ਲੋਕ॥**

ਜਦ ਉਸ ਦੀ ਕ੍ਰਿਪਾ ਹੋ ਜਾਂਦੀ ਹੈ ਤੇ ਅਸੀਂ ਆਪਣੀ ਪਾਤਰਤਾ ਜੁਟਾ ਲੈਂਦੇ ਹਾਂ। ਫਿਰ ਉਸਦੇ ਸਿਮਰਨ ਦੇ ਨਾਲ ਮੰਗਾਂ ਤੋਂ ਖਾਹਿਸ਼ਾਂ ਤੋਂ ਮੁਕਤੀ ਮਿਲ ਜਾਂਦੀ ਏ।

**ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥**

ਬਿਨਾਂ ਹਰੀ ਦੇ ਸਿਮਰਨ ਤੋਂ ਜਿਤਨਾ ਧਾਰਮਿਕ ਆਚਰਣ ਹੈ, ਧਾਰਮਿਕ ਜਿਤਨਾ ਕਰਮ ਕਾਂਡ ਹੈ, ਪ੍ਰਮਾਤਮਾ ਦੀ ਯਾਦ ਅੰਦਰ ਨਹੀਂ ਚਲਦੀ। ਮਾਲਾ ਫੇਰ ਰਿਹਾ ਹੈ, ਜਪ ਕਰ ਰਿਹਾ, ਦਾਨ ਕਰ ਰਿਹਾ, ਸੇਵਾ ਕਰ ਰਿਹਾ ਹੈ। ਸੇਵਾ ਵੀ ਅਗਰ ਪੂਰੀ ਇਕਾਗਰਤਾ ਤੇ ਧਿਆਨ ਨਾਲ ਹੋਵੇ, ਸੇਵਾ ਵੀ ਜੋੜ ਦਿੰਦੀ ਹੈ।

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥** (ਅੰਕ 423)

ਜਿਤਨੇ ਆਚਾਰ ਵਿਵਹਾਰ ਨੇ ਧਾਰਮਿਕ ਆਚਰਣ ਨੇ, ਬਈ ਇਹ ਜਪ ਕਰਦਾ ਹੈ, ਤਪ ਕਰਦਾ ਹੈ,' ਸੇਵਾ ਕਰਦਾ ਹੈ, ਦਾਨ ਕਰਦਾ ਹੈ, ਪੁੰਨ ਕਰਦਾ ਹੈ, ਸਤਸੰਗ ਕਰਦਾ ਹੈ। ਦੋਵੇਂ ਵਕਤ ਜਾਂਦਾ ਹੈ। ਮਹਾਰਾਜ ਕਹਿੰਦੇ ਨੇ ਬਿਨਾਂ ਉਸ ਦੀ ਯਾਦ ਤੋਂ ਸਭ ਫਜ਼ੂਲ ਨੇ ਅਜਾਈਂ ਨੇ, ਐਵੇਂ ਨੇ।

**ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥**

ਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਸਿਮਰਨ ਪ੍ਰਾਪਤ ਹੋਇਆ ਉਹਦੀ ਯਾਦ ਪ੍ਰਾਪਤ ਹੋਈ। ਉਹ ਦੀ ਮੰਗ ਜਿਹੜੀ ਪ੍ਰਭੂ ਦੀ ਸੀ ਪੂਰੀ ਹੋਈ। ਦੋਵੇਂ ਸੁਹੇਲੇ ਲੋਕ ਹੋ ਗਏ। ਇਥੇ ਪਦਾਰਥਾਂ ਦੀ ਮੰਗ ਸ਼ਾਂਤ ਹੋ ਗਈ। ਅਗਾਂਹ ਚਲ ਕੇ ਪ੍ਰਮਾਤਮਾ ਦਾ ਮਿਲਨਾ ਨਸੀਬ ਹੋ ਗਿਆ। ਲੋਕ ਤੋਂ ਪਰੇ ਪਰਲੋਕ, ਸਰੀਰ ਤੋਂ ਪਰੇ ਆਤਮਾ। ਆਤਮਿਕ ਅਨੰਦ ਮਿਲ ਗਿਆ ਐਸੀ ਰਹਿਮਤ ਕਰ ਦਿੱਤੀ।

* * *

# ਮਨੁਖ ਦੀਆਂ ਮੰਗਾਂ

## ਧਨਾਸਰੀ ਮਹਲਾ ੫

ਮਾਂਗਉ ਰਾਮ ਤੇ ਸਭਿ ਥੋਕ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥ਰਹਾਉ॥ ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ॥ ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥ ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥ ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥

(ਅੰਕ 682)

ਇਹ ਮਹਾਨ ਵਾਕ, ਧਨਾਸਰੀ ਰਾਗ ਵਿਚ ਪੰਜਵੇਂ ਗੁਰੂ ਨਾਨਕ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਅਜ਼ੀਮ ਰਚਨਾ ਹੈ। ਪਹਿਲੀ ਪੰਗਤੀ ਤੋਂ ਖੁਲਾਸਾ ਕਰਨ ਦਾ ਨਿਮਾਣਾ ਯਤਨ ਕਰਾਂ। **ਮਾਂਗਉ ਰਾਮ ਤੇ ਸਭ ਥੋਕ॥** ਥੋਕ ਕਹਿੰਦੇ ਨੇ ਪਦਾਰਥਾਂ ਨੂੰ। ਮੈਂ ਸਾਰੇ ਪਦਾਰਥ, ਸ਼ਬਦ ਹੈ **ਸਭਿ**, ਸਾਰੇ ਪਦਾਰਥ, ਮੈਂ ਸਾਰੇ ਪਦਾਰਥ, ਹੇ ਰਾਮ ! ਤੈਥੋਂ ਮੰਗਦਾ ਹਾਂ। ਬਸ ਇਨ੍ਹਾਂ ਹੀ ਬੋਲਾਂ ਨੂੰ ਆਧਾਰ ਬਣਾ ਕੇ ਕੁਝ ਖੁਲਾਸਾ ਰਖਾਂ। ਜੋ ਸਾਡੇ ਸਰੀਰ ਦੇ ਅੰਦਰ ਪਾਣੀ ਹੈ ਇਸਦਾ ਬਾਹਰ ਦੇ ਪਾਣੀ ਨਾਲ ਸੰਬੰਧ ਹੈ। ਅਗਰ ਬਾਹਰ ਪਾਣੀ ਨਹੀਂ ਹੈ, ਸਰੋਵਰ ਦੇ ਵਿਚ, ਦਰਿਆ ਦੇ ਵਿਚ, ਨਲਕੇ ਦੇ ਵਿਚ, ਘਰ ਦੇ ਵਿਚ, ਫਿਰ ਇਹ ਸਾਡਾ ਸਰੀਰ ਨਹੀਂ ਹੋ ਸਕਦਾ। ਸਾਡੇ ਅੰਦਰ ਦੀ ਪਵਨ ਦਾ, ਬਾਹਰ ਦੀ ਪਵਨ ਨਾਲ ਜੋ ਬਾਹਰ ਵਿਆਪਕ ਹੈ, ਸੰਬੰਧ ਹੈ। ਅਗਰ ਬਾਹਰ ਪਵਨ ਨਾ ਹੋਵੇ ਫਿਰ ਸਾਡੇ ਅੰਦਰ ਇਹ ਪਵਨ ਨਹੀਂ ਹੋ ਸਕਦੀ। ਸਾਡੇ ਸਰੀਰ ਦੀ ਅਗਨੀ ਦਾ, ਬਾਹਰ ਦੀ ਅਗਨ ਨਾਲ ਬਹੁਤ ਗਹਿਰਾ ਸੰਬੰਧ ਹੈ। ਅਗਰ ਬਾਹਰ ਸੂਰਜ ਠੰਡਾ ਪੈ ਜਾਏ ਤੇ ਇਹ ਸਰੀਰ ਠੰਡਾ ਹੋ ਜਾਏਗਾ। ਆਖ਼ਰ ਮੁਰਦੇ ਦੀ ਪਹਿਚਾਨ ਇਹੀ ਹੁੰਦੀ ਹੈ, ਹੱਥ ਪੈਰ ਠੰਡੇ ਹੋ ਗਏ। ਭਾਵੇਂ ਸਰੀਰ ਵਿਚ ਅਗਨ ਹੈ ਔਰ ਇਸ ਦਾ ਕੇਂਦਰ ਬਾਹਰ ਹੈ ਸੂਰਜ। ਭਾਵੇਂ ਸਰੀਰ ਵਿਚ ਪਾਣੀ ਹੈ ਪਰ ਪਾਣੀ

ਦਾ ਕੇਂਦਰ ਸਾਗਰ, ਬਾਹਰ ਹੈ। ਇਸ ਆਧਾਰ ਤੇ, ਸਰੀਰ ਦਾ ਜੀਵਨ ਸਾਰੇ ਦਾ ਸਾਰਾ ਬਾਹਰ ਮੁਖੀ ਹੈ। ਇਸ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਬਾਹਰੋਂ ਹੁੰਦੀ ਹੈ। ਇਕ ਸਾਡਾ ਦੂਜਾ, ਸੂਖਸ਼ਮ ਸਰੀਰ ਹੈ, ਜੋ ਇਸ ਸਰੀਰ ਦੇ ਅੰਦਰ ਹੈ। ਜਿਸਨੂੰ ਜੀਵ ਆਤਮਾ ਕਹਿੰਦੇ ਨੇ। ਉਸ ਦੀਆਂ ਲੋੜਾਂ ਦੀ ਪੂਰਤੀ ਅੰਦਰੋਂ ਹੀ ਹੁੰਦੀ ਹੈ, ਬਾਹਰੋਂ ਨਹੀਂ। ਇਸ ਤੋਂ ਇਹ ਸਪਸ਼ਟ ਹੋ ਗਿਆ ਕਿ ਕੁਝ ਸਾਡਾ ਜੀਵਨ ਐਸਾ ਹੈ ਜੋ ਬਾਹਰ ਹੈ, ਕੁਛ ਸਾਡਾ ਜੀਵਨ ਐਸਾ ਹੈ, ਜੋ ਅੰਦਰ ਹੈ। ਸੰਸਾਰ ਤੇ ਨਿਗਾਹ ਮਾਰੀਏ, ਬਹੁਤਾਤ ਵਿਚ ਕੁਛ ਐਸੇ ਨੇ, ਜੋ ਬਾਹਰੋਂ ਤੇ ਜੀ ਰਹੇ ਨੇ ਅੰਦਰੋਂ ਮੁਰਦਾ ਨੇ। ਟਾਵੇਂ ਟਾਵੇਂ ਐਸੇ ਨੇ, ਅੰਦਰੋ ਤੇ ਜੀ ਰਹੇ ਨੇ, ਬਾਹਰੋਂ ਮੁਰਦਾ ਨੇ। ਵਿਰਲਾ ਕੋਈ ਐਸਾ ਹੈ ਬਾਹਰੋਂ ਵੀ ਜੀ ਰਿਹਾ ਹੈ ਅੰਦਰੋਂ ਵੀ ਜੀ ਰਿਹਾ ਹੈ। ਹੁਣ ਫਿਰ ਮੈਂ ਇਸ ਤਰ੍ਹਾਂ ਖੋਲ੍ਹਾਂ, ਸਵਾਸ ਅੰਦਰ ਗਈ, ਸਵਾਸ ਗਿਰਾਸ ਇਸ ਨੂੰ ਕਹਿੰਦੇ ਨੇ। ਅੰਦਰ ਗਿਰਾਸ, ਬਾਹਰ ਸਵਾਸ। ਜੈਸੇ ਸਵਾਸ ਅੰਦਰ ਗਏ, ਗਿਰਾਸ ਬਣੀ, ਹੁਣ ਮੈਂ ਇਸਨੂੰ ਅੰਦਰ ਹੀ ਰੋਕਣਾ ਚਾਹਵਾਂ ਬਾਹਰ ਨਹੀਂ ਕਢਣਾ, ਇਹ ਦੇਹੀ ਨਹੀਂ ਰਹੇਗੀ, ਅਤੇ ਮੈਂ ਵੀ ਨਹੀਂ ਹੋ ਸਕਦਾ। ਇਹ ਅੰਦਰ ਵੀ ਜਾਣੀ ਚਾਹੀਦੀ ਹੈ, ਬਾਹਰ ਵੀ ਆਉਣੀ ਚਾਹੀਦੀ ਹੈ। ਐਸਾ ਪ੍ਰਭੂ ਨੇ ਨਿਯਮ ਬਣਾਇਆ ਹੈ।

ਐਸਾ ਦੇਖਣ ਵਿਚ ਆਇਆ ਹੈ ਕੁਛ ਇਕ ਨੇ ਅੰਦਰ ਰੋਕਣ ਦਾ ਯਤਨ ਕੀਤਾ ਹੈ, ਪ੍ਰਾਣਾਯਮ ਯਾ ਜੀਵਆਤਮਾ ਦੀ ਸੰਭਾਲ ਕੀਤੀ। ਇਹ ਵਿਚਾਰੇ ਬਾਹਰੋਂ ਮੁਹਤਾਜ ਹੋ ਗਏ, ਭਿਖਸ਼ੂ ਬਣ ਗਏ, ਭਿਖਾਰੀ ਬਣ ਗਏ, ਮੰਗ ਕੇ ਗੁਜ਼ਾਰਾ ਕਰਨਾ ਪਿਆ। ਕੋਈ ਅੰਦਰ ਚਾਹੀਦਾ ਹੈ ਸਵਾਸ, ਬਾਹਰ ਦੀ ਸਾਨੂੰ ਫਿਕਰ ਨਹੀਂ ਹੈ। ਪਰ ਕੌਣ ਦਸੇ ਪ੍ਰਮਾਤਮਾ ਨੇ ਜੀਵਨ ਐਸਾ ਬਣਾਇਆ ਹੈ, ਕੁਛ ਬਾਹਰ ਹੈ, ਕੁਛ ਅੰਦਰ ਹੈ। ਜਿਨ੍ਹਾਂ ਨੇ ਸਿਰਫ ਬਾਹਰ ਦੀ ਫਿਕਰ ਕੀਤੀ, ਪਦਾਰਥ ਹੀ ਚਾਹੀਦੇ ਨੇ ਉਹ ਅੰਦਰੋਂ ਮੁਰਦਾ ਹੋ ਗਏ। ਜੋ ਨਿਰਾਕਾਰ ਦੇ ਰੂਪ ਵਿਚ ਅੰਦਰ ਪ੍ਰਮਾਤਮਾ ਹੈ ਉਹੀ ਤੇ ਅਕਾਰ ਦੇ ਰੂਪ ਵਿਚ ਬਾਹਰ ਪਦਾਰਥ ਹੈ। ਪਦਾਰਥ ਤੇ ਪ੍ਰਮਾਤਮਾ ਦਾ ਅੰਤਰਾ ਨਾ ਸਮਝਣਾ। ਗੁਰੂ ਘਰ ਦੇ ਵਿਚ ਇਹ ਅੰਤਰਾ ਨਹੀਂ ਹੈ। ਜੋ ਨਿਰਾਕਾਰ ਦੇ ਰੂਪ ਵਿਚ ਪ੍ਰਮਾਤਮਾ ਹੈ ਉਹ ਆਕਾਰ ਦੇ ਰੂਪ ਵਿਚ ਪਦਾਰਥ ਹੈ। ਜੋ ਨਿਰਾਕਾਰ ਦੇ ਰੂਪ ਵਿਚ ਨਿਰੰਕਾਰ ਹੈ, ਉਹ ਆਕਾਰ ਦੇ ਰੂਪ ਵਿਚ ਸੰਸਾਰ ਹੈ। ਸੰਸਾਰ ਛੋੜਾਂਗੇ, ਪਦਾਰਥ ਛੋੜਾਂਗੇ ਇਹ ਬਾਹਰ ਦਾ ਜੀਵਨ, ਇਹ ਤਨ ਮੁਹਤਾਜ਼ ਹੋ ਜਾਏਗਾ। ਭਿਖਾਰੀ ਹੋ ਜਾਏਗਾ ਭਿਖਸ਼ੂ ਹੋ ਜਾਏਗਾ। ਬਾਹਰ ਦੀ ਫਿਕਰ, ਜੈਨ ਧਰਮ ਦੇ ਬਾਨੀ ਤੇ ਮਹਾਤਮਾ ਬੁਧ ਨੇ ਛੋੜ ਦਿਤੀ। ਹੋਇਆ ਕੀ ? ਦੁਆਰੇ ਦੁਆਰੇ ਭਿਖਸ਼ਾ ਮੰਗ ਕੇ ਗੁਜ਼ਾਰਾ ਕਰਨਾ ਪਿਆ। ਇਹ ਵਿਅਕਤੀਗਤ ਧਰਮ ਹੋ ਸਕਦਾ ਹੈ ਸਮੂਹਕ ਨਹੀਂ,

ਸਮਾਜਿਕ ਧਰਮ ਨਹੀਂ ਹੋ ਸਕਦਾ ਕਿਉਂ ? ਅਗਰ ਸਾਰੇ ਹੀ ਮੰਗਣ ਲਗ ਪੈਣ, ਫਿਰ ਦੇਵੇਗਾ ਕੌਣ। ਕੋਈ ਦੇਣ ਵਾਲਾ ਵੀ ਤੇ ਚਾਹੀਦਾ ਹੈ ਨਾ। ਸਿਰਫ ਅੰਦਰ ਦੀ ਫਿਕਰ ਕੀਤੀ, ਬਾਹਰ ਦੀ ਨਹੀਂ। ਬਹੁਤ ਸਾਰੀ ਦੁਨੀਆਂ ਨੇ ਬਾਹਰ ਦੀ ਫਿਕਰ ਕੀਤੀ ਅੰਦਰ ਦੀ ਨਹੀਂ। ਗੁਰਬਾਣੀ ਕਹਿੰਦੀ ਹੈ :—

**ਬਾਹਰਿ ਭੀਤਰਿ ਏਕੋ ਜਾਨਹੁ ਇਹ ਗੁਰ ਗਿਆਨੁ ਬਤਾਈ।।**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ।।**

(ਅੰਕ 684)

ਇਹ ਇਕ ਭਰਮ ਹੈ ਕਿ ਪ੍ਰਮਾਤਮਾ ਅੰਦਰ ਹੈ ਬਾਹਰ ਨਹੀਂ। ਬਾਹਰ ਹੈ ਅੰਦਰ ਨਹੀਂ। ਜਿਸ ਤਰ੍ਹਾਂ ਗੁਰੂ ਸਾਹਿਬ ਕਹਿੰਦੇ ਨੇ :—

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ।।**

(ਅੰਕ 700)

ਕੁਛ ਕਹਿੰਦੇ ਨੇ ਸਭ ਕੁਛ ਬਾਹਰ ਹੀ ਹੈ। ਕੁਛ ਕਹਿੰਦੇ ਨੇ ਅੰਦਰ ਹੈ, ਅੰਦਰ ਹੈ। ਪਰ ਸਤਿਗੁਰ, ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਫਰਮਾਨ ਕਰਦੇ ਨੇ :—

**ਬਾਹਰਿ ਭੀਤਰਿ ਏਕੋ ਜਾਨਹੁ...।।**

ਬਾਹਰ ਤੇ ਅੰਦਰ ਇਕੋ ਹੀ ਜਾਣੋ। ਜੋ ਬਾਹਰ ਪਦਾਰਥ ਦੇ ਰੂਪ ਵਿਚ ਹੈ ਉਹੀ ਅੰਦਰ ਪ੍ਰਮਾਤਮਾ ਦੇ ਰੂਪ ਵਿਚ ਹੈ। ਜੋ ਬਾਹਰ ਪਰਵਾਰ ਦੇ ਰੂਪ ਵਿਚ ਹੈ ਉਹੀ ਅੰਦਰ ਨਿਰੰਕਾਰ ਦੇ ਰੂਪ ਵਿਚ ਹੈ। ਯਾ ਇੰਝ ਕਹਿ ਲਉ ਜੋ ਬਾਹਰ ਧਨ ਦੇ ਰੂਪ ਵਿਚ ਹੈ, ਉਹੀ ਅੰਦਰ ਧਰਮ ਦੇ ਰੂਪ ਵਿਚ ਹੈ। ਬਾਹਰ ਦਾ ਜੀਵਨ ਧਨ ਦੇ ਬਿਨਾਂ ਨਹੀਂ ਚਲੇਗਾ। ਅੰਦਰ ਦਾ ਜੀਵਨ ਧਰਮ ਤੋਂ ਬਿਨਾਂ ਨਹੀਂ ਚਲੇਗਾ। ਇਸ ਨੂੰ ਗਹਿਰਾਈ ਨਾਲ ਲੈਣਾ। ਬਾਹਰ ਦੀ ਸਾਰੀ ਜ਼ਿੰਦਗੀ ਧਨ ਤੇ ਖੜੀ ਹੈ। ਹੁਣ ਮੈਂ ਇਸ ਪੰਗਤੀ ਨੂੰ ਲਵਾਂ :—

**ਮਾਂਗਉ ਰਾਮ ਤੇ ਸਭਿ ਥੋਕ।।**

ਮਨੁੱਖ ਦਾ ਹਿਰਦਾ ਕਿਸੇ ਵਕਤ ਵੀ ਅਮੰਗ ਨਹੀਂ ਹੋ ਸਕਦਾ। ਹਰ ਵਕਤ ਮੰਗਦਾ ਹੈ। ਉਠਦਿਆਂ ਬੈਠਦਿਆਂ ਸੌਂਦਿਆਂ ਜਾਗਦਿਆਂ, ਮਨੁੱਖ ਦੇ ਮਨ ਵਿਚ ਖਾਹਿਸ਼ਾਂ ਚਲਦੀਆਂ ਹਨ। ਖਾਹਿਸ਼ ਦਾ ਮਤਲਬ ਕੀ ਹੈ? ਕੁਝ ਖਾਹਿਸ਼ ਹੈ, ਕੁਝ ਚਾਹੀਦਾ ਹੈ। ਕੋਈ ਲੋੜ ਹੈ, ਕੋਈ ਮੰਗ ਹੈ। ਭਰਥਰੀ ਤੇ ਕਿਹਾ ਕਰਦੇ ਸਨ, ਮਨੁੱਖ ਚਾਲੀ ਦਿਨ ਰੋਟੀ ਤੋਂ ਬਿਨਾਂ ਵੀ ਰਹਿ ਸਕਦਾ ਹੈ। ਮਨੁੱਖ ਚਾਰ ਦਿਨ

ਪਾਣੀ ਤੋਂ ਬਿਨਾਂ ਵੀ ਰਹਿ ਸਕਦਾ ਹੈ ਔਰ ਮਨੁੱਖ 8 ਦਿਨ ਸਵਾਸਾਂ ਤੋਂ ਬਿਨਾਂ ਵੀ ਰਹਿ ਸਕਦਾ ਹੈ, ਕਿਉਂਕਿ ਪ੍ਰਾਣਾਯਮ ਦੀ ਉਹ ਸਾਧਨਾ ਕਰਦਾ ਸੀ। ਪ੍ਰਾਣਾਂ ਨੂੰ ਉਹ ਰੋਕ ਲੈਂਦਾ ਸੀ, ਸਵਾਸਾਂ ਨੂੰ ਰੋਕ ਲੈਂਦਾ ਸੀ। ਉਸਦਾ ਕਹਿਣਾ ਠੀਕ ਹੈ। ਭਾਵੇਂ ਅਜ ਦੀ ਇਹ ਨਵੀਨ ਸਾਇੰਸ ਐਸਾ ਕਹਿੰਦੀ ਹੈ। ਰੋਟੀ ਤੋਂ ਬਿਨਾਂ ਇਕ ਰਿਸ਼ਟ ਪੁਸ਼ਟ ਸਰੀਰ 90 ਦਿਨਾਂ ਤਕ ਰਹਿ ਸਕਦਾ ਹੈ। ਦੁਨੀਆਂ ਵਿਚ ਜਿਨ੍ਹਾਂ ਨੇ ਮਰਨ ਵਰਤ ਰਖੇ ਨੇ। ਕੋਈ 74 ਦਿਨ ਤਕ ਜ਼ਿੰਦਾ ਰਿਹਾ ਹੈ, ਕੋਈ 72 ਦਿਨਾਂ ਤਕ। ਐਸਾ ਰਿਕਾਰਡ ਹੈ। ਪਰ ਨਵੀਨ ਖੋਜ ਕੁਝ ਐਸਾ ਕਹਿੰਦੀ ਹੈ ਮਨੁੱਖ 90 ਦਿਨ, ਤਿੰਨ ਮਹੀਨੇ ਰੋਟੀ ਤੋਂ ਬਿਨਾਂ ਰਹਿ ਸਕਦਾ ਹੈ। ਪਰ ਭਰਥਰੀ ਐਸਾ ਕਹਿੰਦੇ ਨੇ ਇਕ ਮਨੁੱਖ 40 ਦਿਨ ਰੋਟੀ ਤੋਂ ਬਿਨਾਂ ਰਹਿ ਸਕਦਾ ਹੈ ਚਾਲੀ ਦਿਨ ਇਸ ਦਾ ਤਿਆਗ ਕਰ ਸਕਦਾ ਹੈ। ਇਸ ਤੋਂ ਬਾਅਦ ਨਹੀਂ ਕਰ ਸਕਦਾ। ਮੌਤ ਹੋ ਜਾਏਗੀ, ਭੁਖਾ ਮਰ ਜਾਏਗਾ। ਮਨੁੱਖ ਚਾਰ ਦਿਨ ਪਾਣੀ ਦਾ ਤਿਆਗ ਵੀ ਕਰ ਸਕਦਾ ਹੈ। ਇਸ ਤੋਂ ਜ਼ਿਆਦਾ ਨਹੀਂ ਕਰ ਸਕਦਾ। ਅੰਦਰ ਗਰਮੀ ਇਤਨੀ ਵਧ ਜਾਏਗੀ ਕਿ ਮੌਤ ਹੋ ਜਾਏਗੀ। ਮਨੁੱਖ ਅਠ ਦਿਨ ਸਵਾਸਾਂ ਤੋਂ ਬਿਨਾਂ ਵੀ ਰਹਿ ਸਕਦਾ ਹੈ। ਜਿਨ੍ਹਾਂ ਨੇ ਤਜ਼ਰਬੇ ਕੀਤੇ ਨੇ ਪ੍ਰਾਣਾਯਮ ਦੇ ਉਹ ਅੱਠ ਅੱਠ ਦਿਨ ਸਵਾਂਸਾਂ ਤੋ ਬਿਨਾਂ ਰਹੇ। ਕਈਆਂ ਦੀ ਇਸ ਪਖ ਵਿਚ ਲੰਬੀ ਸਾਧਨਾ ਵੀ ਹੈ। ਅੱਠ ਦਿਨ ਸਵਾਸਾਂ ਤੋਂ ਬਿਨਾਂ ਵੀ ਰਹਿ ਸਕਦਾ ਹੈ।

ਮੈਨੂੰ ਕੁਝ ਪ੍ਰਾਚੀਨ ਗ੍ਰੰਥ ਪੜ੍ਹਨ ਨੂੰ ਮਿਲੇ। ਬਈ ਸੱਪ ਜਿਨ੍ਹਾਂ ਨੂੰ ਡੰਗ ਮਾਰ ਜਾਂਦਾ ਹੈ ਕੋਬਰਾ ਨਾਗ, ਆਮ ਲੋਕੀਂ ਸਮਝਦੇ ਨੇ ਇਹ ਮਰ ਗਿਆ ਹੈ ਕਿਉਂਕਿ ਸਵਾਸ ਨਹੀਂ ਚਲਦੇ। ਪਰ ਪ੍ਰਾਚੀਨ ਆਯੁਰਵੇਦ ਗ੍ਰੰਥ ਕਹਿੰਦੇ ਨੇ ਸੱਪ ਦਾ ਡੰਗਿਆ ਹੋਇਆ ਅੱਠ ਦਿਨ ਨਹੀਂ ਮਰਦਾ। ਅੱਠ ਦਿਨ ਜਿੰਦਾ ਰਹਿੰਦਾ ਹੈ। ਇਸ ਕਰਕੇ ਪੁਰਾਣੇ ਸਮੇਂ ਵਿਚ ਅੱਠ ਦਿਨ ਤਕ ਉਪਚਾਰ ਕਰਦੇ ਰਹਿੰਦੇ ਸਨ, ਮਤਾਂ ਕਿਧਰੇ ਸਵਾਸ ਚਲ ਪੈਣ ਔਰ ਐਸਾ ਹੋਇਆ ਹੈ ਕਿਧਰੇ ਕਿਧਰੇ, ਸਵਾਸ ਚਲ ਪਏ ਸਨ। ਇਹ ਕੋਈ ਅਤ ਕਥਨੀ ਨਹੀਂ ਕਰਿ ਰਿਹਾ। ਉਸ ਤੋਂ ਇਕ ਗਲ ਸਪਸ਼ਟ ਹੋ ਗਈ ਕਿ ਅੱਠ ਦਿਨ ਮਨੁੱਖ ਸਵਾਸਾਂ ਤੋਂ ਬਿਨਾਂ ਵੀ ਰਹਿ ਸਕਦਾ ਹੈ। ਚਾਰ ਦਿਨ ਮਨੁੱਖ ਪਾਣੀ ਤੋਂ ਬਿਨਾਂ ਵੀ ਰਹਿ ਸਕਦਾ ਹੈ। ਚਾਲੀ ਦਿਨ ਮਨੁੱਖ ਰੋਟੀ ਤੋਂ ਬਿਨਾਂ ਵੀ ਰਹਿ ਸਕਦਾ ਹੈ। ਪਰ ਮੰਗ ਤੋਂ ਬਿਨਾਂ, ਖਾਹਿਸ਼ ਤੋਂ ਬਿਨਾਂ ਇਕ ਦਿਨ ਵੀ ਨਹੀਂ ਰਹਿ ਸਕਦਾ। ਖਾਹਿਸ਼ ਤੋਂ ਬਿਨਾਂ ਇਕ ਸੈਕੰਡ ਵੀ ਨਹੀਂ ਰਹਿ ਸਕਦਾ। ਖਾਹਿਸ਼ ਹਰ ਵਕਤ ਚਲਦੀ ਹੈ, ਫਿਰ ਇਸ ਤੋਂ ਹੀ ਨਿਰਣਾ ਹੋਵੇਗਾ ਕਿ ਮਨੁੱਖ ਕੀ ਹੈ ? ਤੇ ਕਿਸ ਤਰ੍ਹਾਂ ਨਾਪਾਂਗੇ ਉਹ ਹੈ ਇਸ ਦੀ ਮੰਗ ਕੀ ਹੈ, ਇਸਦੀ ਚਾਹਤ ਕੀ ਹੈ। ਮਨੁੱਖ ਨੂੰ ਕਿਸ ਤਰ੍ਹਾਂ ਨਾਪਾਂਗੇ, ਰੰਗ ਰੂਪ ਤੋਂ, ਕਤਈ ਨਹੀਂ, ਉਸਦੇ ਕਪੜਿਆਂ ਤੋਂ, ਕਤਈ ਨਹੀਂ। ਉਸਦੇ ਮਜ਼ਹਬ

ਤੋਂ। ਹਰ ਮਜ਼ਹਬ ਦੇ ਵਿਚ ਚੰਗੇ ਮਨੁੱਖ ਵੀ ਹੁੰਦੇ ਨੇ। ਹਰ ਮਜ਼ਹਬ ਵਿਚ ਮਾੜੇ ਮਨੁੱਖ ਵੀ ਹੁੰਦੇ ਨੇ। ਫਿਰ ਮਨੁੱਖ ਨੂੰ ਕਿਸ ਤਰ੍ਹਾਂ ਨਾਪਾਂਗੇ ਕਿ ਇਹ ਚੰਗਾ ਹੈ, ਮਹਾਨ ਹੈ। ਅਨੁਭਵੀ ਗਿਆਨੀ ਐਸਾ ਕਹਿੰਦੇ ਨੇ ਉਸ ਦੀਆਂ ਮੰਗਾਂ ਤੋਂ ਪਤਾ ਚਲੇਗਾ ਕਿ ਇਹ ਚੰਗਾ ਹੈ ਕਿ ਮਾੜਾ ਹੈ। ਉਸ ਦੀਆਂ ਖਾਹਿਸ਼ਾਂ ਤੋਂ ਪਤਾ ਚਲੇਗਾ। ਮਨੁੱਖ ਕੀ ਹੈ, ਵੇਖੋ ਉਸਦੀ ਖਾਹਿਸ਼ ਕੀ ਹੈ। ਮਨੁੱਖ ਕੀ ਹੈ, ਇਸ ਦੀ ਮੰਗ ਕੀ ਹੈ। 24 ਘੰਟੇ ਹਰ ਵਕਤ ਅੰਦਰ ਮੰਗ ਚਲਦੀ ਹੈ। ਇਸ ਵਾਸਤੇ ਆਮ ਇਕ ਪੰਜਾਬੀ ਦਾ ਮੁਹਵਰਾ ਵੀ ਪ੍ਰਚਲਿਤ ਹੈ।

*ਜਬ ਲਗ ਸੁਆਸ ਤਬ ਲਗ ਆਸ।*

ਆਸ ਤੇ ਸੁਆਸ ਦੋਵੇਂ ਇਕੱਠੇ ਹੀ ਚਲਦੇ ਨੇ। ਸੁਆਸ ਚਲਦੇ ਨੇ ਆਸ ਚਲਦੀ ਹੈ। ਸੁਆਸ ਚਲਦੇ ਨੇ ਮੰਗ ਚਲਦੀ ਹੈ। ਮਨੁੱਖ ਦਾ ਹਿਰਦਾ ਅਮੰਗ ਨਹੀਂ ਹੋ ਸਕਦਾ। ਮਨੁੱਖ ਦਾ ਮਨ ਖਾਹਿਸ਼ਾਂ ਤੋਂ ਰਹਿਤ ਨਹੀਂ ਹੁੰਦਾ। ਹਰ ਵਕਤ ਮੰਗ ਅੰਦਰ ਚਲਦੀ ਹੈ। ਹਰ ਵਕਤ ਖਾਹਿਸ਼ਾਂ ਅੰਦਰ ਚਲਦੀਆਂ ਨੇ। ਇਨ੍ਹਾਂ ਖਾਹਿਸ਼ਾਂ ਤੋਂ ਪਤਾ ਚਲੇਗਾ ਕਿ ਇਹ ਮਨੁੱਖ ਟੋਟਲੀ (Totally) ਸੰਸਾਰੀ ਹੈ ਯਾ ਭਗਤ ਹੈ। ਯਾ ਇਹ ਮਨੁੱਖ ਦੋਨੋਂ ਹੈ। ਇਹ ਸੰਸਾਰੀ ਵੀ ਹੈ, ਇਹ ਭਗਤ ਵੀ ਹੈ। ਇਹ ਗ੍ਰਿਹਸਤੀ ਵੀ ਹੈ, ਇਹ ਭਗਤ ਵੀ ਹੈ। ਇਹ ਕਿਸ ਤਰ੍ਹਾਂ ਨਾਪਾਂਗੇ, ਕਿਸ ਤਰ੍ਹਾਂ ਤੋਲਾਂਗੇ ਉਸ ਦੀ ਮੰਗ ਬਾਰੇ, ਉਸ ਦੀਆਂ ਖਾਹਿਸ਼ਾਂ ਬਾਰੇ। ਅਗਰ ਇਸ ਦੀਆਂ ਸਾਰੀਆਂ ਮੰਗਾਂ ਬਾਹਰ ਮੁਖੀ ਨੇ, ਤੇ ਇਹ ਮਨੁੱਖ ਬਾਹਰ ਮੁਖੀ ਹੈ ਸੰਸਾਰੀ ਹੈ। ਬਿਲਕੁਲ ਸੰਸਾਰੀ ਹੈ। ਇਸ ਦੀ ਕਿਸੇ ਵੀ ਮੰਗ ਦਾ ਅੰਦਰ ਸੰਬੰਧ ਨਹੀਂ ਹੈ। ਹਰ ਤਰ੍ਹਾਂ ਦੀ ਮੰਗ ਬਾਹਰ ਦੀ ਹੈ। ਸਾਰੀਆਂ ਮੰਗਾਂ ਦਾ ਕੇਂਦਰ ਕੀ ਮੰਨਦੇ ਨੇ ਬਾਹਰ ਧਨ ਹੈ ਅੰਦਰ ਪ੍ਰਮਾਤਮਾ ਹੈ। ਸ਼ਾਂਤੀ ਚਾਹੀਦਾ ਹੈ, ਸਕੂਨ ਚਾਹੀਦਾ ਹੈ, ਮਹਾਂ ਰਸ ਚਾਹੀਦਾ ਹੈ, ਅਨੰਦ ਚਾਹੀਦਾ ਹੈ, ਪ੍ਰਕਾਸ਼ ਚਾਹੀਦਾ ਹੈ। ਇਹ ਮੰਗ ਅੰਦਰ ਦੀ ਹੈ ਇਨ੍ਹਾਂ ਸਾਰੀਆਂ ਮੰਗਾਂ ਦਾ ਕੇਂਦਰ ਹੈ, ਪ੍ਰਮਾਤਮਾ। ਪ੍ਰਮਾਤਮਾ ਹੈ ਤੋਂ ਫਿਰ ਰਸ ਵੀ ਹੈ। ਪ੍ਰਮਾਤਮਾ ਹੈ ਤੋਂ ਫਿਰ ਅਨੰਦ ਵੀ ਹੈ। ਪ੍ਰਮਾਤਮਾ ਹੈ ਤੇ ਫਿਰ ਖੇੜਾ ਵੀ ਹੈ, ਖੁਸ਼ੀ ਵੀ ਹੈ। ਪ੍ਰਮਾਤਮਾ ਹੈ ਤੇ ਫਿਰ ਪ੍ਰਕਾਸ਼ ਵੀ ਹੈ। ਚਾਨਣਾ ਵੀ ਹੈ।

ਧਨ ਹੈ ਤੇ ਫਿਰ ਪਦਾਰਥ ਵੀ ਹੈਗੇ ਨੇ। ਧੰਨ ਹੈ ਤੇ ਚੰਗਾ ਮਕਾਨ ਵੀ ਹੈ, ਧਨ ਹੈ ਤੇ ਚੰਗੇ ਕਪੜੇ ਵੀ ਨੇ। ਧਨ ਹੈ ਤੇ ਘਰ ਦੇ ਵਿਚ ਚੰਗਾ ਸਾਜੋ ਸਾਮਾਨ ਵੀ ਹੈ। ਧਨ ਦੇ ਨਾਲ ਸਾਰੇ ਪਦਾਰਥ ਚਲੇ ਆਉਂਦੇ ਨੇ, ਪ੍ਰਮਾਤਮਾ ਦੇ ਨਾਲ ਸਾਰੇ ਰਸ ਆ ਜਾਂਦੇ ਨੇ। ਸਾਰਾ ਅਨੰਦ ਆ ਜਾਂਦਾ ਹੈ, ਸਾਰਾ ਚਾਨਣਾ ਆ ਜਾਂਦਾ ਹੈ। ਸਾਰਾ ਪ੍ਰਕਾਸ਼ ਆ ਜਾਂਦਾ ਹੈ। ਪ੍ਰਮਾਤਮਾ ਨਹੀਂ ਤੇ, ਪ੍ਰਕਾਸ਼ ਕਿਥੇ

ਹੈ। ਪ੍ਰਮਾਤਮਾ ਨਹੀਂ, ਤੇ ਅਨੰਦ ਕਿਥੇ ਹੈ। ਪ੍ਰਮਾਤਮਾ ਨਹੀਂ ਤੇ ਮਹਾਂ ਰਸ ਕਿਥੇ ਹੈ। ਇਸੇ ਤਰ੍ਹਾਂ ਧਨ ਹੀ ਨਹੀਂ ਤੇ ਚੰਗਾ ਮਕਾਨ ਕਿਥੇ ਹੈ। ਧਨ ਹੀ ਨਹੀਂ ਤੇ ਚੰਗੇ ਕਪੜੇ ਕਿਥੋਂ। ਧਨ ਹੀ ਨਹੀਂ ਤੇ ਘਰ ਦੇ ਵਿਚ ਚੰਗਾ ਸਾਜੋ ਸਾਮਾਨ ਕਿਥੇ। ਸਾਰੇ ਪਦਾਰਥ ਧਨ ਦੀ ਪਰਕਰਮਾਂ ਕਰਦੇ ਨੇ। ਸਾਰਾ ਅਨੰਦ, ਰਸ, ਖੇੜਾ, ਪ੍ਰਕਾਸ਼ ਪ੍ਰਮਾਤਮਾ ਦੀ ਪਰਕਰਮਾਂ ਕਰਦਾ ਹੈ। ਪ੍ਰਮਾਤਮਾ ਹੀ ਨਹੀਂ ਤੋ ਆਨੰਦ ਕੈਸਾ। ਧਨ ਹੀ ਨਹੀਂ ਫਿਰ ਪਦਾਰਥ ਕਿਥੋਂ ਤੇ ਪਦਾਰਥਾਂ ਦਾ ਸੁਖ ਕਿਥੇ।

ਦੂਸਰਾ ਪਹਿਲੂ। ਪਦਾਰਥਾਂ ਦਾ ਸੁਖ ਸਮਾਜਿਕ ਹੈ। ਘਰ ਦੇ ਇਕ ਵਿਅਕਤੀ ਨੂੰ ਚੰਗਾ ਚੋਖਾ ਧਨ ਮਿਲ ਗਿਆ ਹੈ। ਤੋ ਸਾਰੇ ਦਾ ਸਾਰਾ ਘਰ ਧਨਵਾਨ ਹੋ ਗਿਆ ਹੈ। ਸਮਾਜਿਕ ਹੈ, ਬੜੇ ਧਿਆਨ ਨਾਲ ਪੜ੍ਹਨਾ। ਘਰ ਦਾ ਇਕ ਵਿਅਕਤੀ ਧਨਵਾਨ ਹੋ ਗਿਆ ਹੈ ਤੋ ਪਤਨੀ ਵੀ ਧਨਵਾਨ ਹੋ ਗਈ। ਬੱਚੇ ਵੀ ਧਨਵਾਨ ਹੋ ਗਏ ਨੇ। ਭੈਣ ਵੀ ਧਨਵਾਨ ਹੋ ਗਈ ਭਰਾ ਵੀ ਧਨਵਾਨ ਹੋ ਗਏ। ਧਨ ਸਮਾਜਿਕ ਹੈ ਔਰ ਉਸ ਸੁਖ ਦੇ ਵਿਚ ਸਾਰੇ ਸਾਂਝੀਦਾਰ ਹੋ ਸਕਦੇ ਨੇ। ਸੋਹਣਾ ਮਕਾਨ ਹੈ ਉਸਦੇ ਵਿਚ ਪਤੀ ਵੀ ਰਹਿ ਰਿਹਾ ਹੈ, ਪਤਨੀ ਵੀ ਰਹਿ ਰਹੀ ਹੈ, ਮਾਂ ਬਾਪ ਵੀ ਰਹਿ ਰਹੇ ਨੇ। ਸਮਾਜਿਕ ਹੈ। ਚੰਗਾ ਮਕਾਨ ਤੇ ਧਨ ਨਾਲ ਮਿਲੇਗਾ ਨਾ। ਚੰਗਾ ਮਕਾਨ ਬਣੇਗਾ ਧਨ ਨਾਲ ਬਣੇਗਾ। ਧਨ ਸਮਾਜਿਕ ਹੈ।

ਕਿਸੇ ਨੂੰ ਪ੍ਰਭੂ ਦਾ ਨਾਮ ਮਿਲ ਗਿਆ ਹੈ। ਧਰਮ ਮਿਲ ਗਿਆ ਹੈ। ਇਹ ਸਮਾਜਿਕ ਨਹੀਂ ਹੈ। ਇਹ ਵਿਅਕਤੀਗਤ ਹੈ। ਸਿਰਫ ਇਕ ਮਨੁੱਖ ਨੂੰ ਰਸ ਆ ਰਿਹਾ ਹੈ, ਸਾਰਾ ਘਰ ਬੇਰਸੀ ਨਾਲ ਜੀ ਰਿਹਾ। ਸਿਰਫ ਇਕ ਮਨੁੱਖ ਕੋਲ ਚਾਨਣਾ ਹੈ, ਪ੍ਰਕਾਸ਼ ਹੈ ਸਾਰਾ ਘਰ ਮੂਰਖਤਾ ਵਿਚ ਜੀ ਰਿਹਾ ਹੈ। ਸਿਰਫ ਇਕ ਵਿਅਕਤੀ ਕੋਲ ਪਰਮ ਅਨੰਦ ਹੈ, ਸਾਰਾ ਘਰ ਤੇ ਪਰਮ ਕਲੇਸ਼ ਵਿਚ ਜੀ ਰਿਹਾ ਹੈ। ਲੜਾਈ ਝਗੜੇ ਵਿਚ ਜੀ ਰਿਹਾ ਹੈ। ਸਿਰਫ ਇਕੋ ਹੀ ਮਨੁੱਖ ਕੋਲ ਦੈਵੀ ਗੁਣ ਨੇ, ਸਾਰਾ ਪਰਵਾਰ ਤੇ ਔਗਣਾਂ ਵਿਚ ਜੀ ਰਿਹਾ ਹੈ। ਕਿਉਂ ? **ਨਾਮ, ਧਰਮ, ਸਮਾਜਿਕ ਨਹੀਂ ਹੈ।** ਇਸ ਆਧਾਰ ਤੇ, ਭਾਵੇਂ ਤਰਕ ਵੀ ਖੜ੍ਹੀ ਹੋ ਜਾਂਦੀ ਹੈ। ਕੋਈ ਦੇਸ਼ ਪੂਰੇ ਦਾ ਪੂਰਾ ਧਾਰਮਿਕ ਨਹੀਂ ਹੁੰਦਾ। ਜਦ ਕੋਈ ਕਹਿੰਦੇ ਨੇ ਭਾਰਤ ਦੇਸ਼ ਧਾਰਮਿਕ ਦੇਸ਼ ਹੈ ਏਨੇ ਲੁਟੇਰੇ, ਏਨੇ ਠੱਗ, ਇਤਨੇ ਬੇਈਮਾਨ ਧਾਰਮਿਕ ਦੇਸ਼ ਨਹੀਂ ਹੈ, ਧਾਰਮਿਕ ਕੋਈ ਵਿਅਕਤੀ ਹੋਵੇਗਾ। ਕੋਈ ਇਨਸਾਨ ਹੋਵੇਗਾ। ਸਾਰਾ ਦੇਸ਼ ਕੋਈ ਧਾਰਮਿਕ ਨਹੀਂ ਹੁੰਦਾ। ਸਾਰੀ ਕੌਮ ਵੀ ਧਾਰਮਿਕ ਨਹੀਂ ਹੁੰਦੀ। ਚਾਹੇ ਹਿੰਦੂ ਨੇ ਚਾਹੇ ਸਿਖ ਨੇ, ਚਾਹੇ ਮੁਸਲਿਮ ਨੇ, ਕ੍ਰਿਸਚਨ ਨੇ, ਯਾਹੂਦੀ ਨੇ, ਪਾਰਸੀ ਨੇ, ਜੈਨੀ ਨੇ, ਬੋਧੀ ਨੇ। ਸਾਰੀ ਕੌਮ ਨਾਮ ਰਸਿਕ ਨਹੀਂ ਹੁੰਦੀ। ਹੁਣ ਸਾਰੀ ਕੌਮ ਦੀ ਗੱਲ ਛਡੋ। ਸਾਰਾ ਸ਼ਹਿਰ ਵੀ ਧਾਰਮਿਕ ਨਹੀਂ

ਹੁੰਦਾ। ਕਹਿ ਸਕਦੇ ਹੋ, ਸਾਰਾ ਦੇਸ਼ ਧਾਰਮਿਕ ਹੈ। ਇਹ ਧਰਮ ਨਗਰੀ, ਸਿਫਤੀ ਦਾ ਘਰ ਅਗਰ ਇਥੇ ਨਾਮ ਰਸੀਏ ਰਹਿੰਦੇ ਨੇ, ਗੁਰਮੁਖ ਰਹਿੰਦੇ ਨੇ ਤੇ ਫਿਰ ਇਹ ਡਕੈਤ ਵੀ ਏਥੇ ਹੀ ਨੇ ਨਾ, ਇਹ ਜੇਬ ਕਤਰੇ ਵੀ ਏਥੇ ਹੀ ਹੈਗੇ ਨੇ ਨਾ, ਇਹ ਚੋਰ ਵੀ ਤੇ ਏਥੇ ਹੀ ਹਨ। ਕੋਈ ਪੂਰੇ ਦਾ ਪੂਰਾ ਸ਼ਹਿਰ ਵੀ ਧਾਰਮਿਕ ਨਹੀਂ ਹੁੰਦਾ। ਯਤਨ ਪ੍ਰਿਥਵੀ ਤੇ ਹੋਇਆ ਸੀ ਕਿ ਚਲੋ ਇਕ ਸ਼ਹਿਰ ਤੇ ਪੂਰਾ ਧਾਰਮਿਕ ਬਣਾਈਏ। ਹਜ਼ਾਰਾਂ ਸਾਲ ਪਹਿਲੇ ਇਸ ਤਰ੍ਹਾਂ ਦਾ ਯਤਨ ਕੀਤਾ ਸੀ ਸ਼ਿਵਜੀ ਨੇ। ਮਹਾਂਦੇਵ ਨੇ ਕੀਤਾ ਸੀ, ਉਨ੍ਹਾਂ ਨੇ ਕਾਂਸ਼ੀ ਬਨਾਰਸ ਵਸਾਇਆ ਔਰ ਹੁਕਮ ਇਹ ਕੀਤਾ ਜੋ ਬੈਰਾਗੀ ਮਨੁੱਖ ਨੇ, ਜਿਨ੍ਹਾਂ ਨੂੰ ਸੰਸਾਰ ਤੋਂ ਵੈਰਾਗ ਹੋ ਗਿਆ ਹੈ। ਕੋਈ ਪਕੜ ਨਹੀਂ ਉਹੀ ਏਥੇ ਆਵਨ ਦੂਜੇ ਨਹੀਂ। ਇਸ ਵਾਸਤੇ ਬਨਾਰਸ ਨੂੰ ਸ਼ਿਵਾਂ ਦੀ ਨਗਰੀ ਕਹਿੰਦੇ ਨੇ। ਮਹਾਂਦੇਵ ਦਾ ਸ਼ਹਿਰ ਕਹਿੰਦੇ ਨੇ। ਮਹਾਂਦੇਵ ਕਿਹਾ ਕਰਦੇ ਸਨ, ਸਾਰੀ ਦੁਨੀਆਂ ਵਿਚ ਬਨਾਰਸ ਦੇ ਸੰਤ ਮਸ਼ਹੂਰ ਹੋਣਗੇ। ਸਾਰੀ ਦੁਨੀਆਂ ਜਾਣੇਗੀ, ਇਹ ਸ਼ਹਿਰ ਪੂਰੇ ਦਾ ਪੂਰਾ ਧਾਰਮਿਕ ਹੈ। ਸਾਰੇ ਹੀ ਭਗਤ ਨੇ, ਸਾਰੇ ਹੀ ਬ੍ਰਹਮ ਗਿਆਨੀ ਨੇ। ਚਲੋ ਅਸੀਂ ਐਸਾ ਮੰਨ ਵੀ ਲੈਂਦੇ ਹਾਂ, ਸ਼ਿਵਜੀ ਦੇ ਵਕਤ ਹੋਇਆ ਹੋਵੇਗਾ। ਕਿਉਂਕਿ ਉਨ੍ਹਾਂ ਨੇ ਬਾਕੀਆਂ ਨੂੰ ਆਉਣ ਨਹੀਂ ਦਿਤਾ ਹੋਵੇਗਾ। ਜਿਹੜੇ ਬੈਰਾਗੀ ਮਨੁੱਖ ਹੋਣਗੇ, ਰਸਿਕ ਹੋਣਗੇ ਉਹੀ ਇਕੱਠੇ ਕੀਤੇ ਹੋਣਗੇ। ਉਹੀ ਲੋਗ। ਸਹਿਜੇ ਸਹਿਜੇ ਸਮੇਂ ਦੀ ਚਾਲ ਐਸੀ ਚਲੀ ਅਜ ਬਨਾਰਸ ਦੇ ਸੰਤ ਮਸ਼ਹੂਰ ਨਹੀਂ ਬਲਕਿ ਅਜ ਬਨਾਰਸ ਦੇ ਠੱਗ ਮਸ਼ਹੂਰ ਨੇ :-

**ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥** (ਅੰਕ 476)

ਐਨ ਚਿਟੇ ਚਮਕਦੇ ਹੋਏ ਲੋਟੇ, ਗਲ ਵਿਚ ਮਾਲਾ, ਹੱਥ ਵਿਚ ਸਿਮਰਨਾ।

**ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥**

(ਅੰਕ 476)

ਇਹ ਤੇ ਬਨਾਰਸੀ ਠੱਗ ਨੇ। ਸਾਰੇ ਦੇਸ਼ ਵਿਚ ਸਿਰਮੋਰ ਠੱਗ। ਕਿਹੜਾ? ਬਨਾਰਸੀ ਠੱਗ, ਤੇ ਹੁਣ ਸ਼ਿਵਜੀ ਕੋਲੋਂ ਪੁਛ ਸਕਦੇ ਹਾਂ। ਤੁਸੀਂ ਠੱਗਾਂ ਵਾਸਤੇ ਨਗਰੀ ਵਸਾਈ ਸੀ ਜਾਂ ਸੰਤਾਂ ਵਾਸਤੇ। ਨਗਰੀ ਵਸਾਈ ਸੀ ਸੰਤਾਂ ਵਾਸਤੇ ਭਗਤਾਂ ਵਾਸਤੇ, ਜਿਨ੍ਹਾਂ ਨੇ ਰੱਬ ਦਾ ਨਾਮ ਜਪਣਾ ਹੈ ਤੇ ਜਿਹੜੇ ਬੈਰਾਗੀ ਨੇ ਉਹ ਇਥੇ ਆ ਕੇ ਰਹਿਣ। ਪਰ ਅਜ ਤੇ ਬਨਾਰਸ ਦਾ ਠੱਗ ਸਾਰੇ ਦੇਸ਼ ਵਿਚ ਮਸ਼ਹੂਰ ਹੈ।

ਕੋਈ ਪੂਰੇ ਦਾ ਪੂਰਾ ਮੁਲਕ ਧਾਰਮਿਕ ਨਹੀਂ ਹੁੰਦਾ। ਕੋਈ ਪੂਰੀ ਦੀ ਪੂਰੀ

ਕੌਮ ਧਾਰਮਿਕ ਨਹੀਂ ਹੁੰਦੀ। ਕੋਈ ਪੂਰੇ ਦਾ ਪੂਰਾ ਸ਼ਹਿਰ ਧਾਰਮਿਕ ਨਹੀਂ ਹੁੰਦਾ। ਕੋਈ ਪੂਰੇ ਦਾ ਪੂਰਾ ਪਰਵਾਰ ਵੀ ਧਾਰਮਿਕ ਨਹੀਂ ਹੁੰਦਾ। ਨਹੀਂ ਹੁੰਦਾ, ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਇਸ ਬਾਰੇ ਵਾਰ ਵੀ ਹੈ ਉਹ ਲਿਖਦੇ ਨੇ:-

*ਬਾਲ ਜਤੀ ਹੈ ਸਿਰੀਚੰਦ ਬਾਬਾਣਾ ਦੇਹੁਰਾ ਬਣਾਇਆ॥*
*ਲਖਮੀ ਦਾਸਹੁ ਧਰਮਚੰਦ ਪੋਤਾ ਹੋਇ ਕੈ ਆਪੁ ਗਣਾਇਆ॥*
*ਮੰਜੀ ਦਾਸੁ ਬਹਾਲਿਆ ਦਾਤਾ ਸਿਧਾਰਣ ਸਿਖਿ ਆਇਆ॥*
*ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ॥*
*ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲੁ ਚਲਾਇਆ॥*
*ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ॥*
*ਚੰਦਨ ਵਾਸੁ ਬੋਹਾਇਆ॥33॥ (ਭਾਈ ਗੁਰਦਾਸ ਵਾਰ 26 ਪਉੜੀ 33)*

ਚੰਦਨ ਦੇ ਨੇੜੇ ਰਹਿ ਕੇ ਇਹ ਚੰਦਨ ਦੀ ਮਹਿਕ ਨਹੀਂ ਲੈ ਸਕੇ। ਇਹ ਤੇ ਸਾਰੀ ਗੁਰੂ ਦੀ ਸੰਤਾਨ ਹੈ।

*ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ।*
*ਮੀਣਾ ਹੋਇਆ ਪਿਰਥੀਆ.....।*

ਪਤਾ ਹੈ ਮੀਣਾ ਕਿਸ ਨੂੰ ਕਹਿੰਦੇ ਨੇ। ਰਾਜਸਥਾਨ ਵਿਚ ਇਕ ਜਾਤ ਹੈ, ਕਾਸਟ (Caste) ਹੈ ਹੁਣ ਤੇ ਨਵੀਂ Genration ਸੁਧਰ ਗਈ ਹੈ ਠੀਕ ਹੋ ਗਈ ਹੈ। ਜਦ ਰਾਜਸਥਾਨ ਵਿਚ ਸਾਰੇ ਰਾਜੇ ਸਨ, ਸਟੇਟਾਂ ਸਨ, ਕਿਧਰੇ ਡਾਕਾ ਪੈ ਜਾਏ, ਕਿਧਰੇ ਚੋਰੀ ਹੋ ਜਾਏ ਤੇ ਪੁਲਿਸ ਮੀਣਿਆਂ ਦੇ ਘਰਾਂ ਵਿਚ ਤਲਾਸ਼ੀ ਲੈਂਦੀ ਸੀ। ਬਈ ਇਨ੍ਹਾਂ ਵਿਚੋਂ ਹੀ ਕੋਈ ਹੋਵੇਗਾ। ਇਹ ਕੌਮ ਬਦਨਾਮ ਹੋ ਗਈ। ਅਜ ਨਵੀਂ ਜਨਰੇਸ਼ਨ ਸੁਧਰ ਗਈ ਹੈ ਠੀਕ ਹੋ ਗਈ ਹੈ। ਇਹ ਮੀਣਾ ਸ਼ਬਦ ਭਾਈ ਗੁਰਦਾਸ ਵਰਤ ਰਹੇ ਨੇ ਬਾਬਾ ਪ੍ਰਿਥੀ ਚੰਦ ਤੇ :-

*ਮੀਣਾ ਹੋਇਆ ਪਿਰਥੀਆ ਕਰਿ ਕਰਿ ਤੋਂਢਕ ਬਰਲੁ ਚਲਾਇਆ॥*
*ਮਹਾਂਦੇਉ ਅਹੰਮੇਉ ਕਰਿ ਕਰਿ ਬੇਮੁਖ ਪੁਤਾਂ ਭਉਕਾਇਆ॥*
*ਚੰਦਨ ਵਾਸੁ ਬੋਹਾਇਆ॥*

ਚੰਦਨ ਦੇ ਨੇੜੇ ਰਹਿ ਕੇ ਇਹ ਚੰਦਨ ਦੀ ਵਾਸ ਨਹੀਂ ਲੈ ਸਕੇ। ਮਹਿਕ ਨਹੀਂ ਲੈ ਸਕੇ। ਘਰ ਦੇ ਵਿਚ ਹੀ ਸੀ ਸ੍ਰੀ ਰਾਮ, ਰੋਜ਼ ਵੇਖਦੀ ਸੀ ਮਤ੍ਰਈ ਮਾਂ ਕਕਈ ਤੇ ਕੋਈ ਰਸ ਨਹੀਂ ਲੈ ਸਕੀ। ਮੰਥਰਾ ਵੀ ਕੁਛ ਨਹੀਂ ਲੈ ਸਕੀ। ਮਾਮਾ ਸੀ ਕੰਸ, ਕ੍ਰਿਸ਼ਨ ਤੋਂ ਕੱਖ ਵੀ ਨਹੀਂ ਲੈ ਸਕਿਆ, ਵੈਰੀ ਬਣਿਆ ਰਿਹਾ। ਕੋਈ

ਪੂਰੇ ਦਾ ਪੂਰਾ ਪ੍ਰਵਾਰ ਵੀ ਧਾਰਮਿਕ ਨਹੀਂ ਹੁੰਦਾ। ਕੋਈ ਪੂਰੀ ਦੀ ਪੂਰੀ ਕੌਮ ਤੇ ਜ਼ਾਤ ਵੀ ਧਾਰਮਿਕ ਨਹੀਂ ਹੁੰਦੀ। ਕੋਈ ਪੂਰੇ ਦਾ ਪੂਰਾ ਸ਼ਹਿਰ ਵੀ ਧਾਰਮਿਕ ਨਹੀਂ ਹੁੰਦਾ। ਕੋਈ ਪੂਰੇ ਦਾ ਪੂਰਾ ਦੇਸ਼ ਵੀ ਧਾਰਮਿਕ ਨਹੀਂ ਹੁੰਦਾ। ਧਰਮ ਵਿਅਕਤੀਗਤ ਹੈ। ਹਾਂ, ਕਿਸੇ ਦੇਸ਼ ਨੂੰ ਅਸੀਂ ਕਹਿ ਸਕਦੇ ਹਾਂ ਇਹ ਸਾਰੇ ਦਾ ਸਾਰਾ ਦੇਸ਼ ਧਨਵਾਨ ਹੈ, ਜੈਸੇ ਅਮਰੀਕਾ। ਧਨਵਾਨ ਹੈ, ਸਾਰੇ ਦਾ ਸਾਰਾ ਦੇਸ਼ ਬੜਾ ਸ਼ਕਤੀ ਸ਼ਾਲੀ ਹੈ ਜੈਸੇ ਕੇ ਅਮਰੀਕਾ, ਕਹਿ ਸਕਦੇ ਹਾਂ। ਪਰ ਅਜ ਤਕ ਇਸ ਤਰ੍ਹਾਂ ਨਹੀਂ ਹੋਇਆ ਕਿ ਕੋਈ ਸਾਰੇ ਦਾ ਸਾਰਾ ਦੇਸ਼ ਧਾਰਮਿਕ ਹੋਵੇ। ਸਾਰੇ ਦਾ ਸਾਰਾ ਪ੍ਰਵਾਰ ਵੀ ਧਾਰਮਿਕ ਨਹੀਂ ਹੈ, ਦੇਸ਼ ਦੀ ਤੇ ਗਲ ਛਡੋ।

ਪ੍ਰਹਲਾਦ ਧਾਰਮਿਕ ਹੈ ਉਸਦਾ ਪਿਤਾ ਧਾਰਮਿਕ ਨਹੀਂ ਹੈ। ਸਾਰਾ ਪ੍ਰਵਾਰ ਧਾਰਮਿਕ ਨਹੀਂ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ, ਗੁਰੂ ਨਾਨਕ ਦੀ ਗੱਦੀ ਦੇ ਵਾਰਸ, ਕਲਯੁਗ ਦੇ ਅਵਤਾਰੀ ਪੁਰਸ਼ ਨੇ ਲੇਕਿਨ ਪ੍ਰਿਥੀ ਚੰਦ ਕੀ ਹੈ, ਸਾਰਾ ਦਿਨ ਲੜਦਾ ਹੈ ਤੇ ਝਗੜਦਾ ਹੈ। ਧੰਨ ਗੁਰੂ ਰਾਮ ਦਾਸ ਜੀ ਨੂੰ ਵੀ ਕਹਿਣਾ ਪਿਆ :—

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**

(ਅੰਕ 1200)

ਇਹ ਤੇ ਪਾਪ ਹੈ। ਸਾਰਾ ਦਿਨ ਝਗੜਾ ਕਰਦਾ ਹੈ, ਲੜਾਈ ਕਰਦਾ ਹੈ, ਉਹ ਵੀ ਪੈਸਿਆਂ ਦੀ ਖਾਤਰ, ਧਨ ਦੀ ਖਾਤਰ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ :—

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥੩॥**

(ਅੰਕ 673)

ਧਨ ਨੇ ਘਰ ਘਰ ਦੇ ਵਿਚ ਦਵੈਤ ਖੜੀ ਕੀਤੀ ਹੈ, ਦੀਵਾਰ ਖੜੀ ਕੀਤੀ ਹੈ। ਭਰਾ ਭਰਾ ਦੇ ਵਿਚਕਾਰ, ਪਿਉ ਪੁਤਰ ਦੇ ਵਿਚਕਾਰ, ਭੈਣ ਭਰਾ ਦੇ ਵਿਚਕਾਰ, ਭੈਣ ਭੈਣ ਦੇ ਵਿਚਕਾਰ।

**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ...॥**

ਕਿਉਂ ਕਿਸੇ ਨੂੰ ਵਧ ਆ ਗਿਆ ਕਿਸੇ ਨੂੰ ਘਟ ਆ ਗਿਆ ਹੈ।

**...ਸਗਲੇ ਲਰਿ ਲਰਿ ਮੂਆ॥**

ਬਸ ਝਗੜਦੇ ਪਏ ਨੇ, ਲੜਦੇ ਪਏ ਨੇ। ਉਸ ਨੂੰ ਵਧ ਆ ਗਿਆ ਹੈ। ਮੈਨੂੰ ਘਟ ਆ ਗਿਆ ਹੈ। ਇਕ ਚਸ਼ਮ-ਦੀਦ ਵਾਕਿਆ ਪੜ੍ਹੋ। ਮਕਾਨ ਦੀ ਵੰਡ ਹੋ ਰਹੀ ਸੀ। ਛੋਟਾ ਭਰਾ ਕਹਿੰਦਾ ਸੀ ਇਹ ਜਿਹੜੀ ਦੀਵਾਰ ਪਾ ਰਹੇ ਹੋ, ਦੋ ਇੰਚ ਪਰੇ ਕਰੋ, ਮੇਰਾ ਜੀਨਾ ਬਣ ਜਾਏਗਾ। ਉਪਰ ਜਾਣ ਵਾਸਤੇ ਜੀਨਾ ਨਹੀਂ ਬਣਦਾ ਸੀ। ਵੱਡਾ ਭਰਾ ਕਹਿਣ ਲਗਾ ਤੂੰ ਦੋ ਇੰਚ ਦੀ ਗਲ ਕਰਦਾ ਹੈਂ, ਮੈਂ ਅੱਧਾ ਇੰਚ ਵੀ ਨਹੀਂ ਛਡਦਾ। ਲੜਾਈ ਹੋ ਗਈ ਗੋਲੀਆਂ ਚਲ ਗਈਆਂ ਇਕ ਦੂਜੇ ਨੂੰ ਦੋਹਾਂ ਨੇ ਮਾਰ ਦਿਤਾ। ਯੂ.ਪੀ ਦੀ ਘਟਨਾ। ਜ਼ਮੀਨ ਦਾ ਦੋ ਇੰਚ ਦਾ ਝਗੜਾ।

**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਹਿਰ ਮੂਆ॥**

ਕਿਸੇ ਨੂੰ ਵਧ ਆ ਗਿਆ, ਕਿਸੇ ਨੂੰ ਘਟ ਆ ਗਿਆ, ਝਗੜਾ, ਦਵੈਤ, ਦੀਵਾਰ। ਕੋਈ ਪੂਰੇ ਦਾ ਪੂਰਾ ਪਰਿਵਾਰ ਵੀ ਧਾਰਮਿਕ ਨਹੀਂ ਹੁੰਦਾ। ਧਰਮ ਸਮਾਜਿਕ ਨਹੀਂ ਹੈ, ਧਰਮ ਕੌਮੀ ਵੀ ਨਹੀਂ ਹੈ। ਸਾਰੀ ਕੌਮ ਵੀ ਧਾਰਮਿਕ ਨਹੀਂ ਹੁੰਦੀ। ਧਰਮ ਦਾ ਤੁਅਲਕ ਕੋਈ ਦੇਸ਼ ਨਾਲ ਵੀ ਨਹੀਂ ਹੈ। ਸਾਰਾ ਦੇਸ਼ ਵੀ ਕੋਈ ਧਾਰਮਿਕ ਨਹੀਂ ਹੁੰਦਾ। ਸਾਰਾ ਸ਼ਹਿਰ ਵੀ ਧਾਰਮਿਕ ਨਹੀਂ ਹੁੰਦਾ। ਵਿਅਕਤੀ ਧਾਰਮਿਕ ਹੁੰਦਾ ਹੈ। ਧਰਮ ਵਿਅਕਤੀਗਤ ਹੈ। ਧਨ ਵਿਅਕਤੀਗਤ ਨਹੀਂ ਹੈ। ਅਗਰ ਪੁਤਰ ਧਨਵਾਨ ਹੋ ਗਿਆ ਹੈ ਤਾਂ ਮਾਂ ਬਾਪ ਆਪਣੇ ਆਪ ਧਨਵਾਨ ਹੋ ਜਾਂਦੇ ਨੇ। ਪਿਤਾ ਧਨਵਾਨ ਹੋ ਗਿਆ ਹੈ ਤਾਂ ਘਰ ਦਾ ਸਾਰਾ ਪ੍ਰਵਾਰ ਆਪੇ ਵੀ ਧਨਵਾਨ ਹੋ ਗਿਆ ਹੈ। ਪਤਨੀ ਧਨਵਾਨ ਹੋ ਗਈ ਬੱਚੇ ਧਨਵਾਨ ਹੋ ਗਏ। ਧਨ ਸਮਾਜਿਕ ਹੈ, ਵਿਅਕਤੀਗਤ ਨਹੀਂ ਹੈ। ਪਦਾਰਥ ਸਮਾਜਿਕ ਨੇ ਇਕ ਸੁੰਦਰ ਮਕਾਨ ਬਣਾ ਲਿਆ ਹੈ ਕਿਸੇ ਨੇ, ਉਸ ਵਿਚ ਪਤਨੀ ਵੀ ਰਹਿ ਰਹੀ ਹੈ, ਬੱਚੇ ਵੀ ਰਹਿ ਰਹੇ ਨੇ। ਪੁੱਤਰ ਵੀ ਰਹਿ ਰਹੇ ਨੇ, ਪੋਤਰੇ ਵੀ ਰਹਿ ਰਹੇ ਨੇ, ਸਮਾਜਿਕ ਹੈ। ਪਰ ਆਤਮਿਕ ਆਨੰਦ ਕਿਸੇ ਨੂੰ ਪ੍ਰਾਪਤ ਹੋ ਗਿਆ ਹੈ। ਕੋਈ ਸਮਾਧੀ ਲੀਨ ਹੋ ਗਿਆ ਹੈ। ਘਰ ਦੇ ਸਾਰੇ ਬੰਦਿਆਂ ਦਾ ਸਮਾਧੀ ਨਾਲ ਕੋਈ ਮਤਲਬ ਨਹੀਂ ਹੈ। ਉਸ ਅਨੁਭਵੀ ਗਿਆਨ ਨਾਲ ਕੋਈ ਵੀ ਮਤਲਬ ਨਹੀਂ ਹੈ। ਵਿਅਕਤੀ ਧਾਰਮਿਕ ਹੁੰਦਾ ਹੈ, ਕੋਈ ਸਾਰਾ ਪਰਿਵਾਰ ਧਾਰਮਿਕ ਨਹੀਂ ਹੁੰਦਾ। ਵਿਅਕਤੀ ਧਾਰਮਿਕ ਹੁੰਦਾ ਹੈ ਕੋਈ ਸਾਰੀ ਕੌਮ ਧਾਰਮਿਕ ਨਹੀਂ ਹੁੰਦੀ। ਵਿਅਕਤੀ ਧਾਰਮਿਕ ਹੁੰਦਾ ਹੈ। ਕੋਈ ਸਾਰਾ ਦੇਸ਼ ਧਾਰਮਿਕ ਨਹੀਂ ਹੁੰਦਾ, ਕੇਵਲ ਵਿਅਕਤੀ ਧਾਰਮਿਕ ਹੁੰਦਾ ਹੈ। ਮੀਰਾਂ ਧਾਰਮਿਕ ਸੀ ਉਸਦਾ ਪਤੀ ਧਾਰਮਿਕ ਨਹੀਂ ਸੀ। ਤ੍ਰਿਲੋਚਨ ਧਾਰਮਿਕ ਸੀ ਉਸਦੀ ਪਤਨੀ ਧਾਰਮਿਕ ਨਹੀਂ ਸੀ। ਉਕੀ ਹੀ ਨਹੀਂ ਸੀ। ਅੰਮ੍ਰਿਤ ਵੇਲੇ ਉਠ ਕੇ ਤ੍ਰਿਲੋਚਨ ਨਾਰਾਇਣ ਦੇ ਗੀਤ ਆਉਂਦਾ

ਹੈ ਪਰ ਅੰਮ੍ਰਿਤ ਵੇਲੇ ਉਠ ਕੇ ਤ੍ਰਿਲੋਚਨ ਦੀ ਪਤਨੀ ਨਾਰਾਇਣ ਨੂੰ ਗਾਲ੍ਹਾਂ ਕਢਦੀ ਹੈ। ਸ਼ਬਦ ਹੈ ਗੁਰੂ ਗ੍ਰੰਥ ਸਾਹਿਬ ਦੇ ਵਿਚ :—

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।।** (ਅੰਕ 695)

ਤੂੰ ਤੇ ਬਿਲਕੁਲ ਗਾਵਾਰ ਹੈਂ। ਨਾ ਸਮਝ ਹੈਂ। ਨਾਰਾਇਣ ਦੀ ਨਿੰਦਾ ਕਰਦੀ ਹੈਂ। ਪ੍ਰਭੂ ਬਾਰੇ ਅਪ-ਸ਼ਬਦ ਵਰਤਦੀ ਹੈਂ। ਦੁਖੀ ਸੀ। ਅਧਖੜ ਉਮਰ ਹੋ ਗਈ ਸੀ ਘਰ ਦੇ ਵਿਚ ਔਲਾਦ ਨਹੀਂ ਸੀ। ਉਹ ਰੱਬ ਦੇ ਗੀਤ ਗਾਉਂਦਾ ਸੀ, ਉਹ ਰੱਬ ਦੀ ਨਿੰਦਾ ਕਰਦੀ ਸੀ। ਕੀ ਦਿੱਤਾ ਹੈ ਉਸ ਨੇ ਸਾਨੂੰ। ਧਨ ਵੀ ਚੰਗਾ ਚੋਖਾ ਨਹੀਂ ਹੈ, ਰਹਿਣ ਨੂੰ ਮਕਾਨ ਵੀ ਚੰਗਾ ਚੋਖਾ ਨਹੀਂ ਹੈ। ਔਲਾਦ ਵੀ ਨਹੀਂ ਹੈ, ਐਸੇ ਪ੍ਰਮਾਤਮਾ ਦੇ ਗੀਤ ਗਾਉਣ ਦੀ ਕੀ ਲੋੜ ਹੈ। ਅੰਮ੍ਰਿਤ ਵੇਲੇ ਉਠ ਕੇ ਤ੍ਰਿਲੋਚਨ ਮਸਤੀ ਵਿਚ ਪ੍ਰਭੂ ਦੇ ਗੀਤ ਗਾਉਂਦਾ ਹੈ। ਉਹ ਗਾਲਾਂ ਕਢਦੀ ਹੈ।

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।।**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।।** (ਅੰਕ 695)

ਦੁਖ ਸੁਖ ਤੇ ਤੇਰੇ ਕਰਮਾਂ ਦਾ ਫਲ ਹੈ, ਪ੍ਰਭੂ ਨੇ ਨਿਯਮ ਬਣਾ ਦਿਤਾ ਹੈ। ਈਸ਼ਵਰ ਨੇ ਨਿਯਮ ਬਣਾ ਦਿਤਾ ਹੈ। ਕਬੀਰ ਕਹਿੰਦੇ ਨੇ :—

**ਅਹਿਰਖ ਵਾਦੁ ਨਾ ਕੀਜੈ ਰੇ ਮਨ।।** (ਅੰਕ 479)

ਗਿਲਾ ਨਾ ਕਰ।

**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ।।** (ਅੰਕ 479)

ਸ਼ੁਭ ਕਰਮ ਕਰਕੇ ਲੈ ਲੈ, ਸਭ ਕੁਛ ਪ੍ਰਾਪਤ ਕਰ ਲੈ। ਗਿਲਾ ਕਿਉਂ ਕਰਦਾ ਹੈਂ, ਨਿੰਦਾ ਕਿਉਂ ਕਰਦਾ ਹੈਂ। ਧਰਮ ਵਿਅਕਤੀਗਤ ਹੈ। ਪਤਨੀ (ਮੀਰਾਂ) ਧਾਰਮਿਕ ਹੈ, ਪਤੀ ਧਾਰਮਿਕ ਨਹੀਂ ਹੈ ਮੀਰਾਂ ਦਾ। ਪਤੀ ਧਾਰਮਿਕ ਹੈ, ਪਤਨੀ ਧਾਰਮਿਕ ਨਹੀਂ ਹੈ ਤ੍ਰਿਲੋਚਨ ਦੀ। ਪੁਤਰ ਧਾਰਮਿਕ ਹੈ ਪਿਤਾ ਧਾਰਮਿਕ ਨਹੀਂ ਹੈ, ਹਰਨਾਖਸ਼ ਧਾਰਮਿਕ ਨਹੀਂ ਹੈ। ਵਕਤ ਦਾ ਅਵਤਾਰੀ ਪੁਰਸ਼ ਹੈ, ਸ੍ਰੀ ਕ੍ਰਿਸ਼ਨ ਭਾਣਜਾ ਧਾਰਮਿਕ ਹੈ, ਕੰਸ ਧਾਰਮਿਕ ਨਹੀਂ ਹੈ। ਉਕਾ ਹੀ ਧਾਰਮਿਕ ਨਹੀਂ ਹੈ। ਮੇਰਾ ਕਹਿਣ ਤੋਂ ਮੁਰਾਦ ਹੈ, ਧਰਮ ਵਿਅਕਤੀਗਤ ਹੈ। ਧਨ ਸਮਾਜਿਕ ਹੈ, ਮਕਾਨ ਸਮਾਜਿਕ ਹੈ, ਪਦਾਰਥ ਸਮਾਜਿਕ ਨੇ। ਇਕ ਨੂੰ ਮਿਲ ਗਏ ਨੇ, ਇਹ ਬਹੁਤ ਸਾਰੇ ਭਾਗੀ ਦਾਰ ਹੋ ਸਕਦੇ ਨੇ। ਬਹੁਤ ਸਾਰਿਆਂ ਨੂੰ ਉਸ ਵਿਚੋਂ ਹਿੱਸਾ

ਮਿਲ ਸਕਦਾ ਹੈ। ਇਹ ਸਮਾਜਿਕ ਹੈ। ਪਦਾਰਥ ਪਰਕਰਮਾਂ ਕਰਦੇ ਨੇ ਧਨ ਦੀਆਂ। ਕਿਸੇ ਪਦਾਰਥ ਦੀ ਕਾਮਨਾ ਹੈ ਤੇ ਕਾਮਨਾ ਦੀ ਪੂਰਤੀ ਧਨ ਤੋਂ ਬਿਨਾਂ ਨਹੀਂ ਹੋਵੇਗੀ। ਆਨੰਦ ਚਾਹੀਦਾ ਹੈ, ਰਸ ਚਾਹੀਦਾ ਹੈ, ਮਹਾਨ ਪ੍ਰਕਾਸ਼ ਚਾਹੀਦਾ ਹੈ। ਅਨੁਭਵ, ਅਨੰਦ ਚਾਹੀਦਾ ਹੈ ਇਹ ਧਰਮ ਤੋਂ ਬਿਨਾਂ ਨਹੀਂ ਹੋਵੇਗਾ। ਯਾ ਇੰਝ ਕਹਿ ਲਈਏ ਧਨ ਬਾਹਰ ਦੀ ਦੌਲਤ ਹੈ, ਧਰਮ ਅੰਦਰ ਦੀ ਦੌਲਤ ਹੈ। ਧਨ ਬਾਹਰ ਦਾ ਸਰਮਾਇਆ ਹੈ, ਧਰਮ ਅੰਦਰ ਦਾ ਸਰਮਾਇਆ ਹੈ।

ਹੁਣ ਦੋ ਨੁਕਤੇ ਹੋਰ। ਬਾਹਰੋਂ ਮਨੁੱਖ ਨੂੰ ਧਨ ਚੰਗਾ ਚੋਖਾ ਮਿਲ ਜਾਏ, ਬਹੁਤ ਕੁਛ ਮਿਲ ਜਾਏ, ਬਹੁਤ ਕੁਛ ਮਿਲ ਕੇ ਵੀ ਆਖ਼ਰ ਮਨ ਇਹੀ ਕਹਿੰਦਾ ਰਹਿੰਦਾ ਹੈ, ਕੁਛ ਵੀ ਨਹੀਂ ਮਿਲਿਆ, ਕੁਛ ਵੀ ਨਹੀਂ ਮਿਲਿਆ। ਹੱਥ ਖਾਲੀ ਰਹਿੰਦੇ ਨੇ। ਕੁਛ ਵੀ ਨਹੀਂ, ਅੰਦਰ ਧਰਮ ਨਾ ਵੀ ਮਿੰਲੇ, ਬੜੀ ਮਿਹਨਤ ਕੀਤੀ ਹੈ, ਬੜਾ ਜਪ ਤਪ ਕੀਤਾ ਹੈ, ਮਹਾਂ ਰਸ ਨਹੀਂ ਮਿਲਿਆ, ਮਹਾਨ ਅਨੰਦ ਨਹੀਂ ਮਿਲਿਆ। ਮਿਹਨਤ ਤੇ ਬੜੀ ਕੀਤੀ ਹੈ, ਬਹੁਤ ਸਾਧਨਾ ਕੀਤੀ ਹੈ, ਬੜਾ ਜਪ ਤਪ ਕੀਤਾ ਹੈ। ਅਗਰ ਕੁਛ ਨਹੀਂ ਵੀ ਮਿਲਿਆ ਤਾਂ ਵੀ ਬਹੁਤ ਕੁਛ ਮਿਲ ਜਾਂਦਾ ਹੈ, ਕੀ ? ਇਕ ਪਿਆਸ ਮਿਲ ਜਾਂਦੀ ਹੈ, ਪ੍ਰਮਾਤਮਾ ਦੀ ਤੜਪ ਮਿਲ ਜਾਂਦੀ ਹੈ। ਭਗਤ ਇਸ ਨੂੰ ਵੀ ਬਹੁਤ ਕੁਛ ਕਹਿੰਦੇ ਨੇ। ਤੂੰ ਨਹੀਂ ਮਿਲਿਆ, ਨਹੀਂ ਸਈ, ਤੇਰੀ ਪਿਆਸ ਤਾਂ ਮਿਲੀ ਇਸ ਨੂੰ ਵੀ ਬਹੁਤ ਕੁਛ ਕਹਿੰਦੇ ਨੇ ਇਕ ਪਿਆਸ ਮਿਲ ਜਾਂਦੀ ਹੈ ਪ੍ਰਮਾਤਮਾ ਦੀ ਤੜਪ ਮਿਲ ਜਾਂਦੀ ਹੈ। ਭਗਤ ਇਸ ਨੂੰ ਵੀ ਬਹੁਤ ਕੁਛ ਕਹਿੰਦੇ ਨੇ ਤੂੰ ਨਹੀਂ ਮਿਲਿਆ ਨਾ ਸਈ, ਤੇਰੀ ਪਿਆਸ ਤਾਂ ਹੈ।

ਤੂੰ ਨਹੀਂ ਮਿਲਿਆ ਨਾ ਸਈ ਤੇਰੀ ਤੜਪ ਤੇ ਹੈ। ਜਿਸਦੀ ਤੜਪ ਵਿਚ ਇਤਨੀ ਨਿਰਮਲਤਾ ਹੈ, ਜਿਸਦੀ ਤੜਪ ਵਿਚ ਇਤਨੀ ਪਵਿਤ੍ਰਤਾ ਹੈ। ਉਸ ਦੇ ਮਿਲਾਪ ਦੇ ਵਿਚ ਕਿਤਨਾ ਅਨੰਦ ਹੋਵੇਗਾ। ਜਿਸਦੀ ਪਿਆਸ ਵਿਚ ਇਤਨੀ ਸ਼ਾਂਤੀ ਹੈ, ਪਾਣੀ ਦੀ ਪਿਆਸ ਤੇ ਤੜਫਾਵੇਗੀ। ਰੱਬ ਦੀ ਪਿਆਸ ਵੀ ਤੜਫਾਵੇਗੀ, ਪਰ ਸਕੂਨ ਦੇਂਦੀ ਏ, ਸ਼ਾਂਤੀ ਦੇਵੇਗੀ। ਜਿਸ ਦੀ ਪਿਆਸ ਦੇ ਵਿਚ ਵੀ ਇਤਨੀ ਸ਼ਾਂਤੀ ਹੈ ਉਸ ਦੇ ਮਿਲਾਪ ਦੇ ਵਿਚ ਕਿਤਨਾ ਆਨੰਦ ਹੋਵੇਗਾ। ਜਿਸਦੇ ਬਿਰਹੇ ਦੇ ਵਿਚ ਇਤਨੀ ਪਵਿਤ੍ਰਤਾ ਹੈ, ਉਸਦੇ ਮਿਲਾਪ ਦੇ ਵਿਚ ਕਿਤਨਾ ਖੇੜਾ ਹੋਵੇਗਾ। ਇਹ ਅਨੁਭਵੀ ਪੁਰਸ਼ਾਂ ਨੇ ਇਸ ਢੰਗ ਨਾਲ ਬਿਆਨ ਕੀਤਾ ਹੈ। ਬਾਹਰ ਮਿਹਨਤ ਕਰ ਕਰ ਕੇ ਬਹੁਤ ਕੁਛ ਪ੍ਰਾਪਤ ਹੋ ਗਿਆ ਹੈ। ਚੰਗਾ ਚੋਖਾ ਧਨ ਮਿਲ ਗਿਆ ਹੈ, ਰਹਿਣ ਨੂੰ ਸੁੰਦਰ ਮਕਾਨ ਮਿਲ ਗਿਆ ਹੈ। ਪਹਿਨਣ ਨੂੰ ਚੰਗੇ ਕਪੜੇ ਮਿਲ ਗਏ ਨੇ, ਪ੍ਰਭੁਤਾ ਵੀ ਬੜੀ ਹੈ, ਪ੍ਰਤਿਸ਼ਟਾ ਵੀ ਬੜੀ ਹੈ। ਸਭ ਕੁਛ ਹੈ। ਸਭ ਕੁਛ ਮਿਲ ਕੇ ਆਖ਼ਰ ਇਹ ਪਤਾ ਚਲਦਾ ਹੈ, ਕੁਛ ਵੀ ਨਹੀਂ, ਹੱਥ ਕੁਛ ਵੀ ਨਹੀਂ ਆਇਆ।

ਪ੍ਰਮਾਤਮਾ ਦੇ ਮਾਰਗ ਤੇ ਚਲ ਕੇ ਜਪ ਤਪ ਕਰਕੇ, ਕੁਛ ਨਹੀਂ ਵੀ ਮਿਲਿਆ ਤਾਂ ਵੀ ਬਹੁਤ ਕੁਛ ਮਿਲ ਜਾਂਦਾ ਹੈ। ਤੁਸੀਂ ਆਖੋਗੇ ਕੀ ਮਿਲ ਜਾਂਦਾ ਹੈ, ਉਸਦੀ ਤੜਪ ਮਿਲ ਜਾਂਦੀ ਹੈ। ਉਸ ਦੀ ਪਿਆਸ ਮਿਲ ਜਾਂਦੀ ਹੈ, ਉਸ ਦੀ ਯਾਦ ਮਿਲ ਜਾਂਦੀ ਹੈ ਇਹ ਹੀ ਕਾਫੀ। ਕਈ ਦਫਾ ਭਗਤ ਇਸੇ ਵਿਚ ਹੀ ਪ੍ਰਸੰਨ ਰਹਿ ਜਾਂਦੇ ਹਨ। ਕਿਉਂਕਿ ਉਸਦੀ ਤੜਪ ਇਤਨਾ ਪਵਿਤ੍ਰ ਕਰ ਜਾਂਦੀ ਹੈ, ਅਤੰਸ਼ਕਰਣ ਨੂੰ। ਉਸ ਪਵਿਤ੍ਰਤਾ ਕਰਕੇ ਸਾਰਾ ਬੋਝ ਲਹਿ ਜਾਂਦਾ ਹੈ। ਸਕੂਨ ਮਿਲ ਜਾਂਦੀ ਹੈ, ਸ਼ਾਂਤੀ ਮਿਲ ਜਾਂਦੀ ਹੈ। ਜਿਸ ਦਾ ਨ ਮਿਲਣਾ ਵੀ ਇਤਨਾ ਸਕੂਨ ਹੋ ਜਾਏ, ਇਤਨੀ ਪਵਿਤ੍ਰਤਾ ਦੇ ਜਾਏ। ਧਨ ਦਾ ਮਿਲਣਾ ਇਤਨਾ ਕਲੇਸ਼ ਦੇ ਜਾਏ, ਤ੍ਰਿਸ਼ਨਾ ਦੇ ਜਾਏ, ਮੰਗ ਤੇ ਮਿਟਦੀ ਨਹੀਂ। ਹਿਰਦਾ ਅਮੰਗ ਕਦੀ ਨਹੀਂ ਹੁੰਦਾ। ਨਾ ਲਖਾਂ ਪਤੀ ਦਾ, ਨਾ ਕਰੋੜਾਂਪਤੀ ਦਾ, ਨਾ ਅਰਬਾਂਪਤੀ ਦਾ। ਬਲਕਿ ਮਹਾਰਾਜ ਤਾਂ ਇਸ ਤਰ੍ਹਾਂ ਕਹਿੰਦੇ ਨੇ :—

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥** (ਅੰਕ 264)

ਵੈਸੇ ਤਾਂ ਸਾਰੀ ਸ੍ਰਿਸ਼ਟੀ ਦਾ ਰਾਜਾ ਕੋਈ ਅਜ ਤਕ ਹੋਇਆ ਨਹੀਂ ਪਰ ਜੇ ਹੋ ਜਾਏ, ਮਹਾਰਾਜ ਕਹਿੰਦੇ ਨੇ ਦੁਖੀ ਹੋਵੇਗਾ। ਕਿਉਂਕਿ ਮੰਗ ਮਿਟਦੀ ਨਹੀਂ, ਮੰਗਾਂ ਦਾ ਬੋਝ ਬਣਿਆ ਰਹਿੰਦਾ ਹੈ। ਸੋ ਗੁਰਬਾਣੀ ਕਹਿੰਦੀ ਹੈ ਕਿ ਕੁਛ ਇਸ ਤਰ੍ਹਾਂ ਦਾ ਮੰਗ, ਕੇ ਸਾਰੀਆਂ ਮੰਗਾਂ ਆਪਣੇ ਆਪ ਗਿਰ ਜਾਣ ਮਿਟ ਜਾਣ। ਮੰਗਾਂ ਦਾ ਬੋਝ ਜੋ ਦਿਲ ਦਿਮਾਗ਼ ਤੇ ਪਿਆ ਹੋਇਆ ਹੈ, ਇਹ ਲਹਿ ਜਾਏ। ਤੇ ਫਿਰ ਕੀ ਮੰਗੀਐ। ਮਹਾਰਾਜ ਕਹਿੰਦੇ ਨੇ :—

**ਮਾਗਨਿ ਮਾਗ ਤ ਏਕਹਿ ਮਾਗ॥**
**ਨਾਨਕ ਜਾ ਤੇ ਪਰਹਿ ਪਰਾਗ॥** (ਅੰਕ 258)

ਐਸਾ ਮੰਗ ਜਿਸ ਦੇ ਨਾਲ ਤੂੰ ਪੂਰਨ ਪ੍ਰਸੰਨ ਹੋ ਜਾਏਂ ਤੇ ਤ੍ਰਿਪਤ ਹੋ ਜਾਏਂ। ਉਹ ਮੰਗ ਜਿਸ ਦੇ ਨਾਲ ਮੰਗਣਾ ਬੰਦ ਹੋ ਜਾਏ। ਜਿਸ ਦੇ ਨਾਲ ਤੇਰਾ ਬਾਰ ਬਾਰ ਇਹ ਮੰਗਣਾ ਖਤਮ ਹੋ ਜਾਏ। ਇਸ ਤੋਂ ਇਲਾਵਾ ਜੋ ਕੁਝ ਵੀ ਮੰਗੇਂਗਾ, ਤੇ ਮਿਲਦਾ ਵੀ ਰਹੇਗਾ ਪਰ ਦੁਖੀ ਰਹੇਂਗਾ।

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥** (ਅੰਕ 958)

ਇਸ ਨੂੰ ਇਕ ਸੂਫੀ ਇੰਝ ਬਿਆਨ ਕਰਦਾ ਹੈ।

**ਸਬ ਕੁਛ ਖੁਦਾ ਸੇ ਮਾਂਗ ਲੀਆ ਖੁਦਾ ਕੋ ਮਾਂਗ ਕਰ**
**ਉਠਤੇ ਹੈ ਨਹੀਂ ਹਾਥ ਮੇਰੇ ਇਸ ਦੁਆ ਕੇ ਬਾਦ।।**

ਐਹ ਮੇਰੇ ਪਰਵਿਦਗਾਰ ! ਮੈਂ ਜਿਸ ਦਿਨ ਦਾ ਤੈਨੂੰ ਮੰਗਿਆ ਹੈ, ਮੰਗਣਾ ਹੁਣ ਚੰਗਾ ਹੀ ਨਹੀਂ ਲਗਦਾ, ਮੇਰੇ ਹੱਥ ਹੀ ਨਹੀਂ ਉਠਦੇ। ਅੰਦਰੋਂ ਦੁਆ ਹੀ ਨਹੀਂ ਨਿਕਲਦੀ, ਅਰਦਾਸ ਹੀ ਨਹੀਂ ਨਿਕਲਦੀ। ਜਿਸ ਦਿਨ ਦਾ ਤੈਨੂੰ ਮੰਗਿਆ ਹੈ, ਸਾਰੀ ਪਿਆਸ ਹੀ ਮਿਟ ਗਈ ਹੈ। ਰਬ ਦੀ ਪਿਆਸ ਸਾਰੀ ਪਿਆਸ ਖਤਮ ਕਰ ਦਿੰਦੀ ਹੈ, ਇਹ ਪਹਿਚਾਣ ਹੈ। ਅਗਰ ਅਜੇ ਵੀ ਦੁਨੀਆਂ ਦੀ ਬੜੀ ਪਿਆਸ ਹੈ ਤੋ ਰਬ ਦੀ ਪਿਆਸ ਹੀ ਪੈਦਾ ਨਹੀਂ ਹੋਈ। ਕਹਿੰਦੇ ਨੇ ਅਨੁਭਵੀ ਪੁਰਸ਼, ਕਿ ਪ੍ਰਮਾਤਮਾ ਦੀ ਯਾਦ ਆਪਣੀ ਯਾਦ ਭੁਲਾ ਦੇਂਦੀ ਹੈ। ਇਤਨੀ ਹਾਵੀ ਹੋ ਜਾਂਦੀ ਹੈ ਆਪਣੀ ਯਾਦ ਨਹੀਂ ਰਹਿੰਦੀ। ਹੁਣ ਆਪਣੀ ਯਾਦ ਇਕ ਪਾਗਲ ਨੂੰ ਨਹੀਂ ਰਹਿੰਦੀ ਆਪਣੀ ਯਾਦ ਇਕ ਨਸ਼ਈ, ਅਮਲੀ ਮਨੁੱਖ ਨੂੰ ਨਹੀਂ ਰਹਿੰਦੀ। ਬਹੁਤ ਭੰਗ ਪੀ ਲਈ ਹੈ, ਬਹੁਤੀ ਅਫੀਮ ਖਾ ਲਈ ਹੈ, ਬਹੁਤਾ ਨਸ਼ਾ ਕਰ ਲਿਆ ਹੈ, ਆਪਣੀ ਯਾਦ ਨਹੀਂ ਰਹਿੰਦੀ, ਕਿਸੇ ਦੀ ਵੀ ਯਾਦ ਨਹੀਂ ਰਹਿੰਦੀ। ਅਮਲ ਦੇ ਵਿਚ ਕਿਸੇ ਦੀ ਵੀ ਯਾਦ ਨਹੀਂ ਰਹਿੰਦੀ। ਅਮਲ ਦੇ ਵਿਚ ਮਨੁੱਖ ਨੂੰ ਉਸ ਦਾ ਨਾਮ ਪੁਛ ਲਉ, ਉਸਦਾ ਪਤਾ ਪੁਛ ਲਉ, ਉਹ ਆਪਣਾ ਨਾਮ ਵੀ ਭੁਲ ਗਿਆ ਹੈ, ਆਪਣਾ ਘਰ ਵੀ ਭੁਲ ਗਿਆ ਹੈ, ਰਸਤਾ ਵੀ ਭੁਲ ਗਿਆ ਹੈ। ਅਮਲ ਸਾਰੀਆਂ ਸਿੰਮ੍ਰਤੀਆਂ ਨੂੰ ਧੋ ਦਿੰਦਾ ਹੈ, ਉਸ ਵਕਤ ਸਿਰਫ ਅਮਲ ਹੀ ਰਹਿ ਜਾਂਦਾ ਹੈ। ਪਾਗਲ, ਉਸਦੇ ਅੰਦਰ ਵੀ ਸਾਰੀਆਂ ਯਾਦਾਂ ਕਿਸੇ ਹਦ ਤਕ ਮਿਟ ਜਾਂਦੀਆਂ ਨੇ। ਕੁਝ ਗਲਾਂ ਯਾਦ ਰਹਿੰਦੀਆਂ ਨੇ। ਪ੍ਰਮਾਤਮਾ ਦੀ ਯਾਦ ਸਾਰੀਆਂ ਯਾਦਾਂ ਨੂੰ ਪੂੰਝ ਦੇਂਦੀ ਹੈ। ਖਤਮ ਕਰ ਦਿੰਦੀ ਹੈ। ਇਸ ਵਾਸਤੇ ਜਦ ਯਾਦ ਨਾ ਰਵੇ ਤਾਂ ਚੇਹਰੇ ਤੇ ਇਕ ਭੋਲਾਪਨ ਆ ਜਾਂਦਾ ਹੈ। ਸੰਸਾਰ ਦੀ ਯਾਦ ਸੀ ਚਲਾਕੀਆਂ, ਠਗੀਆਂ ਔਰ ਦੁਬਿਧਾ ਚਿੰਤਾ ਚੇਹਰੇ ਤੇ ਝਲਕਦੇ ਸੀ। ਚਿਹਰਾ ਦਸ ਦੇਏਗਾ ਅਜੇ ਪਰਵਾਰ ਦੀ ਯਾਦ ਵਿਚ ਹੈ, ਅਜੇ ਸੰਸਾਰ ਦੀ ਯਾਦ ਵਿਚ ਹੈ, ਪਦਾਰਥਾਂ ਦੀ ਯਾਦ ਵਿਚ ਹੈ, ਚਿੰਤਾ ਹੈ, ਫਿਕਰ ਹੈ, ਤਨਾਉ ਹੈ, ਗ਼ਮ ਹੈ। ਪ੍ਰਮਾਤਮਾ ਦੀ ਯਾਦ ਸਾਰੀਆਂ ਯਾਦਾਂ ਨੂੰ ਪੂੰਝ ਦੇਂਦੀ ਹੈ। ਖਤਮ ਕਰ ਦਿੰਦੀ ਹੈ ਐਸਾ ਅਨੁਭਵੀ ਪੁਰਸ਼ ਕਹਿੰਦੇ ਨੇ। ਜਦ ਇਕ ਅਮਲੀ, ਉਸ ਨੂੰ ਕੁਛ ਯਾਦ ਨਹੀਂ ਅਤੇ ਇਕ ਭਗਤ ਉਸਨੂੰ ਵੀ ਸਭ ਕੁਛ ਭੁਲ ਗਿਆ। ਇਕੋ ਹੀ ਹੈ :-

**ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ।।** (ਅੰਕ 43)

ਸਭ ਭੁਲ ਗਿਆ ਹੈ। ਇਕ ਦੀ ਯਾਦ ਨੇ ਸਾਰੀਆਂ ਯਾਦਾਂ ਨੂੰ ਮਿਟਾ ਦਿੱਤਾ ਹੈ। ਇਕ ਦੇ ਸਿਮਰਨ ਨੇ ਸਾਰੀ ਸਿੰਮ੍ਰਤੀ ਧੋ ਦਿਤੀ ਹੈ। ਉਸੇ ਦਾ ਹੀ

ਸਿਮਰਨ ਚਲਦਾ ਹੈ ਉਸੇ ਦੀ ਯਾਦ ਚਲਦੀ ਹੈ। ਉਸਦੀ ਯਾਦ ਇਤਨੀ ਅਨੰਦ-ਮਈ ਹੈ ਸਾਰੀਆਂ ਯਾਦਾਂ ਮਿਟ ਗਈਆਂ ਜਿਸ ਵਿਚ ਫਿਕਰ, ਤਨਾਉ ਤੇ ਚਿੰਤਾ ਸੀ। ਲੇਕਿਨ ਐਸੀ ਹਾਲਤ ਵਿਚ ਉਸ ਭਗਤ ਦਾ ਚਿਹਰਾ ਵੀ ਪਾਗਲ ਦੀ ਤਰ੍ਹਾਂ ਜਾਂ ਅਮਲੀ ਦੀ ਤਰ੍ਹਾਂ ਲਗੇਗਾ। ਚੇਹਰੇ ਤੇ ਤਨਾਉ ਨਹੀਂ ਹੁੰਦਾ ਅਮਲੀ ਦੇ ਵੀ ਚੇਹਰੇ ਤੇ ਤਨਉ ਨਹੀਂ ਹੁੰਦਾ ਭਗਤ ਦੇ ਵੀ। ਸ਼ਾਇਦ ਇਸੇ ਹੀ ਆਧਾਰ ਦੇ ਉਪਰ ਭਾਈ ਸਾਹਿਬ ਭਾਈ ਨੰਦ ਲਾਲ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਅਗੋਂ ਮੰਗ ਕਰ ਲਈ ਸੀ :—

*ਦਰ ਸਰਮ ਅਜ ਇਸ਼ਕੇ ਸੌਦਾਏ ਬਿਲੇ॥*

ਸਿਰ ਵਿਚ ਐਸਾ ਪਿਆਰ ਦੇ ਐਹ ਮੇਰੇ ਪਾਤਸ਼ਾਹ ! ਦੁਨੀਆਂ ਕਹਿ ਦੇਵੇ ਨੰਦ ਲਾਲ ਸ਼ੁਦਾਈ ਹੋ, ਗਿਆ ਹੈ, ਪਾਗਲ ਹੋ ਗਿਆ ਹੈ। ਅਜੇ ਤੇ ਲੋਕੀਂ ਮੈਨੂੰ ਵਿਦਵਾਨ ਕਹਿੰਦੇ ਨੇ, ਸਿਆਣਾ ਕਹਿੰਦੇ ਨੇ, ਗਿਆਨੀ ਕਹਿੰਦੇ ਨੇ, ਸ਼ਾਇਰ ਕਹਿੰਦੇ ਨੇ। ਮਹਾਰਾਜ ਅਜੇ ਮੈਨੂੰ ਕਿਸੇ ਨੇ ਸ਼ੁਦਾਈ ਨਹੀਂ ਕਹਿਆ। ਬੜੀ ਕੀਮਤੀ ਗਲ ਹੈ।

*ਦਰ ਸਰਮ ਅਜ ਇਸ਼ਕੇ ਸੌਦਾਏ ਬਿਲੇ।*

ਐਹ ਮੇਰੇ ਮਾਲਿਕ ਐਸਾ ਇਸ਼ਕ ਦੇ ਕੇ ਦੁਨੀਆਂ ਕਹਿ ਦੇਵੇ ਨੰਦ ਲਾਲ ਸ਼ੁਦਾਈ ਹੋ ਗਿਆ ਹੈ, ਪਾਗਲ ਹੋ ਗਿਆ ਹੈ। ਇਹ ਇਕ ਹਕੀਕਤ ਹੈ ਬਹੁਤ ਵੱਡੀ ਸਚਾਈ ਹੈ। ਤਮਾਮ ਤਨਾਉ ਚਿੰਤਾ ਰਹਿਤ ਹੋ ਜਾਂਦਾ ਹੈ ਉਹ ਮਨੁੱਖ ਜਿਸ ਦੇ ਅੰਦਰ ਰੱਬੀ ਪਿਆਸ ਪੈਦਾ ਹੋ ਜਾਂਦੀ ਹੈ, ਇਹ ਸਾਰੀ ਪਿਆਸਾਂ ਨੂੰ ਮਿਟਾ ਦਿੰਦੀ ਹੈ। ਧਰਮ ਦੇ ਚਾਰੋਂ ਪਾਸੇ ਅਨੰਦ ਤੇ ਰਸ ਇਸ ਦੀਆਂ ਪ੍ਰਕਰਮਾਂ ਕਰਦੇ ਨੇ। ਧਨ, ਸਾਰੇ ਦੇ ਸਾਰੇ ਪਦਾਰਥ ਇਸ ਦੀਆਂ ਪਰਕਰਮਾਂ ਕਰਦੇ ਨੇ। ਧਨ ਦੀ ਵੀ ਆਪਣੀ ਮਹਿਮਾ ਹੈ, ਨਿੰਦਾ ਨਹੀਂ ਹੈ। ਇਸਨੂੰ ਗੁਰਬਾਣੀ ਨੇ ਚਾਰ ਪਦਾਰਥਾਂ ਵਿਚ ਬਿਆਨ ਕੀਤਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਨੂੰ ਇੰਜ ਖੋਲ੍ਹਦੇ ਨੇ :—

**ਅਰਥ ਧਰਮ ਕਾਮ ਮੋਖ ਕਾ ਦਾਤਾ॥**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥** (ਅੰਕ 806)

ਅਰਥ (ਧਨ) ਕੋਈ ਵੀ ਕਾਮਨਾ ਹੈ, ਕੋਈ ਵੀ ਇੱਛਾ ਹੈ ਧਨ ਤੋਂ ਬਿਨਾਂ ਪੂਰੀ ਨਹੀਂ ਹੋਵੇਗੀ। ਦੋ ਪਦਾਰਥ ਇਹ ਨੇ, ਕੀ ? ਧਨ ਅਤੇ ਧਰਮ। ਧਨ ਤੋਂ ਕਾਮਨਾਵਾਂ ਦੀ ਪੂਰਤੀ। ਮੈਨੂੰ ਚੰਗਾ ਮਕਾਨ ਚਾਹੀਦਾ ਸੀ, ਮਿਲ ਗਿਆ ਹੈ।

ਚੰਗੇ ਬਸਤ੍ਰ ਚਾਹੀਦੇ ਸਨ, ਮਿਲ ਗਏ ਹਨ। ਖਾਣ ਨੂੰ ਚੰਗੇ ਪਦਾਰਥ ਚਾਹੀਦੇ ਸਨ, ਮਿਲ ਗਏ ਨੇ। ਚੰਗਾ ਸਾਜੋ ਸਾਮਾਨ ਚਾਹੀਦਾ ਸੀ ਮਿਲ ਗਿਆ ਹੈ। ਧਨ ਨਾਲ ਕਾਮਨਾਵਾਂ ਦੀ ਪੂਰਤੀ ਹੋ ਰਹੀ ਹੈ। ਧਰਮ, ਪ੍ਰਭੂ ਦਾ ਨਾਮ। ਧਰਮ ਦੇ ਨਾਲ ਮੋਖਸ਼ ਜੁੜਿਆ ਹੋਇਆ ਹੈ, ਬੰਧਨ ਟੁਟਦੇ ਜਾਂਦੇ ਨੇ ਚਿੰਤਾਂ ਦੇ, ਕਰਮਾਂ ਦੇ, ਸੰਸਕਾਰਾਂ ਦੇ। ਦੁਖਾਂ ਦੇ ਬੰਧਨ ਟੁੱਟ ਜਾਂਦੇ ਨੇ। ਮੋਖਸ਼-ਗਤੀ ਦੀ ਪ੍ਰਾਪਤੀ ਹੁੰਦੀ ਜਾਂਦੀ ਹੈ। ਮਨੁੱਖ ਸੁਤੰਤਰ ਹੁੰਦਾ ਜਾ ਰਿਹਾ ਹੈ, ਮੁਕਤ ਹੁੰਦਾ ਜਾ ਰਿਹਾ ਹੈ। ਮੁਕਤੀ ਧਰਮ ਨਾਲ ਜੁੜੀ ਹੋਈ ਹੈ। ਕਾਮਨਾਵਾਂ ਦੀ ਪੂਰਤੀ ਧਨ ਦੇ ਨਾਲ ਜੁੜੀ ਹੋਈ ਹੈ। ਇਹ ਚਾਰ ਪਦਾਰਥ ਹਨ। ਕਾਮ ਤੇ ਮੋਖ ਦੋ ਪਦਾਰਥਾਂ ਨਾਲ ਜੁੜੇ ਹੋਏ ਨੇ। ਕਿਹੜੇ ? ਧਨ ਤੇ ਧਰਮ ਨਾਲ। ਧਰਮ ਨਾਲ ਮੋਖਸ਼ ਜੁੜਿਆ ਹੋਇਆ ਹੈ ਧਨ ਨਾਲ (ਕਾਮ) ਕਾਮਨਾਵਾਂ ਦੀ ਪੂਰਤ ਜੁੜੀ ਹੋਈ। ਅਗਰ ਧਰਮ ਨਹੀਂ ਹੈ ਇਹ ਮਨੁੱਖ ਇਤਨਾ ਕਾਮੀ ਹੋ ਜਾਏਗਾ। ਇਤਨਾ ਕਾਮਨਾਵਾਂ ਵਿਚ ਗ੍ਰਸਤ ਹੋ ਜਾਏਗਾ ਕਿ ਇਹ ਬੇਚੈਨ, ਬੇਜ਼ਾਰ ਤੇ ਦੁਖੀ ਹੋ ਜਾਏਗਾ :—

**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥**
**ਹਮ ਕਹੀਅਤ ਕਲਿਜੁਗ ਕੇ ਕਾਮੀ॥** (ਅੰਕ 710)

ਧਨ ਵਧਦਾ ਗਿਆ ਤੇ ਕਾਮਨਾਵਾਂ ਵੀ ਵਧ ਦੀਆ ਗਈਆਂ। ਧਰਮ ਹੈ ਨਹੀਂ ਜੋ ਮੁਕਤੀ ਦਿੰਦਾ। ਬੈਲੇਂਸ (Balance) ਬਿਗੜ ਗਿਆ। ਇਸ ਦੇ ਕੋਲ ਬਾਹਰ ਦਾ ਜੀਵਨ ਤੇ ਹੈ ਅੰਦਰੋਂ ਮਰ ਗਿਆ ਹੈ। ਧਰਮ ਤੇ ਹੈ ਔਰ ਮੌਸਮ ਵੀ ਹੈ, ਅਨੰਦ ਖੇੜਾ ਵੀ ਹੈ ਲੇਕਿਨ ਇਹ ਬਾਹਰੋਂ ਮੁਹਤਾਜ਼ ਹੋ ਗਿਆ ਹੈ ਘਰ ਘਰ ਭਿਖਸ਼ਾ ਪਿਆ ਮੰਗਦਾ ਹੈ। ਵਾਕਈ ਹੀ ਅੰਦਰੋਂ ਤੇ ਮਾਲਾਮਾਲ ਹੋ ਗਿਆ ਸੀ ਸਿਧਾਰਥ, ਮਹਾਤਮਾ ਬੁਧ, ਲੇਕਿਨ ਸਰੀਰ ਦੀ ਪੂਰਤੀ ਵਾਸਤੇ ਦਵਾਰ ਦਵਾਰ ਤੇ ਭਿਖਸ਼ਾ ਮੰਗਣੀ ਪਈ। ਬਾਹਰੋਂ ਮੁਤਾਜ ਹੋ ਗਿਆ, ਬਿਲਕੁਲ ਮੁਹਤਾਜ ਹੋ ਗਿਆ।

ਗੁਰਬਾਣੀ ਨੇ ਸਾਡੇ ਸਾਹਮਣੇ ਜੋ ਸਿਧਾਂਤਕ ਨੁਕਤੇ ਰਖੇ ਨੇ। ਕਿਰਤ ਕਰ, ਤਾਂ ਕਿ ਤੂੰ ਬਾਹਰੋਂ ਮੁਹਤਾਜ ਨਾ ਹੋਵੇ। ਕੀਰਤੀ ਗਾਇਨ ਕਰ ਤਾਂ ਕਿ ਤੈਨੂੰ ਅੰਦਰ ਦਾ ਅਨੰਦ ਪ੍ਰਾਪਤ ਹੋਵੇ। ਧਰਮ ਚਾਹੀਦਾ ਹੈ, ਅੰਦਰ ਦੀ ਜ਼ਿੰਦਗੀ ਦੀ ਅਜੇ ਤੜਪ ਤੇ ਪਿਆਸ ਨਹੀਂ ਪੈਦਾ ਹੋਈ। ਗੁਰਦਵਾਰੇ ਵੀ ਕਾਮਨਾਵਾਂ ਦੀ ਪੂਰਤੀ ਲਈ ਆਇਆ ਹੈ ਔਰ ਕਾਮਨਾਵਾਂ ਸੰਸਾਰ ਦੀਆਂ। ਅਜੇ ਇਹ ਸੰਸਾਰੀ ਹੈ। ਪਾਠ ਕਰਦਿਆਂ ਹੋਇਆਂ ਵੀ ਸੰਸਾਰੀ ਏ, ਕਥਾ ਕੀਰਤਨ ਕਰਦਿਆਂ ਸੁਣਦਿਆਂ ਹੋਇਆਂ ਸੰਸਾਰੀ ਹੈ। ਸਾਰੇ ਧਾਰਮਿਕ ਕਰਮ ਕਰਦਿਆਂ ਹੋਇਆਂ ਸੰਸਾਰੀ ਹੈ ਧਾਰਮਿਕ ਨਹੀਂ ਹੈ। ਭਗਤ ਨਹੀਂ ਹੈ। ਕਾਮਨਾ ਕਰਕੇ ਤੂੰ ਬੈਠ

ਦੁਕਾਨ ਤੇ, ਕਾਮਨਾ ਕਰਕੇ ਤੂੰ ਜਾ ਆਫਿਸ ਵਿਚ, ਕਾਮਨਾ ਕਰਕੇ ਤੂੰ ਜਾ ਫੈਕਟਰੀ ਵਿਚ। ਲੇਕਿਨ ਭਾਵਨਾ ਕਰਕੇ ਤੂੰ ਜਾ ਸੰਗਤ ਦੇ ਵਿਚ, ਕਾਮਨਾ ਕਰਕੇ ਨਹੀਂ। ਸ਼ਰਧਾ ਕਰਕੇ ਜਪ, ਤੂੰ ਪ੍ਰਭੂ ਦਾ ਨਾਮ, ਕਾਮਨਾ ਕਰਕੇ ਨਹੀਂ। ਬਦਕਿਸਮਤੀ ਐਸੀ ਹੈ, ਕਾਮਨਾ ਵਿਚ ਜੀਵਨ ਦੀ ਆਦਤ ਬਣ ਗਈ ਹੈ। ਦੁਕਾਨ ਤੇ ਬੈਠਿਆਂ ਮੰਗਾਂ ਚਲ ਰਹੀਆਂ ਹਨ, ਕਾਮਨਾਵਾਂ ਚਲ ਰਹੀਆਂ ਹਨ, ਪਰਿਵਾਰ ਦੇ ਵਿਚ, ਬਾਜ਼ਾਰ ਦੇ ਵਿਚ, ਮਾਰਕੀਟ ਦੇ ਵਿਚ, ਕਿਧਰੇ ਵੀ ਅੰਦਰ ਕਾਮਨਾ ਚਲ ਰਹੀ ਹੈ ਅਤੇ ਮੰਦਰ, ਮਸਜਿਦ, ਗੁਰਦਵਾਰੇ ਆ ਗਏ ਉਥੇ ਵੀ ਕਾਮਨਾਵਾਂ ਚਲ ਰਹੀਆਂ ਹੈ। ਕਾਮਨਾਵਾਂ ਹਰ ਜਗ੍ਹਾ ਨੂੰ ਮਾਰਕੀਟ ਬਣਾ ਦਿੰਦੀਆਂ ਹਨ। ਕਾਮਨਾਵਾਂ ਹਰ ਜਗ੍ਹਾਂ ਨੂੰ ਬਾਜ਼ਾਰ ਬਣਾ ਦਿੰਦੀਆਂ ਹਨ। ਭਾਵਨਾ ਹਰ ਜਗ੍ਹਾਂ ਨੂੰ ਮੰਦਰ ਬਣਾ ਦਿੰਦੀ ਹੈ। ਅਗਰ ਦੁਕਾਨ ਤੇ ਵੀ ਮਨੁੱਖ ਬੈਠਾ ਹੈ, ਭਾਵਨਾ ਕਰਕੇ, ਪ੍ਰਭੂ ਤੂੰ ਮੇਰੀ ਇਹ ਉਪਜੀਵਕਾ ਦਾ ਸਾਧਨ ਬਣਾਇਆ ਹੈ ਤੇ ਗ੍ਰਾਹਕ ਦੇ ਵਿਚ ਉਸ ਨੂੰ ਪ੍ਰਮਾਤਮਾ ਦਿਖਾਈ ਦੇਵੇ, ਕਿਰਤ ਵਿਚ ਉਸਨੂੰ ਸੇਵਾ ਦਿਖਾਈ ਦੇਵੇ। ਉਸਦੀ ਦੁਕਾਨ ਵੀ ਹਰੀ ਮੰਦਰ ਬਣ ਗਈ। ਉਸਦੀ ਦੁਕਾਨ ਵੀ ਮਸਜਿਦ ਬਣ ਗਈ ਅਗਰ ਭਾਵਨਾ ਨਾਲ ਪਰਿਵਾਰ ਵਿਚ ਬੈਠਾ ਹੈ ਤੇ ਘਰ ਵੀ ਧਰਮਸਾਲ ਬਣ ਗਿਆ ਹੈ। ਕਾਮਨਾ ਕਰਕੇ ਧਰਮਸਾਲ ਦੇ ਵਿਚ ਬੈਠਾ ਹੈ ਤੇ ਇਹ ਧਰਮਸਾਲ ਦੇ ਵਿਚ ਨਹੀਂ ਬੈਠਾ, ਬਾਜ਼ਾਰ ਵਿਚ ਬੈਠਾ ਹੈ। ਦੁਕਾਨ ਤੇ ਬੈਠਾ ਹੈ, ਆਫਿਸ ਵਿਚ ਬੈਠਾ ਹੈ ਤਦੇ ਹੀ ਤੇ ਭਗਤ ਕਬੀਰ ਕਹਿੰਦੇ ਨੇ :-

**ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ।।੧੧੬।।**

(ਅੰਕ 1370)

ਜਿਥੇ ਜੋੜਿਆਂ ਨੂੰ ਲਾਹ ਕੇ ਆਇਆਂ ਹੈਂ, ਉਥੋਂ ਵੀ ਪਰੇ ਆਪਣੀਆਂ ਕਾਮਨਾਵਾਂ ਨੂੰ ਵੀ ਸੁਟ ਕੇ ਇਥੇ ਆ। ਭਾਵਨਾ ਲੈ ਕੇ ਆ, ਸ਼ਰਧਾ ਲੈ ਕੇ ਆ ਭਰੋਸਾ ਲੈ ਕੇ ਆ, ਤਾਂ ਕੁਛ ਸੁਣੇ ਹੋਏ ਦਾ ਲਾਭ ਹੋਵੇਗਾ, ਤਾਂ ਤੇਰੇ ਅੰਦਰ ਪ੍ਰਮਾਤਮਾ ਦੀ ਗਲ ਵਸੇਗੀ। ਇਥੇ ਇਹ ਹੁਕਮਨਾਮਾ ਕਹਿੰਦਾ ਹੈ। ਅਸੀਂ ਧਰਮ ਦੀ ਖਾਤਰ ਧਨ ਦਾ ਤਿਆਗ ਨਹੀਂ ਕਰਨਾ ਤੇ ਧਨ ਦੀ ਖਾਤਰ ਧਰਮ ਦਾ ਤਿਆਗ ਨਹੀਂ ਕਰਨਾ। ਸਾਰੇ ਥੋਕ ਸਾਰੇ ਪਦਾਰਥ ਚਾਹੀਦੇ ਨੇ। ਬਹੁਤਾਤ ਵਿਚ ਦੁਨੀਆਂ ਐਸੀ ਹੈ ਤਕਰੀਬਨ 99 ਫੀਸਦੀ ਜੋ ਧਨ ਦੀ ਖਾਤਰ ਧਰਮ ਨੂੰ ਛੋੜ ਦਿੰਦੇ ਨੇ, ਰਹਿਤ ਬਹਿਤ ਛੋੜ ਦਿੰਦੇ ਨੇ। ਧਰਮ ਦੀ ਕੋਈ ਵੀ ਕਿਰਿਆ, ਕਹਿੰਦੇ ਨੇ ਕੀ ਕਰੀਏ, ਕੰਮ ਧੰਧੇ ਜਾਣਾ ਪੈਂਦਾ ਹੈ ਇਹ ਕਰਨਾ ਪੈਂਦਾ ਹੈ, ਕਿਥੇ ਨਿਤਨੇਮ ਕਰੀਏ, ਕਿਥੇ ਰਹਿਤ ਬਹਿਤ ਧਾਰਣ ਕਰੀਏ। ਧਨ ਦੀ ਖਾਤਰ ਧਰਮ ਛੋੜ ਦਿਤਾ ਹੈ। ਕੁਛ ਜੋਗੀ ਜੰਗਮ, ਸੰਨਿਆਸੀ ਐਸੇ ਹੋਏ ਨੇ ਜਿਨ੍ਹਾਂ ਨੇ ਧਰਮ ਦੀ ਖਾਤਰ

ਧਨ ਛੋੜ ਦਿਤਾ। ਧਨ ਛੋੜ ਕੇ ਵੀ ਛੁਟਿਆ ਨਾਹ। ਕਿਉਂਕਿ ਧਨ ਨਾਲ ਭੋਜਨ ਮਿਲਣਾ ਸੀ। ਹੁਣ ਧਨ ਤੇ ਕੋਈ ਨਹੀਂ ਭੋਜਨ ਮੰਗਣ ਲਈ ਜਾ ਰਹੇ ਨੇ। ਧਨ ਨਾਲ ਕਪੜੇ ਮਿਲਨੇ ਸਨ ਤੇ ਧਨ ਤੇ ਹੈ ਕੋਈ ਨਹੀਂ। ਹੁਣ ਕਪੜੇ ਮੰਗਣੇ ਨੇ ਭੋਜਨ ਮੰਗਣਾ ਹੈ ਗਲ ਤੇ ਉਥੇ ਹੀ ਆ ਗਈ। ਭੋਜਨ ਦਾ ਮੰਗਣਾ ਵੀ ਧਨ ਦਾ ਮੰਗਣਾ ਹੈ। ਇਕ ਕਿਰਤ ਕਰਕੇ ਧਨ ਕਮਾਉਂਦਾ ਹੈ, ਇਕ ਮੰਗ ਕੇ ਧਨ ਮੰਗਦਾ ਹੈ, ਏਨੀ ਗਲ ਹੈ।

*ਮੰਗਣ ਗਿਆ ਸੁ ਮਰਿ ਰਿਹਾ ਮੰਗਣ ਮੂਲ ਨ ਜਾਹ।।*

ਸੋ ਮੰਗਣਾ ਨਹੀਂ, ਮੰਗਣ ਵਾਸਤੇ ਆਪਣਾ ਜ਼ਮੀਰ ਮਾਰਨਾ ਪੈਂਦਾ ਹੈ। ਮੰਗਣਾ ਨਹੀਂ, ਕਿਰਤ ਕਰਨੀ ਹੈ। ਕਿਰਤ ਕਰਕੇ ਸਭ ਕੁਛ ਪ੍ਰਾਪਤ ਕਰ, ਕੀਰਤੀ ਕਰਕੇ ਤੂੰ ਧਰਮ ਨਾਲ ਜੁੜ ਔਰ ਕਿਰਤ ਕਰਕੇ ਧਨ ਨਾਲ ਜੁੜ। ਧਨ ਤੇਰੀਆਂ ਕਾਮਨਾਵਾਂ ਦੀ ਪੂਰਤੀ ਕਰੇਗਾ, ਧਰਮ ਤੈਨੂੰ ਪਰਮ ਅਨੰਦ ਦੇਵੇਗਾ, ਤੇਰੇ ਜੀਵਨ ਨੂੰ ਸਫਲ ਕਰੇਗਾ ਮੁਕਤੀ ਦੇਵੇਗੀ। ਇਹ ਚਾਰ ਪਦਾਰਥ ਨੇ। ਧਨ ਨਾਲ ਕਾਮਨਾਵਾਂ ਦੀ ਪੂਰਤੀ ਜੁੜੀ ਹੋਈ ਹੈ। ਧਰਮ ਨਾਲ ਮੁਕਤੀ (ਮੋਖਸ਼) ਜੁੜੀ ਹੋਈ ਹੈ, ਹਰ ਤਰ੍ਹਾਂ ਦੇ ਦੁਖਾਂ ਤੋਂ ਮੁਕਤੀ, ਜਨਮ ਮਰਣ ਤੋ ਮੁਕਤੀ, ਹਰ ਤਰ੍ਹਾਂ ਦੇ ਸੰਸਕਾਰਾਂ ਤੇ ਕਰਮਾਂ ਤੋਂ ਮੁਕਤੀ। ਇਹ ਧਰਮ ਨਾਲ ਜੁੜੀ ਹੋਈ ਹੈ। ਇਹ ਚਾਰ ਪਦਾਰਥ ਨੇ :—

**ਚਾਰਿ ਪਦਾਰਥ ਜੇ ਕੋ ਮਾਗੈ।।**
**ਸਾਧ ਜਨਾ ਕੀ ਸੇਵਾ ਲਾਗੈ।।** (ਸੁਖਮਨੀ ਅੰਕ 266)

**ਅਰਥ ਧਰਮ ਕਾਮ ਮੋਖ ਕਾ ਦਾਤਾ।।**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ।।** (ਅੰਕ 806)

ਅਸੀਂ ਪੂਰੇ ਹੋ ਗਏ ਬਿਧਾਤੇ ਦਾ ਚਿੰਤਨ ਕੀਤਾ ਹੈ। ਲੋਕ ਵੀ ਸੁਹੇਲਾ ਹੋ ਗਿਆ, ਪ੍ਰਲੋਕ ਵੀ ਸੁਹੇਲਾ ਹੋ ਗਿਆ। ਲੋਕ ਸੁਹੇਲਾ ਹੁੰਦਾ ਹੈ ਧਨ ਨਾਲ, ਪ੍ਰਲੋਕ ਸੁਹੇਲਾ ਹੁੰਦਾ ਹੈ ਧਰਮ ਨਾਲ। ਲੋਕ ਵਿਚ ਦੁਖੀ ਰਹੇਗਾ, ਨਾ ਰਹਿਣ ਨੂੰ ਮਕਾਨ, ਨਾ ਖਾਣ ਨੂੰ ਭੋਜਨ, ਨਾ ਪਹਿਨਣ ਨੂੰ ਕਪੜਾ। ਕਿਉਂਕਿ ਧਨ ਨਹੀਂ ਹੈ। ਲੋਕ ਵਿਚ ਦੁਖੀ ਰਹਿ ਜਾਏਗਾ, ਬਾਹਰੋਂ ਤੇ ਦੁਖੀ ਰਹਿ ਜਾਏਗਾ। ਬਾਹਰ ਦੇ ਇਹ ਸਾਰੇ ਸੁਖ, ਧਨ ਆਸ਼ਰਿਤ ਨੇ। ਅੰਦਰ ਦਾ ਆਨੰਦ, ਇਹ ਧਰਮ ਆਸ਼ਰਿਤ ਹੈ। ਧਨ ਸਮਾਜਿਕ ਹੈ, ਘਰ ਦੇ ਇਕ ਪ੍ਰਾਣੀ ਨੂੰ ਬਹੁਤ ਮਿਲ ਗਿਆ ਹੈ ਤੇ ਬਥੇਰਿਆਂ ਨੂੰ ਮਿਲ ਜਾਵੇਗਾ। ਰਾਜੇ ਦੀ ਪਤਨੀ ਰਾਣੀ ਕਹਿਲਾਉਣ ਲਗ ਪੈਂਦੀ ਹੈ, ਪੁਤਰ ਰਾਜਕੁਮਾਰ ਕਹਿਲਾਉਣ ਲਗ ਪੈਂਦਾ ਹੈ। ਸਿਰਫ ਪਿਉ ਰਾਜਾ

ਹੈ, ਪੁੱਤਰ ਰਾਜਕੁਮਾਰ ਹੋ ਗਿਆ ਹੈ, ਪਤਨੀ ਰਾਣੀ ਹੋ ਗਈ ਹੈ। ਇਕ ਧਨਵਾਨ ਹੋ ਗਿਆ ਹੈ ਸਾਰਾ ਪਰਿਵਾਰ ਧਨਵਾਨ ਹੋ ਗਿਆ ਹੈ। ਧਰਮ ਵਿਅਕਤੀਗਤ ਹੈ, ਇਕ ਸਮਾਧੀ ਲੀਨ ਹੋਇਆ ਹੈ ਬਾਕੀ ਨਹੀਂ ਹੋਏ। ਇਹ ਹਰ ਇਕ ਨੂੰ ਅਲਗ ਅਲਗ ਮਿਹਨਤ ਕਰਨੀ ਪਵੇਗੀ, ਪੁਤਰ ਨੂੰ ਵੀ, ਪਿਉ ਨੂੰ ਵੀ, ਪਤੀ ਨੂੰ ਵੀ, ਪਤਨੀ ਨੂੰ ਵੀ। ਮਾਂ ਨੂੰ ਵੀ, ਪਿਤਾ ਨੂੰ ਵੀ, ਭੈਣ ਨੂੰ ਵੀ, ਭਰਾ ਨੂੰ ਵੀ। ਸਭ ਨੂੰ ਕਰਨੀ ਪਵੇਗੀ ਕਿਉਂਕਿ ਇਹ ਵਿਅਕਤੀਗਤ ਹੈ। ਇਹ ਚਾਰ ਪਦਾਰਥ ਨੇ **ਧਰਮ, ਮੋਖਸ਼** ਇਹ ਪ੍ਰਲੋਕ ਦੇ ਪਦਾਰਥ, **ਅਰਥ, ਕਾਮ** ਇਹ ਦੋਵੇਂ ਸੰਸਾਰ ਦੇ ਲੋਕ ਦੇ ਪਦਾਰਥ।

**ਅਰਥ ਧਰਮ ਕਾਮ ਮੋਖ ਦਾ ਦਾਤਾ॥**

ਉਹ ਪ੍ਰਮਾਤਮਾ ਇਨ੍ਹਾਂ ਚਾਰਾਂ ਪਦਾਰਥਾਂ ਦਾ ਦਾਤਾ ਹੈ, ਦੇਣ ਵਾਲਾ ਹੈ। ਜਿਸ ਤਰ੍ਹਾਂ, ਜਿਸ ਤਰ੍ਹਾਂ ਕੋਈ ਉਸਦਾ ਚਿੰਤਨ ਕਰਦਾ ਹੈ, ਬਾਹਰੋਂ ਵੀ ਉਸਦੀ ਪ੍ਰਾਲਬਧ ਚੰਗੀ ਬਣਨੀ ਸ਼ੁਰੂ ਹੋ ਜਾਂਦੀ ਹੈ। ਉਸ ਦਾ ਭਾਗ ਵੱਡਾ ਹੋਣ ਲਗ ਪੈਂਦਾ ਹੈ। ਉਹ ਬਾਹਰੋਂ ਵੀ ਸੁਹੇਲਾ ਹੋ ਜਾਂਦਾ ਹੈ, ਅੰਦਰੋਂ ਵੀ ਸੁਹੇਲਾ ਹੋ ਜਾਂਦਾ ਹੈ। ਇਸ ਵਾਸਤੇ ਗੁਰਬਾਣੀ ਕਹਿੰਦੀ ਹੈ ਅਸੀਂ ਧਰਮ ਦੀ ਖਾਤਰ ਧਨ ਨਹੀਂ ਛੋੜਨਾ। ਅਸੀਂ ਨਿਰੰਕਾਰ ਦੀ ਖਾਤਰ ਸੰਸਾਰ ਨਹੀਂ ਛੋੜਨਾ, ਪਰ ਸੰਸਾਰ ਦੀ ਖਾਤਰ ਨਿਰੰਕਾਰ ਵੀ ਨਹੀਂ ਛੱਡਣਾ। ਇਹ ਠੀਕ ਹੈ ਬੁਨਿਆਦਾਂ ਪਹਿਲੇ ਖੋਦੀਆਂ ਜਾਂਦੀਆਂ ਨੇ ਛਤਾਂ ਬਾਅਦ ਵਿਚ ਪਾਈਆਂ ਜਾਂਦੀਆਂ ਨੇ। ਬੁਨਿਆਦ ਧਰਮ ਹੈ। ਸੰਸਾਰ ਦੇ ਸੁਖਾਂ ਦਾ ਮਹਲ, ਧਰਮ ਦੀ ਬੁਨਿਆਦ ਤੇ ਖੜਾ ਹੋ ਸਕਦਾ ਹੈ। ਇਸ ਵਾਸਤੇ ਸਤਿਗੁਰੂ ਦੇਵ ਜੀ, ਮਹਾਰਾਜ ਕਹਿੰਦੇ ਨੇ, ਹੇ ਪ੍ਰਭੂ ! ਹੇ ਮੇਰੇ ਰਾਮ ! ਮੈਂ ਸਾਰੇ ਪਦਾਰਥ ਤੈਥੋਂ ਮੰਗਦਾ ਹਾਂ। ਧਨ ਵੀ ਚਾਹੀਦਾ ਹੈ, ਧਰਮ ਵੀ ਚਾਹੀਦਾ ਹੈ। ਧਰਮ ਵੀ ਪਦਾਰਥ ਹੈ, ਧਨ ਵੀ ਪਦਾਰਥ ਹੈ। ਮੋਖ ਵੀ ਪਦਾਰਥ ਹੈ, ਕਾਮਨਾਵਾਂ ਦੀ ਪੂਰਤੀ ਵੀ ਪਦਾਰਥ ਹੈ। **ਅਖਰੀ ਅਰਥ** :—

**ਮਾਂਗਉ ਰਾਮ ਤੇ ਸਭਿ ਥੋਕ॥**

ਹੇ ਰਾਮ ! ਹੇ ਪ੍ਰਭੂ ! ਮੈਂ ਸਾਰੇ ਪਦਾਰਥ ਤੈਥੋਂ ਮੰਗਦਾ ਹਾਂ। ਮੈਨੂੰ ਸਾਰੇ ਪਦਾਰਥ ਚਾਹੀਦੇ ਨੇ :—

**ਮਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥**

ਪਰ ਸਾਹਿਬ ਕਹਿੰਦੇ ਨੇ ਮਨੁਖ ਦਾ ਹਿਰਦਾ ਅਮੰਗ ਤੇ ਹੋ ਨਹੀਂ ਸਕਦਾ। ਮੰਗ ਤੇ ਚਲੇਗੀ ਪਰ ਦੂਸਰੀ ਪੰਗਤੀ ਜਿਹੜੀ ਕਹਿ ਦਿੱਤੀ ਹੈ। ਮਨੁੱਖ ਕੋਲੋਂ

ਮੰਗਣਾ ਐਵੇਂ ਖੇਚਲ ਕਰਨੀ ਹੈ, ਐਵੇਂ ਮਿਹਨਤ ਕਰਨੀ ਹੈ। "ਸ੍ਰਮ" ਮਿਹਨਤ ਨੂੰ ਕਹਿੰਦੇ ਨੇ। ਸੰਸਕ੍ਰਿਤ ਦਾ ਸ਼ਬਦ ਸ੍ਰਮ ਹੋਵੇ ਤਾਂ ਮਿਹਨਤ ਤੇ ਜੇ ਫਾਰਸੀ, ਉਰਦੂ ਦਾ ਲਫ਼ਜ਼ ਸ਼੍ਰਮ (ਸਰਮ) ਹੋਵੇ ਤਾਂ ਇਸਦਾ ਅਰਥ ਬਣਦਾ ਹੈ ਸ਼ਰਮੋ-ਹਯਾ। ਸ਼ਬਦ ਇਕੋ ਹੀ ਹੈ, ਅਰਥ ਦਾ ਫਰਕ ਪੈ ਜਾਂਦਾ ਹੈ। ਮਨੁੱਖ ਕੋਲੋਂ ਮੰਗਣਾ ਐਵੇਂ ਵਿਅਰਥ ਦੀ ਮਿਹਨਤ ਹੈ। ਉਸਦੇ ਨਾਲ ਨਾ ਮੁਕਤੀ ਹੋਣੀ ਹੈ ਅਤੇ ਨਾਂ ਹੀ ਬਾਹਰ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਹੋਣੀ ਹੈ। ਮਨੁੱਖ ਕੋਲੋਂ ਮੰਗਿਆਂ, ਜ਼ਮੀਰ ਨੂੰ ਵੀ ਵੇਚਣਾ ਪਵੇਗਾ। ਜ਼ਮੀਰ ਨੂੰ ਵੀ ਗਿਰਾਉਣਾ ਪਵੇਗਾ। ਉਸਦੇ ਅੰਦਰ ਉਚਤਾਈ ਵੀ ਨਹੀਂ ਹੋਵੇਗੀ। ਮਹਾਰਾਜ ਕਹਿੰਦੇ ਨੇ ਪ੍ਰਭੂ ਦੇ ਸਿਮਰਨ ਕਰਨ ਨਾਲ ਹੀ ਇਹ ਸਾਰੇ ਬੰਧਨ ਟੁਟਦੇ ਨੇ, ਮਨੁੱਖ ਕੋਲੋਂ ਮੰਗਣਾ ਵਿਅਰਥ ਦੀ ਖੇਚਲ ਹੈ, ਵਿਅਰਥ ਦਾ ਮੰਗਣਾ ਹੈ, ਐਵੇਂ ਫਜ਼ੂਲ ਦਾ ਮੰਗਣਾ ਹੈ :—

**ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ॥**

ਰਿਸ਼ੀ ਮੁਨੀਆਂ ਨੇ ਸ਼ਾਸਤਰਾਂ ਨੂੰ ਘੋਖ ਕੇ, ਪੜ੍ਹ ਕੇ ਵੇਖ ਲਿਆ ਹੈ। ਬੜੇ ਬੜੇ ਵੇਦਾਂ ਨੂੰ ਪੜ੍ਹ ਕੇ ਵੇਖ ਲਿਆ ਹੈਂ ਤੇ ਸਿਟਾ ਕੀ ਨਿਕਲਿਆ, ਦੂਸਰੀ ਪੰਗਤੀ

**ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥**

ਪ੍ਰਭੂ ਦੀ ਕ੍ਰਿਪਾ ਨਾਲ ਜਦ ਉਸਦਾ ਨਾਮ ਮਿਲਦਾ ਹੈ ਤਾਂ ਹੀ ਦੋਵੇਂ ਲੋਕ ਸੁਹੇਲੇ ਹੁੰਦੇ ਨੇ। ਸੰਸਾਰ ਵੀ ਸਫਲ ਹੁੰਦਾ ਹੈ ਤੇ ਨਿਰੰਕਾਰ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਬਾਹਰੋਂ ਵੀ ਸੁਖੀ ਹੋ ਜਾਂਦਾ ਹੈ। ਅੰਦਰੋਂ ਵੀ ਸੁਖੀ ਹੋ ਜਾਂਦਾ ਹੈ। ਤੱਤ ਗਿਆਨ ਇਹੀ ਹੈ :—

**ਆਨ ਆਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥**

ਬਿਨਾਂ ਹਰੀ ਦੇ ਜਪ ਤੋਂ, ਹਰੀ ਦੇ ਸਿਮਰਨ ਤੋਂ ਜਿਤਨਾ ਧਾਰਮਿਕ ਕਰਮ ਕਾਂਡ ਹੈ, ਮਹਾਰਾਜ ਕਹਿੰਦੇ ਨੇ ਅਜ਼ਾਈਂ ਹੈ, ਐਵੇਂ ਹੈ। ਜਪੁ ਨਹੀਂ, ਬਾਕੀ ਸਾਰੇ ਕਰਮ ਕਰ ਰਿਹਾ ਹੈ। ਇਸ ਨੂੰ ਭਰਥਰੀ ਕਹਿਆ ਕਰਦੇ ਸਨ ਬਰਾਤ ਤੇ ਬੜੀ ਲੰਬੀ ਚੌੜੀ ਹੈ, ਸੋਹਣੇ ਕਪੜੇ ਪਾਏ ਨੇ, ਗਹਿਣੇ ਸਜਾਏ ਨੇ, ਲਾੜਾ ਤੇ ਹੈ ਹੀ ਕੋਈ ਨਹੀਂ। ਦਾਨੀ ਵੀ ਬੜਾ ਹੈ, ਗਿਆਨੀ ਵੀ ਬੜਾ ਹੈ, ਸੇਵਾ ਵੀ ਬਹੁਤ ਕਰਦਾ ਹੈ, ਨਾਮ ਤੇ ਜਪਦਾ ਹੀ ਨਹੀਂ। ਬਰਾਤੀ ਬਰਾਤੀ ਇਕਠੇ ਕੀਤੇ ਨੇ ਲਾੜਾ ਤੇ ਹੈ ਹੀ ਕੋਈ ਨਹੀਂ। ਪ੍ਰਭੂ ਦੇ ਨਾਮ ਦੇ ਜਪ ਨੇ ਪ੍ਰਭੂ ਦਾ ਮਿਲਾਪ ਕਰਾਉਣਾ ਸੀ, ਉਹ ਤੇ ਹੈ ਹੀ ਕੋਈ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਨੇ ਸਾਰੇ

ਆਚਾਰ, ਆਚਰਣ-ਸ਼ੀਲ ਹੋਰ ਦੁਨਿਆਵੀ ਕਰਮ, ਇਹ ਧਾਰਮਿਕ ਕਰਮ- ਕਾਂਡ ਬਿਨਾਂ ਹਰੀ ਦੇ ਸਿਮਰਨ ਦੇ, ਜਪ ਤੋਂ, ਫਜ਼ੂਲ ਸਮਝ ਲੈ, ਵਿਅਰਥ ਸਮਝ ਲੈ :-

**ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥**

ਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦਾ ਸਿਮਰਣ ਕਰਕੇ ਮੋਖਸ਼ ਗਤੀ ਦੀ ਪ੍ਰਾਪਤੀ ਹੋਈ। ਬੰਧਨ ਸੀ ਜਨਮ ਦਾ, ਬੰਧਨ ਸੀ ਮਰਣ ਦਾ। ਇਸ ਨੂੰ ਕਢਕੇ ਮੋਖਸ਼-ਗਤੀ ਦੀ ਪ੍ਰਾਪਤੀ ਹੋ ਗਈ, ਤਮਾਮ ਫੋਕਟ ਕਰਮਾਂ ਦਾ ਤਿਆਗ ਹੋ ਗਿਆ, ਤਮਾਮ ਵਿਅਰਥ ਦੇ ਕਰਮ ਛੋੜ ਦਿੱਤੇ ਜੋ ਸਿਮਰਨ ਤੋਂ ਬਿਨਾਂ ਸਨ, ਜਪ ਤੋਂ ਬਿਨਾਂ ਸਨ। ਮੂਲ ਭਾਵ ਸ਼ਬਦ ਦਾ, ਮਨੁੱਖ ਦਾ ਹਿਰਦਾ ਅਮੰਗ ਨਹੀਂ ਹੋ ਸਕਦਾ। ਹਾਂ ਇਹ ਰਹਿ ਸਕਦਾ ਹੈ 40 ਦਿਨ ਰੋਟੀ ਤੋਂ ਬਿਨਾਂ, ਮਨੁੱਖ ਚਾਰ ਦਿਨ ਪਾਣੀ ਦਾ ਤਿਆਗ ਵੀ ਕਰ ਸਕਦਾ ਹੈ ਸਾਧਨਾ ਕਰਕੇ ਅੱਠ ਦਿਨ ਸਵਾਂਸਾਂ ਨੂੰ ਰੋਕ ਕੇ ਵੀ ਰਹਿ ਸਕਦਾ ਹੈ, ਪਰ ਮੰਗ ਤੋਂ ਬਿਨਾਂ, ਖਾਹਿਸ਼ ਤੋਂ ਬਿਨਾਂ ਇਕ ਦਿਨ ਵੀ ਨਹੀਂ ਰਹਿ ਸਕਦਾ। ਇਸ ਲਈ ਇਕ ਪ੍ਰਮਾਤਮਾ ਤੋਂ ਹੀ ਮੰਗ। ਇਕ ਤੋਂ ਦਰਖਤ ਮੰਗ, ਫਲ, ਫੂਲ ਪਤੇ, ਤੇ ਛਾਇਆ ਸਭ ਆਪਣੇ ਆਪ ਆ ਜਾਏਗੀ। ਇਕ ਪ੍ਰਮਾਤਮਾ ਨੂੰ ਮੰਗ ਲੋਕ ਪ੍ਰਲੋਕ ਦੇ ਸਾਰੇ ਸੁਖ ਆਪਣੇ ਆਪ ਆ ਜਾਣਗੇ, ਸਤਿਗੁਰੂ ਰਹਿਮਤ ਕਰਨ, ਇਹ ਸੂਝ ਤੇ ਸਮਝ ਸਾਡੇ ਦਿਲ ਦਿਮਾਗ ਵਿਚ ਬੈਠੇ, ਤਾ ਕੇ ਸਾਡਾ ਲੋਕ ਪ੍ਰਲੋਕ ਸੁਹੇਲਾ ਹੋਵੇ।

* * *

# ਰਮਜ਼ ਵਿਚ ਆਖੀ ਹੋਈ ਗੱਲ

## ਸੂਹੀ ਮਹਲਾ ੧

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥ ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ ਰਹਾਉ॥ ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥੫॥੨॥੪॥ (ਅੰਕ 729)

ਇਹ ਮਹਾਨ ਵਾਕ, ਪਹਿਲੇ ਪਾਤਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਉਚਾਰਣ ਕੀਤਾ ਹੈ। ਬੜੇ ਰਮਜ਼ ਭਰੇ ਬੋਲ ਔਰ ਬੜੀ ਗਹਿਰ ਗੰਭੀਰਤਾ ਇਸ ਪਾਵਨ ਵਾਕ ਵਿਚ ਹੈ। ਇਸ ਸ਼ਬਦ ਤੋਂ ਇਕ ਸਬੂਤ ਵੀ ਮਿਲਦਾ ਹੈ ਕਿ ਸਾਰੇ ਭਗਤਾਂ ਦੀ ਬਾਣੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪ ਸੰਗ੍ਰਹਿ ਕੀਤੀ ਸੀ। ਪ੍ਰਿੰਸੀਪਲ ਸਾਹਿਬ ਸਿੰਘ ਦੀ ਇਹ ਖੋਜ ਕਿ ਸਾਰੀ ਦੀ ਸਾਰੀ ਬਾਣੀ ਗੁਰੂ ਨਾਨਕ ਨੇ ਆਪ ਸੰਗ੍ਰਹਿ ਕੀਤੀ ਆਪ ਇਕੱਠੀ ਕੀਤੀ। ਜਿਹੜੇ ਜਿਹੜੇ ਬੋਲ ਭਗਤਾਂ ਦੀ ਸਹਿਮਤੀ ਪ੍ਰਾਪਤ ਕਰ ਸਕੇ ਉਹ ਸਤਿਗੁਰਾਂ ਨੇ ਆਪਣੇ ਕੋਲ ਲਿਖ ਲਏ। ਇਸ ਤਰ੍ਹਾਂ ਦੇ ਬਹੁਤ ਸਾਰੇ ਸ਼ਬਦ ਨੇ ਉਨ੍ਹਾਂ ਦੀ ਸ਼ੈਲੀ ਸ਼ਬਦਾਵਲੀ ਤੇ ਗੁਰੂ ਨਾਨਕ ਦੀ ਸ਼ੈਲੀ ਸ਼ਬਦਾਵਲੀ ਇਕੋ ਹੀ ਹੈ। ਫਰਕ ਸਿਰਫ ਇਤਨਾ ਹੈ ਉਥੇ ਭਗਤਾਂ ਨੇ ਕੋਈ ਗਲ ਰਮਜ਼ ਵਿਚ ਕਹਿ ਦਿੱਤੀ ਹੈ। ਰਮਜ਼ ਨੂੰ ਹਰ ਮਨੁੱਖ ਖੋਲ੍ਹ ਨਹੀਂ ਸਕਦਾ। ਉਸ ਰਮਜ਼ ਨੂੰ ਫਿਰ ਗੁਰੂ ਨਾਨਕ ਨੇ ਆਪ ਖੋਲ੍ਹਿਆ।

ਜੈਸੇ ਕੁਦਰਤ ਸਾਨੂੰ ਬੜੇ ਸਵਾਦੀ ਤੇ ਮਿਠੇ ਫਲ ਦਿੰਦੀ ਹੈ, ਅਖਰੋਟ ਹੈ, ਬਾਦਾਮ ਹੈ, ਕੇਲਾ ਹੈ, ਸੰਤਰਾ ਹੈ। ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਸੁੰਦਰ ਸੁਆਦਿਸ਼ਟ ਤੇ ਗੁਣਕਾਰੀ ਫਲ ਨੇ। ਫਿਰ ਉਹ ਸਾਨੂੰ ਛਿਲਕਿਆਂ ਵਿਚ ਲਪੇਟ ਕੇ ਦੇਂਦੀ ਹੈ। ਜੇ ਇਤਨਾ ਪਤਾ ਨਾ ਹੋਵੇ ਕਿ ਗਿਰੀ ਛਿਲਕੇ ਦੇ ਅੰਦਰ ਹੈ ਤੇ ਸਖਤ ਅਖਰੋਟ ਮੂੰਹ ਦੇ ਵਿਚ ਪਾ ਲਈਏ ਜਾਂ ਬਾਦਾਮ ਮੂੰਹ ਦੇ ਵਿਚ ਪਾ ਲਈਏ ਤੇ ਫਿਰ ਆਖੀਏ ਬਾਦਾਮ ਤੇ ਪਥਰ ਵਰਗਾ ਹੁੰਦਾ ਹੈ। ਅਖਰੋਟ ਤੇ ਲਕੜ ਵਰਗਾ ਹੁੰਦਾ ਹੈ। ਤੇ ਕਹਿਣਾ ਪਵੇਗਾ ਇਸਨੂੰ ਉਸ ਲਕੜ ਵਿਚੋਂ ਤੇ ਪੱਥਰ ਵਿਚੋਂ ਰਮਜ਼ ਕਢਣ ਦੀ ਜਾਚ ਨਹੀਂ ਆਈ ਜਿਹੜੀ ਇਸਦੇ ਅੰਦਰ ਸੀ। ਭਗਤਾਂ ਨੇ ਬਹੁਤ ਸਾਰੀਆਂ ਗਲਾਂ ਰਮਜ਼ ਵਿਚ ਕਹਿ ਦਿਤੀਆਂ ਨੇ। ਜੈਸੇ ਕੁਦਰਤ ਸਾਨੂੰ ਬੜੇ ਸਵਾਦੀ ਮਿਠੇ ਤੇ ਗੁਣਕਾਰੀ ਫਲ ਛਿਲਕਿਆਂ ਵਿਚ ਲਪੇਟ ਕੇ ਦਿੰਦੀ ਹੈ। ਉਪਰ ਪੜਦਾ ਹੈ, ਪੜਦੇ ਵਿਚ ਪਾ ਕੇ ਦੇਂਦੀ ਹੈ। ਇਹ ਪੜਦਾ ਉਘਾੜਨ ਦੀ ਜਾਚ ਨਾ ਆਵੇ ਤੇ ਮਨੁੱਖ ਸੁਆਦਿਸ਼ਟ ਤੇ ਗੁਣਕਾਰੀ ਗਿਰੀ ਤੋਂ ਵਾਂਝਾ ਰਹਿ ਜਾਂਦਾ ਹੈ। ਸ਼ਬਦ ਹੈ ਸੂਹੀ ਰਾਗ ਦੇ ਅੰਦਰ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਹੈ, ਸੂਹੀ ਰਾਗ ਦੇ ਅੰਦਰ ਬਾਬੇ ਫਰੀਦ ਦਾ। ਜਿਹੜੇ ਥੋੜੀ ਜਿਹਾ ਸ਼ਾਇਰੀ ਦੀ ਮੱਸ ਰਖਦੇ ਨੇ ਕਵਿਤਾ ਦੀ, ਉਹ ਵੇਖ ਲੈਣਗੇ ਦੋਹਾਂ ਸ਼ਬਦਾਂ ਦੀ ਸ਼ੈਲੀ ਸ਼ਬਦਾਵਲੀ, ਕਾਫ਼ੀਆ, ਰਦੀਫ, ਇਕੋ ਹੀ ਹੈ।

**ਬਾਬਾ ਫਰੀਦ**

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥** (ਅੰਕ 794)

**ਸੂਹੀ ਮਹਲਾ ੧**
**(ਬਾਬਾ ਨਾਨਕ)**
**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ।।** (ਅੰਕ 729)

ਬਾਬਾ ਫਰੀਦ

**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥** (ਅੰਕ 794)

ਗੁਰੂ ਨਾਨਕ

**ਨ ਸਰਵਰੁ ਨ ਊਛਲੈ ਐਸਾ ਪੰਥੁ ਸੁਹੇਲਾ॥੧੧॥** (ਅੰਕ 729)

ਸਾਰੀਆਂ ਪੰਗਤੀਆਂ ਇਸੇ ਤਰ੍ਹਾਂ ਹਨ। ਫਰੀਦ ਇਕ ਇਕ ਪੰਗਤੀ ਵਿਚ ਰਮਜ਼ ਭਰੀ ਗਲ ਸਾਡੇ ਸਾਹਮਣੇ ਰਖ ਰਹੇ ਨੇ। ਗੁਰੂ ਨਾਨਕ ਦੇਵ ਜੀ ਉਸ

ਰਮਜ਼ ਨੂੰ ਖੋਲ੍ਹਦੇ ਪਏ ਨੇ, ਕਿਧਰੇ ਮਨੁੱਖ ਰਮਜ਼ ਵਿਚ ਹੀ ਨਾ ਰਹਿ ਜਾਏ। ਰਮਜ਼ ਨੂੰ ਖੋਲ੍ਹਣਾ ਸੀ, ਇਸ ਤਰ੍ਹਾਂ ਦੇ ਜੈ ਦੇਵ ਜੀ ਦੇ ਸ਼ਬਦ ਨੇ, ਕਬੀਰ ਜੀ ਦੇ ਨੇ। ਗੁਰੂ ਨਾਨਕ ਦੇਵ ਜੀ ਉਨ੍ਹਾਂ ਨੂੰ ਖੋਲ੍ਹਦੇ ਨੇ। ਕਿਧਰੇ ਗੁਰੂ ਅਮਰਦਾਸ ਜੀ ਖੋਲ੍ਹਦੇ ਨੇ, ਕਿਧਰੇ ਗੁਰੂ ਅਰਜਨ ਦੇਵ ਜੀ ਖੋਲ੍ਹਦੇ ਨੇ। ਖੋਲ੍ਹਣ ਦੀ ਲੋੜ ਕਿਉਂ ਪਈ ਕਿਧਰੇ ਕੋਈ ਅਰਥਾਂ ਦਾ ਅਨਰਥ ਨ ਕਰ ਬੈਠੇ। ਐਸਾ ਨਹੀਂ ਕਿ ਭਗਤਾਂ ਨੇ ਗਲਤ ਆਖਿਆ ਹੈ, ਪੂਰਣ ਸਹੀ ਆਖਿਆ ਹੈ। ਪਰ ਕੁਦਰਤ ਦੇ ਨਿਯਮ ਮੁਤਾਬਿਕ ਰਮਜ਼ ਵਿਚ ਕਹਿ ਦਿਤਾ ਹੈ। ਜੇ ਕਹੀਏ ਕੁਦਰਤ ਨੂੰ, ਇਤਨੇ ਸਖ਼ਤ ਛਿਲਕਿਆਂ ਵਿਚ ਬਦਾਮ ਕਿਉਂ ਦਿੰਦੇ ਹੋ। ਇਤਨੇ ਸਖਤ ਛਿਲਕਿਆਂ ਵਿਚ ਅਖਰੋਟ। ਇਤਨੇ ਮੋਟੇ ਛਿਲਕੇ, ਬੇਸੁਆਦੀ, ਉਸ ਵਿਚ ਕੇਲੇ ਦੀ ਗਿਰੀ। ਭਾਵੇਂ ਛਿਲਕਾ ਤਾਂ ਸੰਤਰੇ ਦਾ ਬੜਾ ਸੁੰਦਰ ਹੈ ਪਰ ਕੌੜਾ ਹੈ। ਇਸ ਕੌੜੇ ਛਿਲਕੇ ਦੇ ਅੰਦਰ ਮਿਠੀਆਂ ਤੁਰੀਆਂ ਨੇ ਸੰਤਰੇ ਦੀਆਂ।

ਕੁਦਰਤ ਦਾ ਨਿਯਮ ਹੈ, ਬਹੁਤ ਕੋਮਲ ਚੀਜ਼ ਨੂੰ ਬਹੁਤ ਸੁਆਦਲੀ ਚੀਜ਼ ਨੂੰ ਬਹੁਤ ਗੁਣਕਾਰੀ ਚੀਜ਼ ਨੂੰ ਉਹ ਪੜਦੇ ਵਿਚ ਪੇਸ਼ ਕਰਦੀ ਹੈ। ਗੀਟੀਆਂ ਪਥੱਰ ਤੇ ਉਪਰ ਉਪਰ ਹੁੰਦੇ ਨੇ ਪਰ ਹੀਰੇ ਨੂੰ ਪਹਾੜਾਂ ਦੀ ਗੋਦ ਵਿਚ ਪ੍ਰਭੂ ਨੇ ਛੁਪਾਇਆ ਹੁੰਦਾ ਹੈ। ਖੁਦਾਈ ਕਰਨੀ ਪੈਂਦੀ ਹੈ, ਮਿਹਨਤ ਕਰਨੀ ਪੈਂਦੀ ਹੈ ਤਾਂ ਜਾ ਕੇ ਹੀਰੇ ਲਭਦੇ ਨੇ, ਗੀਟੀਆਂ ਤੇ ਉਪਰ ਉਪਰ ਵੀ ਮਿਲ ਜਾਂਦੀਆਂ ਨੇ। ਪਥੱਰ ਤੇ ਉਪਰ ਉਪਰ ਮਿਲ ਜਾਂਦੇ ਨੇ। ਸਰੀਰ ਦੇ ਉਪਰਲੇ ਤਲ ਤੇ ਕਾਮ ਹੀ, ਕਾਮ ਹੈ ਪਰ ਗਹਿਰੇ ਤਲ ਵਿਚ, ਚੇਤਨਾ ਦੇ ਤਲ ਤੇ ਮਨ ਵਿਚ ਰਾਮ ਹੀ ਰਾਮ ਹੈ। ਇਹ ਹਕੀਕਤ ਹੈ ਪਰ ਉਪਰ ਹੀ ਉਪਰ ਕੋਈ ਰਹਿ ਗਿਆ ਤੇ ਫਿਰ ਗੀਟੀਆ ਹੀ ਗੀਟੀਆਂ ਨੇ। ਫਿਰ ਛਿਲਕੇ ਹੀ ਛਿਲਕੇ ਨੇ। ਫਿਰ ਸੁਆਦ ਤੋਂ, ਗੁਣਾਂ ਤੋਂ, ਕੋਮਲਤਾ ਤੋਂ ਵਾਂਝਾ ਰਹਿ ਜਾਏਗਾ। ਬਾਬੇ ਫਰੀਦ ਦਾ ਇਹ ਸਲੋਕ ਬਾਬੇ ਨਾਨਕ ਦੇ ਕੋਲ ਸੀ ਇਹ ਸਬੂਤ ਮਿਲਦਾ ਹੈ। ਬੇਸ਼ਤਰ ਸ਼ਬਦਾਂ ਨੂੰ ਜਿਨ੍ਹਾਂ ਨੂੰ ਪਹਿਲੇ ਪਾਤਸ਼ਾਹ ਨੇ ਨਾਂਹ ਖੋਲ੍ਹਿਆ ਤੇ ਤੀਜੇ ਪਾਤਸ਼ਾਹ ਨੇ ਖੋਲ੍ਹ ਦਿਤਾ, ਪੰਜਵੇਂ ਪਾਤਸ਼ਾਹ ਨੇ ਖੋਲ੍ਹ ਦਿਤਾ। ਯਕੇ-ਬਾ-ਦੀਗਰੇ ਇਹ ਪੋਥੀਆਂ ਪੰਜਵੇਂ ਪਾਤਸ਼ਾਹ ਤਕ ਪਹੁੰਚੀਆਂ ਤੇ ਤੀਜੇ ਮਹਲੇ ਨੇ ਸੋਚਿਆ ਕਿਧਰੇ ਐਸਾ ਨਾ ਹੋਵੇ ਲੋਕੀਂ ਅਰਥਾਂ ਦਾ ਅਨਰਥ ਕਰ ਬੈਠਣ। ਇਕ ਬੋਲ ਮੈਂ ਤੀਜੇ ਪਾਤਸ਼ਾਹ ਦਾ ਵੀ ਰਖਾਂ ਤੇ ਫਿਰ ਪੰਜਵੇਂ ਦਾ ਵੀ ਰਖਾਂ ਤੇ ਫਿਰ ਸ਼ਬਦ ਦੇ ਅਰਥ। ਬਾਬਾ ਫਰੀਦ ਕਹਿੰਦੇ ਨੇ :-

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥੫੧॥**

(ਅੰਕ 1380)

ਰੱਤੀ ਇਕ ਫਲ ਹੈ, ਬੂਟੇ ਨੂੰ ਲਗਦਾ ਹੈ। ਜੰਮੂ ਸਾਈਡ ਕਸ਼ਮੀਰ ਵਿਚ

ਬਹੁਤ ਹੈ। ਪਹਿਲੇ ਪਹਿਲੇ ਜਦ ਵਸਤੂਆਂ ਨੂੰ ਤੋਲਣ ਦਾ ਖਿਆਲ ਮਨੁੱਖ ਦੇ ਅੰਦਰ ਪੈਦਾ ਹੋਇਆ, ਕਿ ਘਟ ਵਧ ਨਾ ਹੋਵੇ ਤੇ ਤੋਲਣ ਦਾ ਪੈਮਾਨਾ ਵਾਟ (ਵੱਟਾ) ਤੋਲਣ ਰੱਤੀ ਬਣਿਆ। ਕਾਰਣ ? ਅਗਰ ਇਕ ਬੂਟੇ ਜਾਂ ਵੇਲ ਨੂੰ ਦਸ ਹਜ਼ਾਰ ਰੱਤੀਆਂ ਲਗੀਆਂ ਨੇ, ਰੱਤੀਆਂ ਦਾ ਵਜ਼ਨ ਇਕੋ ਹੀ ਹੁੰਦਾ ਹੈ। ਵਧ ਘਟ ਨਹੀਂ ਹੁੰਦਾ। ਕੁਦਰਤ ਹਜ਼ਾਰਾਂ ਰੱਤੀਆਂ ਇਕ ਵੇਲ ਨੂੰ ਲਾਉਂਦੀ ਹੈ। ਪਰ ਸਾਰੀਆਂ ਰੱਤੀਆਂ ਦਾ ਵਜ਼ਨ ਇਕੋ ਹੀ ਹੁੰਦਾ ਹੈ। ਬਸ ਇਥੋਂ ਹੀ ਫਿਰ ਵਾਟ ਬਣਨੇ ਸ਼ੁਰੂ ਹੋਏ। ਕਈਆਂ ਰੱਤੀਆਂ ਦਾ ਇਕ ਮਾਸਾ, ਤੇ ਕਈ ਮਾਸਿਆਂ ਦਾ ਇਕ ਤੋਲਾ ਤੇ ਕਈ ਤੋਲਿਆਂ ਦੀ ਇਕ ਛਟਾਂਕ ਤੇ ਕਈ ਛਟਾਂਕਾ ਦਾ ਇਕ ਪਾਈਆ ਤੇ ਕਈ ਪਾਈਆਂ ਦਾ ਇਕ ਸੇਰ ਤੇ ਕਈ ਸੇਰਾਂ ਦਾ ਇਕ ਮਣ। ਵਿਕਾਸ ਰੱਤੀ ਤੋਂ ਹੋਇਆ। ਵਾਟ ਦਾ, ਤੋਲਣ ਦਾ, ਵਿਕਾਸ ਰੱਤੀ ਤੋਂ ਸ਼ੁਰੂ ਹੋਇਆ। ਰੱਤੀ ਬਹੁਤ ਥੋੜ੍ਹੀ ਚੀਜ਼ ਹੋਵੇ ਤੋਂ ਫਿਰ ਰੱਤੀ ਨਾਲ ਤਸ਼ਬੀਹ ਦਿਤੀ ਜਾਂਦੀ ਹੈ। ਇੰਝ ਕਹਿ ਲਉ ਬੂਟਿਆਂ ਨੂੰ ਜਿਹੜੇ ਫਲ ਲਗਦੇ ਨੇ ਰੱਤੀ ਸਭ ਤੋਂ ਛੋਟਾ ਹੈ।

**...ਰਤੀ ਰਤੁ ਨ ਨਿਕਲੇ...॥**

ਹੁਣ ਰਤ ਨੂੰ ਲਹਿੰਦੀ ਪੰਜਾਬੀ ਵਿਚ ਲਹੂ ਕਹਿੰਦੇ ਨੇ ਖ਼ੂਨ ਕਹਿੰਦੇ ਨੇ ਅਤੇ ਰਤੀ, ਪ੍ਰੇਮ ਨੂੰ ਵੀ ਕਹਿੰਦੇ ਨੇ। ਇਹ ਤੇ ਰਤੀ ਹੋਈ ਏ, ਪ੍ਰੇਮ :—

**ਏਕ ਰਤੀ ਬਿਨੁ ਏਕ ਰਤੀ ਕੇ॥** (ਗੁਰੂ ਗੋਬਿੰਦ ਸਿੰਘ ਜੀ)

ਇਕ ਦੇ ਪ੍ਰੇਮ ਤੋਂ ਬਿਨਾ, "**ਏਕ ਰਤੀ ਬਿਨੁ**" ਇਥੇ ਰਤੀ ਕੇ ਅਰਥ (ਪ੍ਰੇਮ) **ਏਕ ਰਤੀ ਬਿਨੁ ਏਕ ਰੱਤੀ ਕੇ।** ਇਕ ਦੇ ਪ੍ਰੇਮ ਤੋਂ ਬਿਨਾਂ, ਇਕ ਦੀ ਰਤ ਤੋਂ ਬਿਨਾਂ ਇਕ ਦੀ ਰਤੀ ਬਿਨਾ, ਮਨੁੱਖ ਬੱਸ ਰਤੀ ਜਿਨਾਂ ਹੀ ਹੈ ਹੋਰ ਕੁਛ ਵੀ ਨਹੀਂ ਹੈ। ਛੋਟਾ ਹੈ, ਕੁਛ ਵੀ ਨਹੀਂ ਹੈ। ਬਹੁਤ ਛੋਟਾ ਹੈ ਬਹੁਤ ਨੀਵਾਂ ਹੈ।

**...ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥** (ਅੰਕ 1380)

ਕੋਈ ਮੇਰਾ ਤਨ ਚੀਰੇ, ਰੱਤੀ ਰਤ ਨਹੀਂ ਨਿਕਲੇਗੀ, ਖ਼ੂਨ ਨਹੀਂ ਨਿਕਲੇਗਾ ਕਿਉਂ ?

**ਜੋ ਤਨ ਰਤੇ ਰਬ ਸਿਉ ਤਿਨੁ ਤਨਿ ਰਤੁ ਨ ਹੋਇ॥੫੧॥**
**(ਅੰਕ 1380)**

ਜੋ ਖ਼ੁਦਾ ਦੇ ਰੰਗ ਵਿਚ ਰਤੇ ਹੁੰਦੇ ਨੇ ਉਨ੍ਹਾਂ ਵਿਚ ਰਤ ਨਹੀਂ ਹੁੰਦੀ। ਹੁਣ

ਰਤ, ਪ੍ਰੇਮ, ਰਤ, ਖ਼ੂਨ। ਜੋ ਪ੍ਰਮਾਤਮਾ ਦੇ ਪ੍ਰੇਮ ਵਿਚ ਹੁੰਦੇ ਨੇ ਰਤ ਦੇ ਵਿਚ ਹੁੰਦੇ ਨੇ ਉਨ੍ਹਾਂ ਵਿਚ ਰਤ ਨਹੀਂ ਹੁੰਦੀ, ਖ਼ੂਨ ਨਹੀਂ ਹੁੰਦਾ। ਇਥੋਂ ਭਰਮ ਭੁਲੇਖਾ ਪੈ ਜਾਂਦਾ ਹੈ ਕਿ ਵਾਕਈ ਹੀ ਜੋ ਰੱਬ ਦਾ ਨਾਮ ਲੈਂਦੇ ਨੇ ਉਨ੍ਹਾ ਵਿਚ ਖ਼ੂਨ ਨਹੀਂ ਹੁੰਦਾ। ਖ਼ੂਨ ਤੋਂ ਬਿਨਾਂ ਮਨੁੱਖ ਜੀ ਨਹੀਂ ਸਕਦਾ। ਖ਼ੂਨ ਘਟ ਵੀ ਜਾਏ ਤਾਂ ਚੈਕ ਕਰਕੇ ਉਪਰੋਂ ਖ਼ੂਨ ਚੜ੍ਹਾਇਆ ਜਾਂਦਾ ਹੈ ਮਰੀਜ਼ ਨੂੰ, ਬਈ ਖ਼ੂਨ ਘਟ ਗਿਆ ਹੈ। ਖ਼ੂਨ ਜ਼ਿੰਦਗੀ ਹੈ, ਖ਼ੂਨ ਜੀਵਨ ਹੈ। ਪਰ ਫਰੀਦ ਵੀ ਠੀਕ ਕਹਿ ਰਹੇ ਨੇ ਪਰ ਰਮਜ਼ ਵਿਚ ਕਹਿ ਰਹੇ ਨੇ ਇਸੇ ਹੀ ਰਮਜ਼ ਨੂੰ ਖੋਲ੍ਹਦੇ ਨੇ ਬਿਰਧ ਬਾਬਾ ਧੰਨ ਗੁਰੂ ਅਮਰਦਾਸ ਜੀ ਮਹਾਰਾਜ :-

**ਮ:੩॥**

**ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥**

(ਮ:੩ ਅੰਕ 1380)

ਫਰੀਦਾ ਇਹ ਸਾਰਾ ਤਨ ਖ਼ੂਨ ਹੈ, ਖ਼ੂਨ ਤੋਂ ਬਿਨਾਂ ਇਹ ਤਨ ਹੋ ਨਹੀਂ ਸਕਦਾ। ਇਸ ਸਲੋਕ ਦੇ ਉਪਰ ਲਿਖਿਆ ਹੋਇਆ ਮ:੩॥ (ਗੁਰੂ ਅਮਰਦਾਸ ਜੀ ਦਾ ਸਲੋਕ ਹੈ)

ਇਹ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭ ਰਤੁ ਨ ਹੋਇ॥**

(ਅੰਕ 1380)

ਤਨ ਜ਼ਿੰਦਾ ਹੈ ਖ਼ੂਨ ਕਰਕੇ, ਮਨ ਜ਼ਿੰਦਾ ਹੈ ਲੋਭ ਕਰਕੇ। ਖ਼ੂਨ ਖਤਮ ਹੋ ਜਾਏ ਤੋ ਤਨ ਮਰ ਜਾਏਗਾ। ਲੋਭ ਖਤਮ ਹੋ ਜਾਏ ਤੋ ਮਨ ਮਰ ਜਾਏਗਾ। ਤਨ ਮਰ ਕੇ ਮਿਟੀ ਹੋ ਜਾਏਗਾ, ਮਨ ਮਰ ਕੇ ਜੋਤ ਸਰੂਪ ਹੋ ਜਾਏਗਾ। ਪ੍ਰਮਾਤਮਾ ਵਿਚ ਲੀਨ ਹੋ ਜਾਏਗਾ। ਪਰ ਲੋਭ ਮਰਦਾ ਨਹੀਂ ਤੋ ਮਨ ਪ੍ਰਭੂ ਤੋਂ ਵਿਛੁੜਿਆ ਰਹਿ ਜਾਂਦਾ ਹੈ। ਲੋਭ ਮਨ ਦੀ ਜ਼ਿੰਦਗੀ ਹੈ, ਖ਼ੂਨ ਤਨ ਦੀ ਜ਼ਿੰਦਗੀ ਹੈ। ਦਰਅਸਲ ਬਾਬਾ ਫਰੀਦ ਵੀ ਮਨ ਦੀ ਗਲ ਕਰਦੇ ਪਏ ਨੇ, ਪਰ ਰਮਜ਼ ਦੇ ਵਿਚ। ਗੁਰੂ ਅਮਰਦਾਸ :—

**ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨ ਨ ਹੋਇ॥**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥**
**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ**

ਹੈ, ਫੈਕਟਰੀ ਜਾਂਦਾ ਹੈ। ਕਾਮਨਾ ਕਰਕੇ ਮੈਂ ਪਾਠ ਕਰ ਰਿਹਾ ਹਾਂ ਪੂਜਾ ਕਰ ਰਿਹਾ ਹਾਂ, ਗੁਰਦੁਵਾਰੇ ਆ ਰਿਹਾ ਹਾਂ। ਅੰਦਰ ਦੀ ਦੁਨੀਆਂ ਤਾਂ ਇਕੋ ਹੀ ਹੋ ਗਈ ਨਾ। ਕੀ ਫਰਕ ਹੋਇਆ ਕਿ ਕਾਮਨਾ ਕਰਕੇ ਦੁਕਾਨ ਤੇ ਬੈਠਾ ਹਾਂ ਤੇ ਕਾਮਨਾ ਕਰਕੇ ਗੁਰਦੁਆਰੇ ਬੈਠਾ ਹਾਂ। ਕਾਮਨਾ ਹਰ ਜਗ੍ਹਾ ਨੂੰ ਬਾਜ਼ਾਰ ਬਣਾ ਕੇ ਰਖ ਦਿੰਦੀ ਹੈ, ਮਾਰਕੀਟ ਬਣਾ ਕੇ ਰਖ ਦਿੰਦੀ ਹੈ। ਕਾਮਨਾ ਹਰ ਜਗ੍ਹਾ ਨੂੰ ਕਾਰੋਬਾਰ ਬਣਾ ਕੇ ਰਖ ਦੇਂਦੀ ਹੈ। ਕੇਵਲ ਵਸਤੂਆਂ ਦਾ ਹੀ ਕਾਰੋਬਾਰ ਨਹੀਂ ਹੁੰਦਾ, ਪ੍ਰਮਾਤਮਾ ਦੇ ਨਾਮ ਦਾ ਵੀ ਕਾਰੋਬਾਰ ਹੁੰਦਾ ਹੈ। ਪ੍ਰਭੂ ਦੇ ਗਿਆਨ ਦਾ ਵੀ ਕਾਰੋਬਾਰ ਹੁੰਦਾ ਹੈ। ਪਾਠ ਪੂਜਾ ਦਾ ਵੀ ਕਾਰੋਬਾਰ ਹੁੰਦਾ ਹੈ, ਮੋਲ ਤੋਲ ਹੁੰਦਾ ਹੈ। ਕਾਮਨਾ ਜੋੜ ਦੇਈਏ ਹਰ ਕਰਮ ਸੰਸਾਰੀ ਹੈ। ਅਗਰ ਭਾਵਨਾ ਕਰਕੇ ਮਨੁੱਖ ਬੈਠਾ ਹੈ, ਹੇ ਪ੍ਰਭੂ ! ਇਹ ਤੂੰ ਦੁਕਾਨ ਦਿਤੀ ਹੈ ਮੇਰੀ ਉਪਜੀਵਕਾ ਵਾਸਤੇ। ਗਾਹਕ ਵਿਚ ਭਗਵਾਨ ਨੂੰ ਵੇਖੇ ਕਿ ਪ੍ਰਮਾਤਮਾ ਆਇਆ ਹੈ, ਗਾਹਕ ਬਣਕੇ, ਮੈਨੂੰ ਰੋਜ਼ੀ ਦੇਣ ਵਾਸਤੇ। ਇਤਨਾ ਮੈਨੂੰ ਇਹ ਮੁਨਾਫਾ ਦੇਵੇਗਾ, ਤੋ ਯਕੀਨ ਜਾਣੇ ਕਿ ਦੁਕਾਨ ਵੀ ਧਰਮਸਾਲ ਬਣ ਜਾਏਗੀ। ਫਿਰ ਕਿਰਤ ਵੀ ਕੀਰਤਨ ਬਣ ਜਾਏਗੀ। ਕਿਰਤ ਨੂੰ ਕੀਰਤਨ ਕੋਈ ਕੋਈ ਬਣਾਉਂਦਾ ਹੈ। ਕੀਰਤਨ ਨੂੰ ਕਿਰਤ ਸਾਰਿਆਂ ਨੇ ਬਣਾਇਆ ਹੈ। ਕੀਰਤਨ ਨੂੰ ਕਿਰਤ ਬਥੇਰੇ ਬਣਾ ਲੈਂਦੇ ਨੇ। ਫਿਰ ਸਾਰੀ ਉਮਰ ਕੀਰਤਨ ਕਰਦੇ ਰਹਿੰਦੇ ਨੇ। ਨਾ ਗਿਆਨ, ਨਾ ਧਿਆਨ, ਨਾ ਸ਼ੀਲ, ਨਾ ਸੰਜਮ, ਨਾ ਸੁਖ, ਨਾ ਸ਼ਾਂਤੀ, ਨਾ ਸਮਾਧੀ ਕੁਛ ਵੀ ਨਹੀਂ।

**ਐਸੋ ਅਚਰਜੁ ਦੇਖਿਓ ਕਬੀਰ॥**
**ਦਧਿ ਕੈ ਭੋਲੈ ਬਿਰੋਲੈ ਨੀਰੁ॥੧॥ਰਹਾਉ॥**
**ਹਰੀ ਅੰਗੂਰੀ ਗਦਹਾ ਚਰੈ॥**
**ਨਿਤ ਉਠਿ ਹਾਸੈ ਹੀਗੈ ਮਰੈ॥੧॥** (ਅੰਕ 326)

**ਕਹੁ ਕਬੀਰ ਪਰਗਟੁ ਭਈ ਖੇਡ॥**
**ਲੇਲੇ ਕਉ ਚੂਘੈ ਨਿਤ ਭੇਡ॥੩॥**

(ਅੰਕ 326)

ਬੜੀ ਅਸਚਰਜ ਖੇਡ ਪ੍ਰਚਲਤ ਹੋਈ ਹੈ, ਕੀ ? ਭੇਡ ਜਿਸ ਨੇ ਲੇਲੇ ਨੂੰ ਜਨਮ ਦਿਤਾ ਹੈ, ਬੱਚੀ ਨੂੰ ਜਨਮ ਦਿਤਾ ਹੈ, ਉਸ ਨੂੰ ਚੁੰਘਦੀ ਪਈ ਹੈ। ਉਸ ਵਿਚੋਂ ਦੁਧ ਕਢਣ ਦੀ ਕੋਸ਼ਿਸ਼ ਪਈ ਕਰਦੀ ਹੈ। ਆਪ ਜੰਮਿਆ ਹੈ ਅਜੇ, ਬੱਚੇ ਨੂੰ ਚੁੰਘਦੀ ਪਈ ਹੈ, ਲੇਲੇ ਨੂੰ ਚੁੰਘਦੀ ਪਈ ਹੈ। ਮਨੁੱਖ ਦੀ ਅਕਲ ਨੇ, ਮਨੁੱਖ ਦੀ ਮਿਹਨਤ ਨੇ, ਜੋ ਮਕਾਨ ਬਣਾਇਆ ਹੈ, ਦੁਕਾਨ ਬਣਾਈ ਹੈ, ਰੇਲਾਂ ਮੋਟਰਾਂ

ਗਡੀਆਂ ਬਣਾਈਆਂ, ਕਾਰਾਂ ਸਕੂਟਰ ਬਣਾਏ। ਮਨੁੱਖ ਦੀ ਮਿਹਨਤ, ਮਨੁੱਖ ਦਾ ਦਿਮਾਗ਼, ਮਨੁੱਖ ਇਨ੍ਹਾਂ ਵਿਚ ਹੀ ਫਸ ਕੇ ਰਹਿ ਗਿਆ ਹੈ। ਬਸ ਲੇਲੇ ਨੂੰ ਹੀ ਚੂੰਘਦੇ ਪਏ ਨੇ। ਇਸੇ ਵਿਚ ਰਸ ਪਏ ਮੰਨਦੇ ਨੇ, ਜਦ ਕਿ ਰਸ ਹੈ ਹੀ ਕੋਈ ਨਹੀਂ। ਲੇਲੇ ਵਿਚ ਕਿਥੋਂ ਰਸ। ਮਨੁੱਖ ਆਪਣੀਆਂ ਬਣਾਈਆਂ ਹੋਈਆਂ ਚੀਜ਼ਾਂ ਵਿਚੋਂ ਹੀ ਰਸ ਕਢਣ ਦੀ ਕੋਸ਼ਿਸ਼ ਪਿਆ ਕਰਦਾ ਹੈ ਅਤੇ ਇਸੇ ਵਿਚ ਹੀ ਫਸ ਕੇ ਰਹਿ ਜਾਂਦਾ ਹੈ। ਉਹ ਮਤ ਕਿਵੇਂ ਮਿਲੇ, ਉਹ ਸਮਝ ਕਿਵੇਂ ਮਿਲੇ। ਮਨੁੱਖ ਪ੍ਰਮਾਤਮਾ ਦੇ ਨਾਮ ਵਿਚੋਂ ਰਸ ਕਢੇ। ਪ੍ਰਮਾਤਮਾ ਜੋ ਰਸਾਂ ਦਾ ਸਾਗਰ ਹੈ ਉਸ ਵਿਚੋਂ ਰਸ ਕਢੇ। ਹੁਣ ਇਸ ਸ਼ਬਦ ਦੇ ਥੱਲੇ ਆਖਰੀ ਦੋ ਪੰਗਤੀਆਂ ਗੁਰੂ ਅਰਜਨ ਦੇਵ ਜੀ ਦੀਆਂ ਨੇ।

**ਰਾਮ ਰਮਤ ਮਤਿ ਪਰਗਟੀ ਆਈ॥**
**ਕਹੁ ਕਬੀਰ ਗੁਰਿ ਸੋਝੀ ਪਾਈ॥** (ਅੰਕ 326)

ਐ ਕਬੀਰ, ਗੁਰੂ ਤੋਂ ਸਿਰਫ ਜਪਣ ਦੀ ਸੂਝ ਮਿਲ ਜਾਏ ਤੇ ਪ੍ਰਭੂ ਦਾ ਨਾਮ ਜਪਦਿਆਂ ਜਪਦਿਆਂ ਉਹ ਮਤ ਮਿਲ ਜਾਂਦੀ ਹੈ, ਉਹ ਸਮਝ ਮਿਲ ਜਾਂਦੀ ਹੈ ਫਿਰ ਮਨੁੱਖ ਮਹਾਂਰਸ, ਪ੍ਰਮਾਤਮਾ ਦੇ ਨਾਮ ਵਿਚੋਂ ਕਢਦਾ ਹੈ, ਹੋਰ ਕਿਸੇ ਜਗ੍ਹਾ ਤੋਂ ਨਹੀਂ। ਹੋਰ ਵਸਤੂਆਂ ਨਾਲ ਲੋੜਾਂ ਦੀ ਪੂਰਤੀ ਕਰਦਾ ਹੈ, ਰਸ ਪ੍ਰਮਾਤਮਾ ਦੇ ਨਾਮ ਤੋਂ ਮਾਣਦਾ ਹੈ। ਇਸ ਤਰ੍ਹਾਂ ਦੇ ਬਹੁਤ ਸਾਰੇ ਸ਼ਬਦ ਨੇ ਜੈਦੇਵ ਦੇ, ਤ੍ਰਿਲੋਚਨ ਦੇ, ਫਰੀਦ ਦੇ, ਕਬੀਰ ਦੇ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ, ਗੁਰੂ ਅਮਰਦਾਸ ਜੀ ਮਹਾਰਾਜ ਨੇ ਅਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਗ੍ਹਾ ਜਗ੍ਹਾ ਤੇ ਖੋਲ੍ਹਿਆ ਹੈ। ਇਹ ਸ਼ਬਦ ਤੇ ਬੜਾ ਬਾ-ਕਮਾਲ ਹੈ, ਕਿਉਂਕਿ ਦੋ ਸ਼ਬਦਾਂ ਦੀ ਸ਼ੈਲੀ ਸ਼ਬਦਾਵਲੀ, ਕਾਫੀਆ ਤੇ ਰਦੀਫ ਵੀ ਇਕੋ ਹੈ। ਦੋਵੇਂ ਸੂਹੀ ਰਾਗ ਦੇ ਅੰਦਰ ਨੇ। ਇਕ ਬਾਬੇ ਫਰੀਦ ਦਾ ਅਤੇ ਇਕ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ। ਬਾਬੇ ਫਰੀਦ ਦਾ ਸ਼ਬਦ ਇਹ ਹੈ :—

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥**
**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ਰਹਾਉ॥**
(ਅੰਕ 794)

ਗੁਰੂ ਨਾਨਕ ਦੇਵ ਜੀ ਦਾ ਸ਼ਬਦ ਦੇਖੋਗੇ ਏਹੀ ਕਾਫੀਆ ਹੈ, ਏਹੀ ਰਦੀਫ ਹੈ, ਏਹੀ ਸ਼ੈਲੀ ਹੈ, ਏਹੀ ਸ਼ਬਦਾਵਲੀ ਹੈ। ਹੁਣ ਇਸ ਆਧਾਰ ਤੇ ਮੈਂ ਜੋ ਕੁਝ ਕਹਿਣਾ ਚਾਹੁੰਦਾ ਹਾਂ, ਉਹ ਵੀ ਧਿਆਨ ਨਾਲ ਪੜ੍ਹੋ। ਭਾਈ ਨੰਦ ਲਾਲ ਨੇ ਗੁਰੂ

ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਪ੍ਰੇਰਨਾ ਲਈ ਹੈ, ਬਈ ਗੁਰੂ ਨਾਨਕ ਨੇ ਭਗਤਾਂ ਦੀ ਰਮਜ਼ ਨੂੰ ਖੋਲ੍ਹਿਆ ਹੈ, ਗੁਰੂ ਅਮਰਦਾਸ ਜੀ ਮਹਾਰਾਜ ਨੇ ਭਗਤਾਂ ਦੀ ਰਮਜ਼ ਨੂੰ ਖੋਲ੍ਹਿਆ ਹੈ ਅਤੇ ਖੋਲ੍ਹ ਕੇ ਜਗਤ ਦੇ ਸਾਹਮਣੇ ਭਗਤਾਂ ਦੇ ਬੋਲ ਰਖੇ ਨੇ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਗਤਾਂ ਨੇ ਜੋ ਰਮਜ਼ ਵਿਚ ਗਲ ਆਖੀ ਹੈ, ਉਸਨੂੰ ਖੋਲ੍ਹਿਆ ਹੈ। ਇਹ ਯਤਨ, ਇਹ ਕੋਸ਼ਿਸ਼ ਭਾਈ ਨੰਦ ਲਾਲ ਨੇ ਵੀ ਕੀਤੀ ਹੈ, ਸੂਫੀ ਕਲਾਮ ਦੇ ਖੋਲ੍ਹਣ ਵਾਸਤੇ। ਈਰਾਨ ਦੇ ਸੂਫੀ ਫਕੀਰਾਂ ਨੇ ਜੋ ਕੁਝ ਕਿਹਾ ਹੈ ਰਮਜ਼ ਦੇ ਵਿਚ, ਉਸਨੂੰ ਭਾਈ ਸਾਹਿਬ ਭਾਈ ਨੰਦ ਲਾਲ ਖੋਲ੍ਹਦੇ ਨੇ। ਸੂਫੀਆਂ ਦੇ ਬੋਲ ਤੇ ਨੰਦ ਲਾਲ ਦੇ ਬੋਲ ਆਮ੍ਹਣੇ ਸਾਹਮਣੇ ਛਾਪ ਕੇ ਸ੍ਰੀ ਗੁਰੂ ਸਿੰਘ ਸਭਾ ਤਹਿਰਾਨ, (ਈਰਾਨ) ਨੇ ਜਦ ਉਹ ਕਿਤਾਬ ਈਰਾਨ ਵਿਚ ਵੰਡੀ। ਈਰਾਨੀ ਮੁਸਲਮਾਨਾਂ ਨੇ ਉਹ ਕਿਤਾਬ ਸਿਰ ਤੇ ਰਖ ਲਈ ਤੇ ਬਾਰ ਬਾਰ ਸਜਦਾ ਕੀਤਾ। ਕਹਿਣ ਲਗੇ ਐਸਾ ਵੀ ਗੁਰੂ ਗੋਬਿੰਦ ਸਿੰਘ ਦਾ ਇਕ ਸਿੱਖ, ਜਿਸਨੇ ਸਾਡੇ ਸੂਫੀਆਂ ਦੀ ਰਮਜ਼ ਨੂੰ ਖੋਲ੍ਹਿਆ ਹੈ। ਹੁਣ ਦੋ ਨਜ਼ਮਾਂ ਤੁਹਾਡੇ ਧਿਆਨ ਗੋਚਰੇ ਰਖਣੀਆਂ ਨੇ ਇਕ ਨਜ਼ਮ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ। ਇਕ ਨਜ਼ਮ ਸੂਫੀਆਂ ਵਿਚੋਂ ਸਿਰਮੋਰ ਸੂਫੀ ਫਕੀਰ ਹਾਫਿਜ਼ ਦੀ। ਦੋਨਾਂ ਦੀ ਸ਼ੈਲੀ ਇਕ ਹੈ ਸ਼ਬਦਾਵਲੀ ਇਕ ਹੈ, ਰਵਾਨੀ ਇਕ ਹੈ, ਤਰਜ਼ੇ-ਬਿਆਨੀ ਇਕ ਹੈ। ਜਿਵੇਂ ਬਾਬਾ ਫਰੀਦ ਤੇ ਗੁਰੂ ਨਾਨਕ ਦੇਵ ਜੀ ਦੇ ਇਹ ਦੋ ਸ਼ਬਦ ਸ਼ੈਲੀ ਸ਼ਬਦਾਵਲੀ, ਕਾਫੀਆਂ ਤੇ ਰਦੀਫ ਇਕੋ ਹੀ ਹੈ। ਹਾਫਿਜ਼ ਤੋਂ ਨੰਦ ਲਾਲ ਦੋ ਨਜ਼ਮਾਂ ਦਾ ਕਾਫੀਆ, ਰਦੀਫ ਸ਼ੈਲੀ, ਸ਼ਬਦਾਵਲੀ ਬਿਲਕੁਲ ਇਕੋ ਹੈ।

ਮੈਂ ਉਸ ਕਿਤਾਬ ਨਾਲ ਕੁਝ ਮਿਹਨਤ ਕੀਤੀ ਸੀ, ਮੈਨੂੰ ਬੜੀ ਪਿਆਰੀ ਲਗੀ ਸੀ। ਮੇਰੇ ਕੋਲ ਇਕੋ ਹੀ ਕਾਪੀ ਸੀ ਉਦੋਂ ਮੇਰੇ ਕੋਲੋਂ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਉਨ੍ਹਾਂ ਕੇ ਕਿਹਾ ਕਿ ਇਹ ਮੈਨੂੰ ਦਿਉ। ਇਥੇ ਮੰਜੀ ਸਾਹਿਬ ਦੀ ਗੱਲ ਹੈ। ਮੈਂ ਕਿਹਾ, ਹੈ ਤੇ ਮੇਰੇ ਕੋਲ ਇਕੋ। ਕਹਿੰਦੇ, ਤੁਸੀਂ ਜਾਂਦੇ ਰਹਿੰਦੇ ਹੋ ਈਰਾਨ ਉਥੋਂ ਲੈ ਲੈਣਾ। ਮੈਨੂੰ ਦਿਉ, ਮੈਂ ਉਨ੍ਹਾਂ ਨੂੰ ਦੇ ਦਿਤੀ। ਮੁੜ ਕੇ ਈਰਾਨ ਵਿਚ ਕ੍ਰਾਂਤੀ ਹੋ ਗਈ ਤੇ ਮੇਰਾ ਜਾਣਾ ਨਾ ਹੋਇਆ ਤੇ ਮੈਂ ਉਸ ਕਿਤਾਬ ਤੋਂ ਵਾਂਜਾ ਰਹਿ ਗਿਆ। ਪਰ ਮੈਂ ਉਸ ਵਿਚੋਂ ਬਹੁਤ ਕੁਝ ਨੋਟ ਕਰ ਲਿਆ ਸੀ। ਉਸ ਦੇ ਵਿਚ ਕੀ ਸੀ ? ਫਿਰਦੋਸੀ, ਉਮਰ ਖਿਆਮ, ਮੌਲਾਨਾ ਰੋਮ, ਸ਼ਮਸ਼ ਤਬਰੇਜ਼, ਸ਼ੇਖ ਸ਼ਾਅਦੀ ਹਾਫਿਜ਼, ਇਨ੍ਹਾਂ ਸਾਰਿਆਂ ਦੇ ਕਲਾਮ ਇਕ ਸਫੇ ਤੇ ਉਨ੍ਹਾਂ ਦੇ ਬਿਲਕੁਲ ਨਾਲ ਨਾਲ ਭਾਈ ਨੰਦ ਲਾਲ ਦੇ। ਹਾਫਿਜ਼ ਜੋ ਰਮਜ਼ ਵਿਚ ਗਲ ਕਰਦਾ ਹੈ, ਮੌਲਾਨਾ ਰੋਮ ਤੇ ਉਮਰ ਖਿਆਮ। ਬਦਕਿਸਮਤੀ, ਉਮਰ ਖਿਆਮ ਨੂੰ ਲੋਗਾਂ ਨੇ ਸ਼ਰਾਬੀ ਸਮਝ ਲਿਆ, ਉਕਾ ਹੀ ਨਹੀਂ ਸੀ। ਬਸ ਇਕੋ ਹੀ ਗੱਲ ਹੈ ਜਦ ਕੋਈ ਉਸ ਨੂੰ

ਪੁਛਦਾ ਸੀ ਖ਼ੁਦਾ ਕੀ ਹੈ ? ਕਹਿੰਦਾ ਸੀ ਖ਼ੁਦਾ ਸ਼ਰਾਬ ਹੀ ਹੈ ਹੋਰ ਕੁਛ ਵੀ ਨਹੀਂ। ਨਸ਼ਾ ਹੈ, ਮਸਤੀ ਹੈ, ਸਰੂਰ ਹੈ :—

*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।*

ਡਾਕਟਰ ਮੁਹੰਮਦ ਇਕਬਾਲ ਕਹਿੰਦੇ ਨੇ ਮੇਰੇ ਕੋਲੋਂ ਕੋਈ ਇਹ ਪੁਛੇ ਖ਼ੁਦਾ ਕੀ ਹੈ। ਪਰਸੋਂ ਇਕ ਬਜ਼ੁਰਗ 80-90 ਸਾਲ ਦਾ ਮੈਨੂੰ ਕਹਿਣ ਲਗਾ, ਗਿਆਨੀ ਜੀ ਪ੍ਰਭੂ ਦਾ ਨਾਮ ਕਿਥੇ ਹੈ ਤੇ ਸ਼ਰਾਬ ਕਿਥੇ ਹੈ। ਮੈਂ ਕਿਹਾ ਫਰਕ ਸਿਰਫ ਇਤਨਾ ਹੈ ਇਕ ਮਨੁੱਖ ਨੂੰ ਹੋਸ਼ ਤੋਂ ਥਲੇ ਲੈ ਜਾਂਦੀ ਹੈ, ਇਕ ਮਨੁੱਖ ਨੂੰ ਹੋਸ਼ ਤੋਂ ਉਪਰ ਲੈ ਜਾਂਦੀ ਹੈ। ਇਕ ਸ਼ਰਾਬ ਜਦ ਮਨੁੱਖ ਪੀ ਲੈਂਦਾ ਹੈ ਮਨੁੱਖ ਆਪਣਾ ਨਾਮ ਵੀ ਭੁਲ ਜਾਂਦਾ ਹੈ, ਆਪਣਾ ਘਰ ਵੀ ਭੁਲ ਜਾਂਦਾ ਹੈ। ਪਰ ਨਾਮ ਦੀ ਸ਼ਰਾਬ ਜਦ ਪੀ ਲੈਂਦਾ ਹੈ ਉਸ ਨੂੰ ਪ੍ਰਮਾਤਮਾ ਦੇ ਘਰ ਦਾ ਵੀ ਪਤਾ ਚਲ ਜਾਂਦਾ ਹੈ, ਤਿੰਨ ਲੋਕਾਂ ਦਾ ਵੀ ਪਤਾ ਚਲ ਜਾਂਦਾ ਹੈ। ਕਪਾਟ ਖੁਲ ਜਾਂਦੇ ਨੇ, ਹੋਸ਼ ਤੋਂ ਵੀ ਉਪਰ ਉਠ ਜਾਂਦਾ ਹੈ। ਆਮ ਮਨੁੱਖਾਂ ਦਾ ਹੋਸ਼ ਵੀ ਉੱਥੇ ਨਹੀਂ ਜਾ ਸਕਦਾ ਜਿੱਥੇ ਭਗਤ ਦਾ ਹੋਸ਼ ਚਲਾ ਜਾਂਦਾ ਹੈ। ਇਕਬਾਲ ਕੋਲੋਂ ਪੁਛਿਆ ਗਿਆ ਖ਼ੁਦਾ ਕੀ ਹੈ ? ਖ਼ੁਦਾ ਦੀ ਗਲ ਦਸੋ ? ਇਕਬਾਲ ਕਹਿੰਦਾ :—

*ਹਰ ਚੰਦ ਹੋ ਮੁਸ਼ਾਹਦ ਹਕ ਕੀ ਗੁਫਤਗੂ।*

ਮੁਸ਼ਾਹਦ, ਤਸ਼ਬੀਹ ਦੇ ਕੇ, ਪ੍ਰਮਾਣ ਦੇਕੇ, ਤੁਲਨਾਤਮਿਕ ਗਲ ਕਰਨੀ ਹੋਵੇ ਰੱਬ ਕੀ ਹੈ ? ਇਸ ਦੀ ਕਿਸ ਨਾਲ ਤੁਲਨਾ ਦੇਈਏ। ਤੁਲਨਾਤਮਿਕ ਗੱਲ ਕਰੀਏ, ਮੁਸ਼ਾਹਦ ਕਰੀਏ।

*ਬਨਤੀ ਨਹੀਂ ਹੈ ਸਾਗਰੋਂ ਮੀਨਾ ਕਹੇ ਬਗੈਰ।*

ਇਕਬਾਲ ਕਹਿੰਦਾ ਮੈਂ ਇਤਨਾ ਹੀ ਆਖਾਂਗਾ ਖ਼ੁਦਾ ਇਕ ਨਸ਼ਾ ਹੈ। ਸਰੂਰ ਹੈ, ਮਸਤੀ ਹੈ। ਸ਼ਰਾਬ ਗ਼ਮ ਨੂੰ ਭੁਲਾ ਦਿੰਦੀ ਹੈ। ਪ੍ਰਮਾਤਮਾ ਦੇ ਨਾਮ ਦਾ ਨਸ਼ਾ ਗਮ ਨੂੰ ਮਿਟਾ ਦਿੰਦਾ ਹੈ। ਇਕ ਦੁਖ ਨੂੰ ਭੁਲਾਂਦੀ ਹੈ, ਇਕ ਦੁਖ ਨੂੰ ਮਿਟਾ ਦਿੰਦੀ ਹੈ। ਇਕ ਮਨੁੱਖ ਨੂੰ ਬੇਹੋਸ਼ ਕਰ ਦੇਂਦੀ ਹੈ ਇਕ ਮਨੁੱਖ ਨੂੰ ਆਪਣੇ ਹੋਸ਼ ਤੋਂ ਵੀ ਉਪਰ ਲੈ ਜਾਂਦੀ ਹੈ, ਹੈ ਇਹੀ ਕੁਝ। ਭੁਲੇਖੇ ਵਿਚ ਉਮਰ ਖਿਆਮ ਨੂੰ ਸ਼ਰਾਬੀ ਸਮਝ ਲਿਆ। ਸ਼ਰਾਬੀ ਨਹੀਂ ਸੀ ਉਸ ਨੂੰ ਵੀ ਨੰਦ ਲਾਲ ਨੇ ਖੋਲ੍ਹਿਆ ਹੈ। ਉਸ ਫਕੀਰ ਦੇ ਬਚਨ, ਹਾਫਿਜ਼ ਦੇ ਬਚਨ, ਫਿਰਦੋਸੀ ਦੇ ਬਚਨ, ਸ਼ੇਖ ਸਾਅਦੀ ਦੇ ਬਚਨ। ਬਾਕੀ ਕਈ ਆਮ੍ਹਣੇ ਸਾਹਮਣੇ ਦੀਆਂ ਨਜ਼ਮਾਂ ਨਾਲ ਸੁਆਲੋ ਜੁਆਬ ਤਾਂ ਹਨ। ਰਮਜ਼ ਤਾਂ ਖੋਲ੍ਹੀ ਹੈ। ਪਰ ਨੰਦ ਲਾਲ ਦੇ ਬੋਲਾਂ ਦੀ ਸ਼ੈਲੀ

ਸ਼ਬਦਾਵਲੀ ਜਿਨ੍ਹਾਂ ਨਾਲ ਬਹੁਤ ਮਿਲਦੀ ਹੈ ਉਹ ਹਾਜ਼ਿਫ, ਸ਼ੇਖ ਸਾਅਦੀ ਤੇ ਮੌਲਾਨਾ ਰੋਮ ਦੇ ਨੇ। ਹਾਫਿਜ਼ ਕਹਿੰਦਾ ਹੈ :—

*ਮਰਾ ਦਿਲ ਮੰਜ਼ਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰਦਮ*

ਐ ਖ਼ੁਦਾ ! ਤੇਰੇ ਮਾਰਗ ਤੇ ਮੈਂ ਚਲ ਤੇ ਪਿਆ ਹਾਂ, ਕੋਈ ਅਮਨ ਨਹੀਂ, ਚੈਨ ਨਹੀਂ, ਸ਼ਾਂਤੀ ਨਹੀਂ ਸਕੂਨ ਨਹੀਂ। ਸੁਣਿਆ ਸੀ ਜੋ ਤੇਰੇ ਰਸਤੇ ਤੇ ਚਲਦੇ ਨੇ, ਬੜਾ ਆਨੰਦ ਹੈ, ਬੜਾ ਰਸ ਹੈ, ਬੜਾ ਖੇੜਾ ਹੈ, ਬੜੀ ਖੁਸ਼ੀ ਹੈ। ਹਾਫਿਜ਼ ਕਹਿੰਦਾ ਹੈ ਨਿਤ ਦੀਆਂ ਔਕੜਾਂ ਨੇ। ਨਿਤ ਦੀਆਂ ਉਲਝਨਾਂ ਨੇ। ਚੂੰਕਿ ਈਰਾਨੀ ਫਕੀਰ ਨੇ, ਉਨ੍ਹਾਂ ਦਿਨਾਂ ਵਿਚ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਸਾਮਾਨ ਲੈ ਜਾਣਾ ਹੋਵੇ, ਇਹ ਟਰਾਂਸਪੋਰਟ ਦਾ ਕੰਮ ਊਠਾਂ ਤੇ ਹੁੰਦਾ ਸੀ। ਉਸ ਇਲਾਕੇ ਜਿਹੜੇ ਸੱਜਣ ਰਹਿੰਦੇ ਹੋਣਗੇ। ਫਰੰਟੀਅਰ, ਮੁਲਤਾਨ, ਝੰਗ ਮੰਘਿਆਣਾ ਉਨ੍ਹਾਂ ਨੂੰ ਪਤਾ ਹੋਵੇਗਾ ਊਠਾਂ ਦੇ ਕਾਫਲੇ ਚਲਦੇ ਸਨ। ਸੌ ਸੌ ਊਠਾਂ ਤੇ ਸਾਮਾਨ ਲਦ ਲੈਣਾ ਤੇ ਇਕ ਊਠ ਦੂਜੇ ਊਠ ਦੇ ਪਿਛੇ। ਉਸ ਦੀ ਪੂੰਛ ਦੇ ਨਾਲ ਰੱਸੀ ਬੰਨੀ ਹੋਈ ਹੁੰਦੀ ਸੀ। ਲਾਇਨਵਾਰ ਊਠ ਚਲਦੇ ਸਨ, ਇਸਨੂੰ ਕਹਿੰਦੇ ਸਨ ਕਾਫ਼ਲਾ। ਇਹ ਸ਼ਾਮਾਂ ਨੂੰ ਕਿਧਰੇ ਵੀ ਨਖ਼ਲਿਸਤਾਨ, (ਬੂਟੇ ਜਾਂ ਦਰਖਤ) ਹੋਣ ਤਾਂ ਰੁਕ ਜਾਂਦੇ ਸਨ। ਊਠਾਂ ਤੋਂ ਸਾਮਾਨ ਉਤਾਰ ਦਿੰਦੇ ਸਨ, ਰਾਤ ਨੂੰ ਆਰਾਮ ਕਰਨਾ ਹੈ। ਇਹ ਕਾਫ਼ਲਾ ਅੰਮ੍ਰਿਤ ਵੇਲੇ ਚਲਦਾ ਹੁੰਦਾ ਸੀ। ਇਨ੍ਹਾਂ ਕੋਲ ਇਕ ਨਗਾਰਾ ਹੁੰਦਾ ਸੀ। ਨਗਾਰਾ ਵਜਾ ਦੇਂਦੇ ਸਨ। ਬਈ ਆਪਣਾ ਸਾਮਾਨ ਊਠਾਂ ਤੇ ਲੱਦੋ। ਜੋ ਖਲੇਰ ਛਡਿਆ ਹੈ, ਬੰਨੋਂ, ਊਠਾਂ ਤੇ ਲੱਦ ਲਉ ਚਲਣਾ ਹੈ, ਕੂਚ ਕਰਨਾ ਹੈ। ਹਾਫਿਜ਼ ਕਹਿੰਦੇ ਨੇ :—

*ਮਰਾ ਦਿਲ ਮੰਜ਼ਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰ ਦਮ।*
*ਜਰਸ ਫਰਿਆਦਮੀ ਕਾਰਦ ਕਿ ਬਰ-ਬੰਦੇਦ ਮਹਿਮਰਾ।*

ਕਹਿੰਦਾ ਹੈ, ਥੋੜ੍ਹਾ ਜਿਹਾ ਮੈਂ ਸੋਚਦਾ ਹਾਂ ਕਿ ਆਰਾਮ ਕਰ ਲਵਾਂ, ਚਲਦਿਆਂ ਚਲਦਿਆਂ, ਰੋਜ਼ ਨਿਮਾਜ਼ ਪੜ੍ਹਦੇ ਹਾਂ ਚਲੋ ਅਜ ਨਹੀਂ ਸਈ। ਰੋਜ਼ ਅੰਮ੍ਰਿਤ ਵੇਲੇ ਉਠਦੇ ਹਾਂ, ਫਜ਼ਰ ਨੂੰ ਉਠਦੇ ਹਾਂ, ਚਲੋ ਅਜ ਨਾਹ ਗਏ। ਰੋਜ਼ ਦੋ ਵਕਤ ਕੁਰਾਨ ਦੀ ਤਲਾਵਤ ਕਰਦੇ ਹਾਂ ਚਲੋ ਅਜ ਨਾਂ ਹੀ ਸਈ। ਰੋਜ਼ ਪੰਜ ਵਕਤ ਉਜ਼ੂ ਕਰਦੇ ਹਾਂ। ਉਜ਼ੂ, ਅੱਧਾ ਇਸ਼ਨਾਨ ਹੁੰਦਾ ਹੈ ਜਿਸ ਨੂੰ ਅਸੀਂ ਪੰਜ ਇਸ਼ਨਾਨਾਂ ਕਹਿੰਦੇ ਹਾਂ। ਮੁਸਲਮਾਨ ਲੋਗ ਪੰਜ ਇਸ਼ਨਾਨਾ ਕਰਦੇ ਨੇ। ਮਜ਼ਬੂਰੀ ਅਰਬ ਦੇਸ਼ ਵਿਚ ਪਾਣੀ ਕੋਈ ਨਹੀਂ। ਖੁਰਮ ਤੋਂ ਮੈਂ ਤਹਿਰਾਨ ਟਰੇਨ ਵਿਚ ਜਾ ਰਿਹਾ ਸੀ। ਇਕ ਇਕ ਬੋਤਲ ਪਾਣੀ ਦੀ ਰੱਖ ਦਿੱਤੀ ਸੀ। ਮੈਂ ਗਿਲਾਸ ਵਿਚ

ਪਾਣੀ ਪਾਇਆ ਅੱਧੇ ਤੋਂ ਜ਼ਿਆਦਾ ਪੀ ਲਿਆ ਹੋਵੇਗਾ। ਥੋੜ੍ਹਾ ਬਚ ਗਿਆ ਤੇ ਮੈਂ ਬੇਸਨ (Wash Basin) ਵਿਚ ਡੋਲ ਦਿਤਾ। ਜਿਹੜਾ ਬਹਿਰਾ ਸੀ ਉਸਦੇ ਮੂੰਹੋਂ ਆਹ ਨਿਕਲ ਗਈ। ਕਹਿਣ ਲਗਾ ਅਸੀਂ ਤਾਂ ਆਬੇ-ਹਯਾਤ ਤੋਂ ਵੀ ਜ਼ਿਆਦਾ ਕੀਮਤੀ ਸਮਝਦੇ ਹਾਂ, ਤੁਸੀਂ ਡੋਲ ਦਿੱਤਾ ਹੈ। ਖੁਰਮ ਰੇਗੀਸਤਾਨੀ ਇਲਾਕਾ ਹੈ, ਮਾਰੂਥਲ। ਫਿਰ ਭਗਤ ਨਾਮਦੇਵ ਜੀ ਦੀ ਪੰਗਤੀ ਯਾਦ ਆਈ।

**ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ।**

(ਅੰਕ 693)

ਇਹ ਹਾਲਤ ਭਾਰਤ ਦੇ ਵਿਚ ਵੀ ਹੈ, ਮਾਰਵਾੜ ਦੇ ਵਿਚ। ਪਾਣੀ ਦੀ ਬੜੀ ਕਿੱਲਤ ਹੈ। ਪੰਜ ਪੰਜ ਮੀਲ ਤੋਂ ਪਿੰਡਾਂ ਦੇ ਲੋਕ, ਵਿਚਾਰੇ ਜੋੜਾਂ ਤੋਂ ਸਰੋਵਰਾਂ ਤੋਂ ਪਾਣੀ ਲਿਆਉਂਦੇ ਹਨ।

*ਜਰਸ ਫਰਿਆਦਮੀ ਕਾਰਦ ਕਿ ਬਾਰ ਬੰਦੇਦ ਮਹਿਮਰਾ।*

ਚਲਦਿਆਂ ਚਲਦਿਆਂ ਹਾਫਿਜ਼ ਕਹਿੰਦਾ ਹੈ ਜਦ ਮੈਂ ਥੱਕ ਜਾਂਦਾ ਹਾਂ ਨਿਮਾਜ਼ ਪੜ੍ਹਦਿਆਂ ਪੜ੍ਹਦਿਆਂ, ਕੁਰਾਨ ਦੀ ਤਲਾਵਤ ਕਰਦਿਆਂ ਕਰਦਿਆਂ, ਤਸਬੀ ਫੇਰਦਿਆਂ ਫੇਰਦਿਆਂ, ਉਜੂ ਸਾਜਦਿਆਂ ਸਾਜਦਿਆਂ ਥੱਕ ਜਾਂਦਾ ਹਾਂ। ਸੋਚਦਾ ਹਾਂ ਚਲੋ ਇਕ ਦਿਨ ਆਰਾਮ ਕਰ ਲੈਂਦੇ ਹਾਂ, ਨਹੀਂ ਕਰਦੇ, ਅੱਜ ਨਿਮਾਜ਼ ਨਹੀਂ ਪੜ੍ਹਦੇ, ਅੱਜ ਉਜੂ ਨਹੀਂ ਕਰਦੇ, ਅੱਜ ਕੁਰਾਨ ਦੀ ਤਲਾਵਤ ਵੀ ਨਹੀਂ ਕਰਦੇ। ਜੇ ਸੰਸਾਰ ਦੇ ਕੰਮਾਂ ਵਿਚ ਕਿਸੇ ਦਿਨ ਛੁਟੀ ਕਰ ਲੈਂਦੇ ਹਾਂ। ਰੱਬਾ ਹੁਣ ਤੇਰੀ ਬੰਦਗੀ ਵਿਚ ਵੀ ਛੁਟੀ ਕਰ ਲੈਂਦੇ ਹਾਂ। ਕਹਿੰਦੇ ਨੇ ਮੈਂ ਇਸ ਤਰ੍ਹਾਂ ਜਦ ਸੋਚਦਾ ਹਾਂ ਤੇਂ ਹੁੰਦਾ ਕੀ ਹੈ। ਘੜਿਆਲ ਵਜ ਪੈਂਦਾ ਹੈ। ਸਾਮਾਨ ਸਮੇਟੋ ਕੂਚ ਕਰਨਾ ਹੈ। ਘੜਿਆਲ ਕਿਹੜਾ ਵਜ ਪੈਂਦਾ ਹੈ, ਕਿਧਰੇ ਕੋਈ ਮੌਤ ਦੀ ਘਟਨਾ ਘਟ ਗਈ। ਫਲਾਨਾ ਤੇ ਗੁਜਰ ਗਿਆ ਹੈ ਘੜਿਆਲ ਵਜ ਪੈਂਦਾ ਹੈ, ਮੌਤ ਯਾਦ ਆ ਜਾਂਦੀ ਹੈ। ਕਹਿੰਦਾ ਹੈ ਫਿਰ ਮੈਂ ਕੂਜ਼ਾ ਚੁਕ ਲੈਂਦਾ ਹਾਂ ਤੇ ਉਜੂ ਕਰਦਾ ਹਾਂ। ਮੈਂ ਫਿਰ ਨਮਾਜ਼ ਪੜ੍ਹਦਾ ਹਾਂ। ਧਿਆਨ ਨਾਲ ਪੜ੍ਹਨਾ, ਪ੍ਰਮਾਤਮਾ ਦੇ ਗਿਆਨ ਤੋਂ ਕੋਈ ਪ੍ਰਮਾਤਮਾ ਦੇ ਮਾਰਗ ਤੇ ਨਹੀਂ ਚਲਦਾ, ਭਗਵਾਨ ਦੇ ਮਾਰਗ ਤੇ ਨਹੀਂ ਚਲਦਾ, ਕਿਉਂ ? ਭਗਵਾਨ ਮਿਲਦਾ ਹੈ ਤੇ ਗਿਆਨ ਕੱਲ? ਭਗਵਾਨ ਅਜ ਮਿਲਿਆ ਹੈ ਤੇ ਗਿਆਨ ਕੱਲ। ਬ੍ਰਹਮ ਅੱਜ ਮਿਲਿਆ ਹੈ ਤੇਂ ਬ੍ਰਹਮ ਦਾ ਗਿਆਨ ਕੱਲ। ਨਹੀਂ, ਬ੍ਰਹਮ ਅਤੇ ਗਿਆਨ ਇਕੱਠਾ ਮਿਲਦਾ ਹੈ। ਇਹ ਥੋੜ੍ਹੀ ਹੈ ਕਿ ਬੰਦਾ ਆਖੇ ਸੂਰਜ ਤੇ ਚੜ੍ਹਿਆ ਹੈ ਸਿਰ ਦੇ ਉਤੇ ਪਰ ਰੌਸ਼ਨੀ ਤੇ ਹੈ ਹੀ ਕੋਈ ਨਹੀਂ, ਚਾਨਣਾ ਤੇ ਹੈ ਹੀ ਕੋਈ ਨਹੀਂ। ਯਾ ਆਖੇ ਚਾਨਣਾ ਤੇ ਬੜਾ

ਹੈ, ਧੁੱਪ ਨਿਕਲੀ ਹੋਈ ਹੈ ਪਰ ਕਮਾਲ ਦੀ ਗੱਲ ਹੈ ਸੂਰਜ ਤੇ ਨਿਕਲਿਆ ਹੀ ਨਹੀਂ। ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਸੂਰਜ ਹੈ ਤੇ ਚਾਨਣਾ ਹੈ, ਚਾਨਣਾ ਹੈ ਤੇ ਸੂਰਜ ਹੈ। ਦੋਵੇਂ ਇਕੱਠੇ ਪ੍ਰਗਟ ਹੁੰਦੇ ਨੇ। ਗਿਆਨ ਹੈ ਤੇ ਭਗਵਾਨ ਹੈ, ਭਗਵਾਨ ਹੈ ਤੇ ਗਿਆਨ ਹੈ। ਇਸ ਤੋਂ ਪਹਿਲੇ ਜਿਹੜਾ ਗਿਆਨ ਹੁੰਦਾ ਹੈ ਅਖਰੀ ਗਿਆਨ ਹੁੰਦਾ ਹੈ। ਅਨੁਭਵੀ ਗਿਆਨ ਨਹੀਂ ਹੁੰਦਾ, ਬ੍ਰਹਮ ਗਿਆਨ ਨਹੀਂ ਹੁੰਦਾ। ਦੋਵੇਂ ਇਕੱਠੇ ਹੁੰਦੇ ਨੇ। ਬ੍ਰਹਮ ਗਿਆਨ ਕਰਕੇ ਕੋਈ ਬ੍ਰਹਮ ਦੇ ਮਾਰਗ ਤੇ ਨਹੀਂ ਚਲਦਾ। ਭਗਵਾਨ ਦੇ ਗਿਆਨ ਕਰਕੇ ਕੋਈ ਭਗਵਾਨ ਦੇ ਮਾਰਗ ਤੇ ਨਹੀਂ ਚਲਦਾ, ਪ੍ਰੇਰਨਾ ਉਸ ਤੋਂ ਨਹੀਂ ਮਿਲਦੀ, ਕਿਉਂ ? ਭਗਵਾਨ ਮਿਲਦਾ ਹੈ ਤੇ ਗਿਆਨ ਮਿਲਦਾ ਹੈ ਉਸ ਤੋਂ ਪਹਿਲੇ ਤੇ ਮਿਲਦਾ ਹੀ ਨਹੀਂ। ਉਸ ਤੋਂ ਪਹਿਲੇ ਸਿਰਫ ਅਖਰੀ ਗਿਆਨ ਹੁੰਦਾ ਹੈ। ਉਸ ਦੇ ਨਾਲ ਸਮਾਂ ਪਾਸ ਹੁੰਦਾ ਹੈ, ਜ਼ਿੰਦਗੀ ਪਾਸ ਹੁੰਦੀ ਹੈ, ਜੀਵਨ ਬਦਲਦਾ ਬਿਲਕੁਲ ਨਹੀਂ। ਵੱਡੇ ਤੋਂ ਵੱਡੇ ਗਿਆਨੀ ਦਾ ਵੀ ਨਹੀਂ ਬਦਲਦਾ। ਬੜੇ ਤੋਂ ਬੜੇ ਪੰਡਿਤ ਦਾ ਵੀ ਨਹੀਂ ਬਦਲਦਾ। ਠੀਕ ਹੈ ਇਸ ਨੂੰ ਇਕਬਾਲ ਇੰਜ ਬਿਆਨ ਕਰਦਾ ਹੈ ਔਰ ਜ਼ੌਕ ਵੀ।

*ਤੁਝੇ ਕਿਤਾਬ ਸੇ ਫਰੋਗ ਨਹੀਂ ਕਿ ਤੂ*

ਸਿਖ ਜਗਤ ਕੋਲ ਬਹੁਤ ਸਾਰੇ ਸ਼ਬਦ ਨੇ, ਪੋਥੀ ਸਾਹਿਬ ਗ੍ਰੰਥ ਸਾਹਿਬ ਕਹਾਂਗੇ, ਧਾਰਮਿਕ ਗੁਟਕੇ ਕਹਾਂਗੇ ਲੇਕਿਨ ਇਸਲਾਮ ਕੋਲ ਅਰਬੀ ਵਿਚ ਇਕੋ ਹੀ ਸ਼ਬਦ ਹੈ ਕਿਤਾਬ, ਵਧ ਤੋਂ ਵਧ ਕਹਿ ਦੇਣਗੇ ਮੁਕੱਦਸ ਕਿਤਾਬ, ਪਵਿਤ੍ਰ ਕਿਤਾਬ, ਹੋਰ ਸ਼ਬਦ ਨਹੀਂ ਹੈ ਉਨ੍ਹਾਂ ਦੇ ਕੋਲ। ਜ਼ੌਕ ਤੇ ਇਕਬਾਲ ਕਹਿੰਦੇ ਨੇ:-

*ਤੁਝੇ ਕਿਤਾਬ ਸੇ ਫਰੋਗ ਨਹੀਂ ਕਿ ਤੂ,*
*ਕਿਤਾਬੇ ਖੁਆਂਹ ਹੈ, ਸਾਹਿਬੇ ਕਿਤਾਬ ਨਹੀਂ।*

ਤੂੰ ਕਿਤਾਬ ਨੂੰ ਪੜ੍ਹਨ ਵਾਲਾ ਹੈ। ਕਿਤਾਬ ਦੇ ਵਿਚ ਜੋ ਕੁਝ ਹੈ ਉਹ ਤੂੰ ਨਹੀਂ ਹੈ। ਤੂੰ :-

**ਸੁਣਿਐ ਸਤੁ ਸੰਤੋਖੁ ਗਿਆਨੁ॥** (ਅੰਕ ੩)

ਪੜ੍ਹਨ ਵਾਲਾ ਤੇ ਹੈ, ਨਾ ਤੇਰੇ ਕੋਲ ਸਤ ਹੈ ਨਾ ਹੀ ਤੇਰੇ ਕੋਲ ਸੰਤੋਖ ਹੈ।

*ਤੁਝੇ ਕਿਤਾਬ ਸੇ ਫਰੋਗ ਨਹੀਂ ਕਿ ਤੂ, ਕਿਤਾਬੇ ਖੁਆਂਹ ਹੈ।*

ਖੁਆਂਹ ਕਹਿੰਦੇ ਨੇ ਪੜ੍ਹਨ ਵਾਲਾ, ਤੂੰ ਪੜ੍ਹਨ ਵਾਲਾ ਹੈ। ਤੂੰ ਧਰਮ ਗ੍ਰੰਥ ਦੇ ਪੜ੍ਹਨ ਵਾਲਾ ਹੈਂ, ਧਰਮ ਗ੍ਰੰਥ ਦੇ ਵਿਚ ਜੋ ਕੁਝ ਹੈ ਉਹ ਤੂੰ ਨਹੀ ਹੈਂ। ਇਹ ਇਕ ਬਹੁਤ ਵੱਡੀ ਸਚਾਈ ਹੈ। ਪ੍ਰਮਾਤਮਾ ਦੇ ਗਿਆਨ ਕਰਕੇ ਕੋਈ ਪ੍ਰਮਾਤਮਾ ਦੇ ਮਾਰਗ ਤੇ ਨਹੀਂ ਚਲਦਾ। ਕਿਸ ਤੋਂ ਚਲਦਾ ਹੈ ਫਿਰ, ਮੌਤ ਦੇ ਗਿਆਨ ਤੋਂ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਰੱਬ ਦੀ ਗੱਲ ਬਾਅਦ ਵਿਚ ਪਹਿਲਾਂ ਮਰਣੁ ਕਬੂਲ ਕਰ, ਪਹਿਲੇ ਇਸ ਨੂੰ ਕਬੂਲ ਕਰ। ਮੌਤ ਹੀ ਚੋਟ ਕਰੇਗੀ। ਅਕਾਲ ਦੇ ਮਾਰਗ ਤੇ ਚਲਣ ਵਾਸਤੇ ਕਾਲ ਹੀ ਚੋਟ ਕਰੇਗਾ। ਬੇਅੰਤ ਦੇ ਮਾਰਗ ਤੇ ਚਲਣ ਵਾਸਤੇ ਆਪਣਾ ਅੰਤ ਹੀ ਚੋਟ ਕਰੇਗਾ। ਹੋਰ ਕਿਸੇ ਨੇ ਚੋਟ ਨਹੀਂ ਕਰਨੀ। ਹਾਫਿਜ਼ ਕਹਿੰਦਾ ਹੈ ਕੀ ਕਰਾਂ ਮੌਤ ਦਾ ਘੜਿਆਲ ਵਜ ਪੈਂਦਾ ਹੈ। ਮੈਨੂੰ ਖਿਲਰਿਆ ਹੋਇਆ ਸਾਮਾਨ ਫਿਰ ਸਮੇਟਣਾ ਪੈਂਦਾ ਹੈ, ਭਾਵ ਮੌਤ ਯਾਦ ਆ ਜਾਂਦੀ ਹੈ। ਇੰਝ ਨਾ ਹੋਵੇ ਕਿਧਰੇ ਦਮ ਚਲਾ ਜਾਏ ਤੇ ਮੈਂ ਰਸਤੇ ਵਿਚ ਹੀ ਹਰਿ ਜਾਵਾਂ। ਕਹਿੰਦਾ ਹੈ ਮੈਂ ਫਿਰ ਉਜ਼ੂ ਕਰਦਾ ਹਾਂ, ਮੈਂ ਫਿਰ ਮਸੱਲਾ ਵਿਛਾਉਂਦਾ ਹਾਂ, ਮੈਂ ਫਿਰ ਨਮਾਜ਼ ਪੜ੍ਹਦਾ ਹਾਂ, ਮੈਂ ਫਿਰ ਕੁਰਾਨ ਦੀ ਤਲਾਵਤ ਕਰਦਾ ਹਾਂ।

*ਮਰਾਦਰ ਮੰਜਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰਦਮ*
*ਜਰਸ ਫਰਿਆਦਮੀ ਦਾਰਦ ਕਿ ਬਰ ਬੰਦੇਦ ਮਹਿਮਲਾ।*

ਮੌਤ ਦਾ ਘੜਿਆਲ ਵਜ ਪੈਂਦਾ ਹੈ ਤੇ ਮੈਨੂੰ ਕਚਾਵੇ ਫਿਰ ਬੰਨਣੇ ਪੈ ਜਾਂਦੇ ਨੇ। ਊਠਾਂ ਦੇ ਉਪਰ ਕਚਾਵੇ ਲੱਦ ਕੇ ਸਾਮਾਨ ਲੱਦਦੇ ਹੁੰਦੇ ਸਨ। ਪੁਰਾਣਾ ਸਿਲਸਿਲਾ ਹੈ ਬਜ਼ੁਰਗਾਂ ਨੂੰ ਜ਼ਰੂਰ ਪਤਾ ਹੋਵੇਗਾ। ਕਹਿੰਦੇ ਨੇ ਮੈਂ ਫਿਰ ਸਾਮਾਨ ਬੰਨਣ ਲਗ ਪੈਂਦਾ ਹਾਂ ਤੇ ਲੱਦਣ ਲਗ ਪੈਂਦਾ ਹਾਂ। ਮੈਂ ਫਿਰ ਨਮਾਜ਼ ਪੜ੍ਹਣ ਲਗ ਪੈਂਦਾ ਹਾਂ, ਮੈਂ ਫਿਰ ਤਸਬੀ ਫੇਰਨ ਲਗ ਪੈਂਦਾ ਹਾਂ, ਮੌਤ ਦਾ ਖਿਆਲ ਆਉਂਦਿਆਂ ਹੀ। ਖੁਦਾ ਦੇ ਗਿਆਨ ਤੋਂ ਕੋਈ ਖੁਦਾ ਦੇ ਮਾਰਗ ਤੇ ਨਹੀਂ ਚਲਦਾ, ਮੌਤ ਦੇ ਗਿਆਨ ਤੋਂ ਚਲਦਾ ਹੈ। ਦੂਰ ਕਿਉਂ ਜਾਉ, ਇਕ ਲਾਸ਼ ਨੂੰ ਵੇਖ ਕੇ ਸਿਧਾਰਥ ਦਾ ਦਿਲ ਟੁਟ ਗਿਆ। ਉਸ ਨੇ ਸੋਚਿਆ, ਕਿ ਕੀ ਰਖਿਆ ਹੈ ਮਹਿਲਾਂ ਵਿਚ, ਜਦ ਮੌਤ ਹੀ ਹੈ। ਉਸ ਜ਼ਿੰਦਗੀ ਨੂੰ ਲਭਣਾ ਹੈ ਜਿਸ ਵਿਚ ਮੌਤ ਹੀ ਨਾ ਹੋਵੇ। ਇਹ ਸਿਧਾਰਥ ਬਾਅਦ ਦੇ ਵਿਚ ਮਹਾਤਮਾ ਬੁਧ ਬਣਿਆ। ਮੌਤ ਤੋਂ ਚੋਟ ਖਾ ਕੇ :—

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥**

(ਅੰਕ 1102)

ਪੰਜਾਬ ਵਿਚ ਮਾਲਵੇ ਦੀ ਧਰਤੀ ਦੀ ਗਲ ਹੈ ਕਿ ਸੰਗਰਾਂਦ ਦੇ ਦਿਹਾੜੇ ਭਾਦਰੋਂ ਦੇ ਮਹੀਨੇ ਦੀ ਵਿਆਖਿਆ ਕੀਤੀ ਜਾ ਰਹੀ ਸੀ ਭਾਦਰੋਂ ਦੇ ਮਹੀਨੇ ਵਿਚ, ਭਾ ਦੁਇ, ਦੋ ਭਾਵ, ਕਦੇ ਮੀਂਹ ਪੈ ਗਿਆ ਕਦੇ ਕਰੜੀ ਧੁੱਪ ਨਿਕਲ ਆਈ। ਕਦੀ ਠੰਡ ਹੋ ਗਈ, ਕਦੀ ਗਰਮੀ ਹੋ ਗਈ, ਭਾ ਦੁਇ। ਬਹੁਤੇ ਮਨੁੱਖ ਭਾਦੋਂ ਦੀ ਤਰ੍ਹਾਂ ਹੁੰਦੇ ਨੇ, ਕਦੀ ਕ੍ਰੋਧੀ ਹੋ ਗਏ, ਕਦੇ ਸ਼ਾਂਤਮਈ ਹੋ ਗਏ, ਕਦੇ ਦਾਨੀ ਹੋ ਗਏ ਕਦੇ ਬੇਈਮਾਨ ਹੋ ਗਏ। ਭਾ ਦੁਇ, ਭਾਦਰੋਂ ਦੀ ਤਰ੍ਹਾਂ ਹੁੰਦੇ ਨੇ। ਦੋ ਪਾਸੇ ਚਲਦੇ ਨੇ, ਕਦੇ ਸਤਿਸੰਗ ਵਿਚ ਬੈਠੇ ਹੁੰਦੇ ਨੇ, ਕਦੀ ਕੁਸੰਗਤ ਕਰ ਲਈ, ਭਾ ਦੁਇ।

**ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥**
**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥**

(ਅੰਕ 134)

ਭਾ-ਦੁਇ, ਭਾ ਜੋ ਦੋ ਹੋਵੇ, ਭਰਮ ਵਿਚ, ਭੁਲੇਖੇ ਵਿਚ। ਹੁਣ ਇਸੇ ਸ਼ਬਦ ਦੇ ਵਿਚ ਇਕ ਪੰਗਤੀ ਹੈ :—

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥** (ਅੰਕ 134)

ਹਥ ਮਰੋੜੇ, ਜਦੋਂ ਪ੍ਰਾਣ ਨਿਕਲਦੇ ਨੇ, ਆਖਰੀ ਪ੍ਰਾਣ ਨਾਭੀ ਵਿਚ ਹੁੰਦਾ ਹੈ, ਜੈਸੇ ਨਿਕਲਦਾ ਹੈ ਤੋ ਮੁਠੀਆਂ ਬੰਦ ਹੁੰਦੀਆਂ ਨੇ। ਤਨ ਤੇ ਕੰਬਣੀ ਛਿੜਦੀ ਹੈ, ਦੰਦੀਆਂ ਵਜਦੀਆਂ ਨੇ। **ਹਥ ਮਰੋੜੇ ਤਨੁ ਕਪੇ ਸਿਆਹਹੁ ਹੋਆ ਸੇਤ।** ਕੁਝ ਵੀਰ ਤੇ ਬੀਬੀਆਂ ਮੈਨੂੰ ਕਹਿਣ ਲਗੇ ਅਜ ਸੰਗਰਾਂਦ ਦਾ ਭਾਗਾਂ ਭਰਿਆ ਦਿਹਾੜਾ ਸੀ ਮੌਤ ਦੀਆਂ ਗਲਾਂ ਸੁਣਾ ਕੇ ਸਤਿਆਨਾਸ ਕਰ ਛਡਿਆ ਤੁਸੀਂ। ਮੈਂ ਕਿਹਾ ਹੱਦ ਹੋ ਗਈ, ਭਾਗਾਂ ਭਰਿਆ ਦਿਹਾੜਾ ਸੀ। ਮੈਂ ਕਿਹਾ ਕਿ ਮੈਨੂੰ ਇਹ ਨਹੀਂ ਪਤਾ ਸੀ ਕਿ ਤੁਸੀਂ ਰੱਬ ਦੇ ਮਾਰਗ ਤੇ ਚਲਣ ਵਾਲੇ ਨਹੀਂ ਹੋ। ਰੱਬ ਦੇ ਮਾਰਗ ਤੇ ਕੋਈ ਰੱਬ ਦੇ ਗਿਆਨ ਕਰਕੇ ਨਹੀਂ ਚਲਦਾ, ਮੌਤ ਦੇ ਗਿਆਨ ਕਰਕੇ ਚਲਦਾ ਹੈ।

ਹਾਫਿਜ਼ ਅਗੇ ਕਹਿੰਦਾ ਹੈ :—

*ਸ਼ਬੇ ਤਾਰੀਕ ਬੀਨੇ ਮੌਜ ਸਰਦਾਬੇ ਚੁਨੀ ਆਇਦ*
*ਕੁਜਾ ਦਾਨਿੰਦੇ ਹਾਲੇ-ਮਾ ਸੁਬਕ ਸਾਲਾਹਨੇ ਸਾਇਰਾ।*

ਕਹਿੰਦਾ ਹੈ ਮੈਂ ਚਲਦਾ ਪਿਆ ਹਾਂ, ਹਨੇਰੇ ਵਿਚ। ਜੋ ਕੁਛ ਕਰਦਾ ਪਿਆ ਹਾਂ ਇਸ ਦੀ ਮੈਨੂੰ ਸਮਝ ਕੁਝ ਨਹੀਂ। ਜਿਸਦੇ ਵਾਸਤੇ ਕਰਦਾ ਪਿਆਂ ਉਸਦੀ

ਵੀ ਸਮਝ ਕੁਝ ਵੀ ਨਹੀਂ। ਨਾ ਖ਼ੁਦਾ ਦਾ ਪਤਾ, ਨਾ ਖ਼ੁਦਾ ਦੇ ਰਸਤੇ ਦਾ ਪਤਾ। ਬਹੁਤ ਵੱਡੀ ਗੱਲ ਹੈ। ਇਹ ਈਰਾਨ ਦਾ ਸਭ ਤੋਂ ਵੱਡਾ ਫਕੀਰ ਹੈ। ਇਸਨੂੰ ਆਲਮ ਫਾਜ਼ਲ ਮੰਨਦੇ ਨੇ। ਜੈਸੇ ਸਿਖ ਜਗਤ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ, ਵੇਦ ਵਿਆਸ ਕਰਕੇ ਮੰਨੇ ਜਾਂਦੇ ਨੇ। ਮਹਾਨ ਵਿਦਵਾਨ ਤੇ ਦਾਰਸ਼ਨਿਕ ਮੰਨੇ ਜਾਂਦੇ ਨੇ। ਇਸਲਾਮੀ ਜਗਤ ਦੇ ਵਿਚ, ਈਰਾਨ ਦੇ ਵਿਚ, ਹਾਫਿਜ਼ ਮਹਾਨ ਆਲਮ ਫਾਜ਼ਲ ਮੰਨਿਆ ਜਾਂਦਾ ਹੈ। ਸ਼ੀਰਾਜ਼ ਦੇ ਵਿਚ ਉਸਦੀ ਕਬਰ ਸੋਨੇ ਦੀ ਅਤੇ ਮਕਬਰਾ ਕੱਚ ਨੂੰ ਢਾਲ ਕੇ ਬਣਾਇਆ ਗਿਆ ਹੈ। ਕਹਿੰਦਾ ਹੈ :–

ਸ਼ਬੇ ਤਾਰੀਕ

ਨਾ ਮੈਨੂੰ ਖ਼ੁਦਾ ਦਾ ਪਤਾ ਹੈ, ਨਾ ਖ਼ੁਦਾ ਦੇ ਰਸਤੇ ਦਾ ਪਤਾ ਹੈ। ਫਿਰ ਵੀ ਚਲ ਪਿਆ ਹਾਂ। ਅੰਧੇਰਾ ਹੈ, ਅੰਧੇਰੇ ਵਿਚ ਚਲ ਪਿਆ ਹਾਂ। ਹੁਣ ਰਸਤਾ ਦਿਖਾਈ ਵੀ ਨਾ ਦੇਵੇ, ਤੇ ਚੱਲੇ। ਨਮਾਜ਼ ਕਿਉਂ ਪੜ੍ਹਨੀ ਹੈ ਕੁਛ ਵੀ ਨਹੀਂ ਪਤਾ। ਅੱਲ੍ਹਾ-ਹੂ-ਅੱਲ੍ਹਾ-ਹੂ ਕਿਉਂ ਕਰਨਾ ਹੈ, ਕੁਛ ਵੀ ਨਹੀਂ ਪਤਾ। ਅੱਲ੍ਹਾ ਦਾ ਵੀ ਨਹੀਂ ਪਤਾ।

*ਸ਼ਬੇ ਤਾਰੀਕ ਬੀਨੇ ਮੌਜ ਗ਼ਰਦਾਬੇ-ਚੁਨੀ ਆਇਦ।।*

ਮੈਂ ਰਸਤੇ ਵਿਚ, ਦਰਿਆ ਵਿਚ, ਘੁੰਮਣ ਘੇਰੀ ਵਿਚ ਹੀ ਫਸ ਗਿਆ ਹਾਂ, ਅੰਧੇਰੇ ਵਿਚ। ਗ਼ਰਦਾਬ, (ਜਿਥੇ ਆਬ ਗਰਦਸ਼ ਕਰੇ ਉਸਨੂੰ ਕਹਿੰਦੇ ਨੇ ਗ਼ਰਦਾਬ) ਜਿਥੇ ਪਾਣੀ ਘੁੰਮਣ ਲਗ ਪਵੇ ਉਸਨੂੰ ਫਾਰਸੀ ਵਿਚ ਕਹਿੰਦੇ ਨੇ ਗ਼ਰਦਾਬ, ਅਸੀਂ ਘੁੰਮਣਘੇਰੀ ਕਹਿੰਦੇ ਹਾਂ। ਮੈਂ ਤੇ ਗਰਦਿਸ਼ ਵਿਚ ਫਸ ਗਿਆ ਹਾਂ। ਘੁੰਮਣਘੇਰੀ ਵਿਚ ਫਸ ਗਿਆ ਹਾਂ। ਘੁੰਮਣਘੇਰੀ ਮੋਹ ਦੀ ਹੈ, ਘੁੰਮਣਘੇਰੀ ਲੋਭ ਦੀ ਹੈ। ਬੰਦਾ ਫਸ ਜਾਏ ਨਿਕਲਦਾ ਹੀ ਨਹੀਂ। ਕਿੱਥੇ ਨਿਕਲਦਾ ਹੈ? ਜਨਮ ਤੋਂ ਲੈ ਕੇ ਮਰਣ ਤਕ ਫਸਿਆ ਹੀ ਰਹਿੰਦਾ ਹੈ। ਪਤਾ ਹੈ ਘੁੰਮਣਘੇਰੀ ਵਿਚ ਜੀਂਵਦਾ ਜਾਗਦਾ ਮਨੁੱਖ ਜਦ ਫਸ ਜਾਏ, ਉਦੋਂ ਨਿਕਲਦਾ ਹੈ ਜਦ ਮਰ ਜਾਂਦਾ ਹੈ ਲਾਸ਼ ਬਾਹਰ ਆ ਜਾਂਦੀ ਹੈ। ਲਾਸ਼ ਘੁੰਮਣਘੇਰੀ ਵਿਚ ਨਹੀਂ ਰਹਿੰਦੀ। ਘੁੰਮਣਘੇਰੀ ਮੁਰਦੇ ਨੂੰ ਬਾਹਰ ਕਢ ਦੇਂਦੀ ਹੈ। ਜਿਧਰ ਪਾਣੀ ਘੁੰਮ ਰਿਹਾ ਹੈ। ਅਗਰ ਫਸ ਗਿਆ, ਨਿਕਲ ਨਹੀਂ ਸਕੇਗਾ। ਉਦੋਂ ਨਿਕਲੇਗਾ ਜਦ ਮੁਰਦਾ। ਸੁਆਸ ਨਿਕਲ ਜਾਣਗੇ ਤਾਂ ਸਰੀਰ ਨਿਕਲੇਗਾ। ਹੈਰਾਨਗੀ ਦੀ ਗਲ ਇਹ ਘੁੰਮਣ-ਘੇਰੀ ਨੂੰ ਜੀਂਵਦੇ ਜਾਗਦੇ ਮਨੁੱਖ ਨਾਲ ਵੈਰ ਹੈ। ਮੁਰਦੇ ਨਾਲ ਵੈਰ ਨਹੀਂ। ਮੁਰਦੇ ਤੈਰਦੇ ਨੇ ਜ਼ਿੰਦਾ ਡੁਬਦੇ ਨੇ। ਜ਼ਿੰਦਾ ਮਨੁੱਖ ਜਿਹੜਾ ਡੁਬ ਜਾਂਦਾ ਹੈ, ਤੈ

ਕਰਕੇ ਆਪਣਾ ਬੈਲੈਂਸ ਵਿਗਾੜ ਬੈਠਦਾ ਹੈ। ਤਵਾਜ਼ਨ ਖੋਹ ਬੈਠਦਾ ਹੈ। ਤਵਾਜ਼ਨ ਦੇ ਖੋਹੰਦਿਆ, ਡੁਬ ਜਾਂਦਾ ਹੈ। ਸੰਸਾਰ ਵੀ ਨਹੀਂ ਡੋਬਦਾ, ਪਰਵਾਰ ਵੀ ਨਹੀਂ ਡੋਬਦਾ, ਰਾਜਨੀਤੀ ਵੀ ਨਹੀਂ ਡੋਬਦੀ, ਧਨ ਸੰਪਦਾ ਵੀ ਨਹੀਂ ਡੋਬਦੀ। ਮਨੁੱਖ ਆਪਣਾ ਤਵਾਜ਼ਨ ਖੋਹ ਬੈਠਦਾ ਹੈ। ਇਤਨਾ ਲੋਭੀ ਹੋ ਜਾਂਦਾ ਹੈ ਬੈਲੈਂਸ ਬਿਗੜ ਜਾਂਦਾ ਹੈ। ਇਤਨਾ ਹੰਕਾਰੀ ਹੋ ਜਾਂਦਾ ਹੈ ਬੈਲੈਂਸ ਬਿਗੜ ਜਾਂਦਾ ਹੈ, ਇਤਨਾ ਕਾਮੀ ਹੋ ਜਾਂਦਾ ਹੈ ਬੈਲੈਂਸ ਬਿਗੜ ਜਾਂਦਾ ਹੈ। ਡੁਬ ਜਾਂਦਾ ਹੈ, ਗਰਕ ਹੋ ਜਾਂਦਾ ਹੈ। ਹਾਫਿਜ਼ ਕਹਿੰਦਾ ਹੈ ਮੈਂ ਘੁੰਮਣਘੇਰੀ ਵਿਚ ਹੀ ਫਸ ਗਿਆ ਹਾਂ

*ਸ਼ਬੇ ਤਾਰੀਕ ਬੀਨੇ ਮੌਜ਼*

ਮੌਜ਼ ਕਹਿੰਦੇ ਨੇ ਲਹਿਰਾਂ ਨੂੰ, ਬੜੀਆਂ ਉਚੀਆਂ ਉਚੀਆਂ ਲਹਿਰਾਂ

**ਲੋਭ ਲਹਿਰ ਅਤਿ ਨੀਝਰ ਬਾਜੈ॥**
**ਕਾਇਆ ਡੂਬੈ ਕੇਸਵਾ॥੧॥** (ਅੰਕ 1196)

(ਭਗਤ ਨਾਮ ਦੇਵ)

ਲਹਿਰ ਨੂੰ ਫਾਰਸੀ ਵਿਚ ਮੌਜ ਕਹਿੰਦੇ ਨੇ :—

*ਸ਼ਬੇ ਤਾਰੀਕ ਬੀਨੇ ਮੌਜ ਗ਼ਰਦਾਬੇ ਚੁਨੀ ਆਇਦ।*

ਚਲ ਰਿਹਾ ਹਾਂ ਮੇਰੀ ਜ਼ਿੰਦਗੀ ਵਿਚ ਦਿਨ ਨਹੀਂ ਸ਼ਬ (ਰਾਤ) ਹੈ, ਅੰਧੇਰਾ ਹੈ। ਨਿਰਾ ਅੰਧੇਰਾ ਹੀ ਨਹੀਂ ਉਚੀਆਂ ਉਚੀਆਂ ਲਹਿਰਾਂ ਨੇ। ਨਿਰੀਆਂ ਲਹਿਰਾਂ ਹੀ ਨਹੀਂ, ਘੁੰਮਣਘੇਰੀ ਹੈ ਜਿਸ ਵਿਚ ਮੈਂ ਫਸ ਗਿਆ ਹਾਂ :—

*ਕੁਜਾ ਦਾਨਿੰਦੇ ਹਾਲੇਮਾ ਸੁਬਕ ਸਾਰਾਨੇ ਸਾਲਿਹਾ।*

ਉਹ ਬੰਦੇ ਮੇਰਾ ਹਾਲ ਕੀ ਜਾਨਣ, ਜਿਹੜੇ ਇਸ ਰਸਤੇ ਤੇ ਕਦੀ ਚਲੇ ਹੀ ਨਹੀਂ। ਕਦੀ ਖ਼ੁਦਾ ਖ਼ੁਦਾ ਜਪਿਆ ਹੀ ਨਹੀਂ, ਕਦੀ ਬੰਦਗੀ ਕੀਤੀ ਹੀ ਨਹੀਂ ਕਦੇ ਅੰਮ੍ਰਿਤ ਵੇਲੇ ਉਠੇ ਹੀ ਨਹੀਂ। ਕਦੀ ਸਤਿਸੰਗ ਕੀਤਾ ਹੀ ਨਹੀਂ, ਕਦੀ ਜਪ ਤਪ ਕੀਤਾ ਹੀ ਨਹੀਂ। ਉਨ੍ਹਾਂ ਨੂੰ ਕੀ ਪਤਾ। ਮਹਾਨ ਦਾਰਸ਼ਨਿਕ ਹੋ ਗੁਜ਼ਰੇ ਪ੍ਰਿੰਸੀਪਲ ਗੰਗਾ ਸਿੰਘ ਜੀ। ਉਨ੍ਹਾਂ ਨੇ ਸੂਫੀ ਕਲਾਮ ਦਾ ਪੰਜਾਬੀ ਅਨੁਵਾਦ ਕੀਤਾ ਸੀ ਔਰ ਨਜ਼ਮ ਦੇ ਵਿਚ ਕੀਤਾ ਸੀ। ਕਿਉਂਕਿ ਨੰਦ ਲਾਲ ਦੇ ਸੂਫੀ ਕਲਾਮ ਨੂੰ ਪੜ੍ਹਦੇ ਸਨ, ਝੂਮ ਉਠਦੇ ਸਨ। ਵਿਚਾਰ ਉਨ੍ਹਾਂ ਦੇ ਅੰਦਰੋਂ ਇਸ ਤਰ੍ਹਾਂ ਨਿਕਲਦੇ ਸਨ, ਜਿਵੇਂ ਪਹਾੜਾਂ ਦੇ ਸੀਨੇ ਚੀਰ ਕੇ ਝਰਨੇ ਨਿਕਲਦੇ ਨੇ। ਉਨ੍ਹਾਂ ਨੇ ਇਸ ਨਜ਼ਮ ਦਾ ਅਨੁਵਾਦ ਕੀਤਾ ਹੈ, ਧਿਆਨ ਨਾਲ ਪੜ੍ਹਨਾ। ਆਖਰੀ ਪੰਗਤੀਆਂ ਇਸ ਪ੍ਰਕਾਰ ਹਨ

*ਰਾਤ ਹਨੇਰੀ ਘੁੰਮਣ ਘੇਰੀ ਪਾਣੀ ਠਾਠਾਂ ਮਾਰੇ,*
*ਪਰ ਉਹ ਕੀ ਜਾਨਣ ਹਾਲ ਅਸਾਡਾ ਜੋ ਰਹਿੰਦੇ ਨਦੀ ਕਿਨਾਰੇ।*

*ਸ਼ਬੇ ਤਾਰੀਕ ਬੀਨੇ ਮੌਜ ਗ਼ਰਦਾਬੇ ਚੁਨੀ ਆਇਦ।*
*ਕੁਜਾ ਦਾਨਿੰਦੇ ਹਾਲੇਮਾ ਸੁਬਕ ਸਾਰਾਨੇ ਸਾਲਿਹਾ।*

ਕਿਉਂਕਿ ਅਰਬੀ ਫਾਰਸੀ ਦੇ ਪ੍ਰਿੰਸੀਪਲ ਗੰਗਾ ਸਿੰਘ ਜੀ ਮਹਾਨ ਪੰਡਿਤ ਸਨ। ਬਹੁਤ ਸਿਆਣੇ ਸਨ, ਸੂਝਵਾਨ ਸਨ। ਪੰਜਾਬੀ ਅਨੁਵਾਦ ਕੀਤਾ। ਜਿਸਦਾ ਕਾਫੀਆ, ਰਦੀਫ, ਸ਼ੈਲੀ, ਸ਼ਬਦਾਵਲੀ ਇਕੋ ਹੀ ਹੈ। ਕਿਸ ਤਰ੍ਹਾਂ, ਜਿਵੇਂ ਬਾਬਾ ਫਰੀਦ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਸ਼ਬਦਾਂ ਦੀ ਸ਼ੈਲੀ, ਸ਼ਬਦਾਵਲੀ ਕਾਫੀਆ ਤੇ ਰਦੀਫ ਇਕੋ ਹੀ ਹੈ। ਹਾਫਿਜ਼ ਦਾ ਪਹਿਲਾ ਬੋਲ :-

*ਮਰਾ ਦਰ ਮੰਜ਼ਲੇ ਜਾਨਾਂ ਚਿ ਅਮਨੋ ਐਸ਼ ਚੂੰ ਹਰਦਮ।*

ਅਗੋ ਭਾਈ ਸਾਹਿਬ ਭਾਈ ਨੰਦ ਲਾਲ :–

*ਮਰਾਦਰ ਮੰਜ਼ਲ ਜਾਨਾਂ ਹਮਾ ਐਸ਼ੋ ਹਮਾ ਸ਼ਾਦੀ।*

ਹਾਫਿਜ਼ ਕਹਿੰਦੇ ਨੇ, ਐਹ ਖੁਦਾ ! ਮੈਂ ਤੇਰੇ ਰਸਤੇ ਤੇ ਚਲ ਤੇ ਪਿਆ ਹਾਂ ਪਰ ਨਿਤ ਦੀਆਂ ਔਕੜਾਂ, ਨਿਤ ਦੀਆਂ ਮੁਸ਼ਕਲਾਂ। ਨਿਤ ਦੀਆਂ ਸਮੱਸਿਆਵਾਂ, ਨਿਤ ਦੀ ਪਰੇਸ਼ਾਨੀ, ਰੋਜ਼ ਰੋਜ਼ ਦੀ ਪਰੇਸ਼ਾਨੀ। ਹੁਣ ਨੰਦ ਲਾਲ ਜੋ ਕੁਛ ਕਹਿੰਦੇ ਨੇ। ਦੋਵੇਂ ਪੰਗਤੀਆਂ :–

ਹਾਫਿਜ਼ :

*ਮਰਾਦਰ ਮੰਜ਼ਲਿ ਜਾਨਾਂ ਚਿ ਅਮਨੋ ਐਸ਼ ਚੂੰ ਹਰਦਮ।*

ਭਾਈ ਸਾਹਿਬ ਨੰਦ ਲਾਲ –

*ਮਰਾ ਦਰ ਮੰਜ਼ਲਿ ਜਾਨਾਂ ਹਮਾ ਐਸ਼ੋ ਹਮਾ ਸ਼ਾਦੀ।*

ਐ ਹਾਫਿਜ਼, ਅਸੀਂ ਜਿਸ ਮਾਰਗ ਤੇ ਚਲੇ ਹਾਂ ਨਿਤ ਦਾ ਅਨੰਦ, ਨਿਤ ਦਾ ਖੇੜਾ, ਨਿਤ ਦੀ ਖੁਸ਼ੀ। ਨਿਤ ਦਾ ਰਸ। ਤੇਰੇ ਲਈ ਨਿਮਾਜ਼ ਪੜ੍ਹਨਾ ਮੁਸੀਬਤ ਸਾਡੇ ਲਈ ਪਾਠ ਕਰਨਾ ਅਨੰਦ। ਤੇਰੇ ਲਈ ਕੁਰਾਨ ਦੀ ਤਲਾਵਤ ਕਰਨੀ ਇਕ ਸਮੱਸਿਆ। ਸਾਡੇ ਲਈ ਵਾਹਿਗੁਰੂ, ਵਾਹਿਗੁਰੂ ਕਰਨਾ ਇਕ ਮਹਾਂ ਰਸ। ਤੇਰੇ ਲਈ ਤਸਬੀ ਫੇਰਨੀ ਇਕ ਸਮੱਸਿਆ, ਇਕ ਮੁਸੀਬਤ, ਇਕ ਉਲਝਨ, ਇਕ ਬੋਝ। ਸਾਡੇ ਲਈ ਵਾਹਿਗੁਰੂ, ਵਾਹਿਗੁਰੂ ਕਰਨਾ ਮਹਾਂ ਅਨੰਦ, ਮਹਾ ਖੇੜਾ।

*ਮਰਾ ਦਰ ਮੰਜ਼ਲਿ ਜਾਨਾਂ ਹਮਾ ਐਸ਼ੋ ਹਮਾ ਸ਼ਾਦੀ।*

ਦੂਸਰੀ ਪੰਗਤੀ ਹਾਫਿਜ਼ ਦੀ :—

*ਜਰਸ ਫਰਿਆਦਮੀ ਦਾਰਦ ਕਿ ਬੰਦੇਦ ਮਹਿਮਲਹਾਂ।*

ਮੌਤ ਦਾ ਘੜਿਆਲ ਵਜ ਪੈਂਦਾ ਹੈ, ਫਿਰ ਮੈਂ ਤਸਬੀ ਚੁਕ ਲੈਂਦਾ ਹਾਂ, ਫਿਰ ਮੈਂ ਕੁਰਾਨ ਸ਼ਰੀਫ ਚੁਕ ਲੈਂਦਾ ਹਾਂ। ਫਿਰ ਮੈਂ ਨਮਾਜ਼ ਪੜ੍ਹਨ ਲਗ ਪੈਂਦਾ ਹਾਂ। ਮੌਤ ਯਾਦ ਆ ਜਾਂਦੀ ਹੈ ਤੇ ਮੌਤ ਧੱਕਾ ਮਾਰਦੀ ਹੈ ਰੱਬ ਦੇ ਮਾਰਗ ਤੇ। ਚਲ ਪੈਂਦਾ ਹਾਂ, ਹਾਫਿਜ਼। ਹੁਣ ਇਸਦੇ ਸਾਹਮਣੇ ਜੋ ਨੰਦ ਲਾਲ ਕਹਿੰਦੇ ਨੇ।

*ਜਰਸ ਫਰਿਆਦਮੀ ਦਾਰਦ ਕਿ ਬੰਦੇਦ ਮਹਿਮਲਹਾ।*

ਭਾਈ ਨੰਦ ਲਾਲ :—

*ਜਰਸ ਬੇਹੂਦਾ ਮੇਨਾਲਦ ਕੁਜਾ ਬੰਦੇਦ ਮਹਿਮਲਹਾ।*

ਇਹ ਮੌਤ ਦਾ ਘੜਿਆਲ ਐਵੇਂ ਬੇਹੂਦਾ ਪਿਆ ਬੋਲਦਾ ਹੈ। ਅਸੀਂ ਤੇ ਸਮਾਨ ਖਲੇਰਿਆ ਹੀ ਨਹੀਂ, ਬੰਨ ਕੇ ਰਖਿਆ ਹੈ। ਸਾਡੀ ਨਿਤ ਚੁਲਨੇ ਦੀ ਤਿਆਰੀ। ਅਸੀਂ ਤੇ ਕਚਾਵੇ ਲੱਦ ਕੇ ਰਖੇ ਹੋਏ ਨੇ ਮੌਤ ਜਿਹੜੀ ਕਲ ਆਉਣੀ ਹੈ ਭਾਵੇਂ ਅਜ ਆ ਜਾਏ।

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦ॥22॥**

(ਅੰਕ 1365)

ਧਿਆਨ ਨਾਲ ਪੜ੍ਹਦੇ ਜਾਣਾ ਕਾਫੀਆ ਰਦੀਫ, ਸ਼ੈਲੀ ਸ਼ਬਦਾਵਲੀ ਇਕੋ ਹੀ ਹੈ। ਕਈ ਦਫਾ, ਕਹਿ ਦਿੰਦੇ ਨੇ ਗਿਆਨੀ ਜੀ ਕਿਥੋਂ ਮੁਸਲਮਾਨਾਂ ਦਾ ਕਲਾਮ ਲੈ ਆਉਂਦੇ ਹੋ, ਇਹ ਫਾਰਸੀ। ਮੈਂ ਕਿਹਾ, ਇਹ ਜਾਪੁ ਸਾਹਿਬ ਤੇ ਅੱਧਾ ਫਾਰਸੀ ਵਿਚ ਹੈ। ਖਾਲਸਾ ਲਫਜ਼ ਵੀ ਫਾਰਸੀ ਹੈ ਜਿਹੜਾ ਸਾਡਾ ਕੌਮੀ ਨਾਮ ਹੈ ਨਾ...ਖਾਲਸਾ...ਇਹ ਵੀ ਫਾਰਸੀ ਹੈ। ਅਰਦਾਸ ਅਰਜ਼-ਦਾਸ...ਹਥ ਜੋੜ ਕੇ ਅਰਜੋਈ ਕਰਨੀ। ਇਹ ਵੀ ਫਾਰਸੀ ਹੈ। ਨੰਦ ਲਾਲ ਦੀ ਸਾਰੀ ਬਾਣੀ ਫਾਰਸੀ ਦੇ ਵਿਚ ਹੈ। ਵੇਖਿਆ ਕਰੋ ਕਿਹੜੀ ਥਾਲੀ ਵਿਚ ਮੋਤੀ ਨੇ, ਹੀਰੇ ਨੇ। ਥਾਲੀ ਨਾ ਦੇਖਿਆ ਕਰੋ ਮੋਤੀਆਂ ਨੂੰ ਦੇਖਿਆ ਕਰੋ। ਕੀ ਫਾਰਸੀ ਨੂੰ ਵੇਖਣਾ ਤੇ ਕੀ ਸੰਸਕ੍ਰਿਤ ਨੂੰ ਵੇਖਣਾ, ਹਿੰਦੀ ਤੇ ਪੰਜਾਬੀ ਨੂੰ ਵੇਖਣਾ। ਦਰ-ਅਸਲ ਅਗਰ ਮੋਤੀ ਕਿਸੇ ਨੂੰ ਭੇਟ ਕਰਨੇ ਨੇ ਤੇ ਉਹ ਪੰਜਾਬੀ ਵਿਚ ਵੀ ਕੀਤੇ ਜਾ ਸਕਦੇ ਨੇ, ਫਾਰਸੀ

ਵਿਚ ਵੀ ਕੀਤੇ ਜਾ ਸਕਦੇ ਨੇ, ਸੰਸਕ੍ਰਿਤ ਤੇ ਹਿੰਦੀ ਵਿਚ ਵੀ ਕੀਤੇ ਜਾ ਸਕਦੇ ਨੇ। ਇਸ ਵਿਚ ਭਾਸ਼ਾ ਦਾ ਕੀ ਕਸੂਰ, ਇਹ ਤੇ ਭਾਂਡੇ ਨੇ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਨੇ :

*ਜਰਸ ਬੇਹੂਦਾ ਮੇਨਾਲਦ...।*

ਐਵੇਂ ਫਜ਼ੂਲ ਮੌਤ ਦਾ ਨਿਗਾਰਾ ਵਜਦਾ ਪਿਆ ਹੈ। ਅਸੀਂ ਤੇ ਸਾਮਾਨ ਬੰਨ ਕੇ ਰਖਿਆ ਹੈ, ਖਲੇਰਿਆ ਹੀ ਨਹੀਂ। ਅਸੀਂ ਤੇ ਕਚਾਵੇ ਲੱਦ ਕੇ ਰਖੇ ਨੇ ਸਾਮਾਨ ਲਾਹਿਆ ਹੀ ਨਹੀਂ। ਕਦੀ ਮੌਤ ਨੂੰ ਭੁਲਾਇਆ ਹੀ ਨਹੀਂ, ਯਾਦ ਕੀ ਕਰੀਏ।

*ਜਰਸ ਬੇਹੂਦਾ ਮੇਨਾਲਦ ਕੁਜਾ ਬੰਦੇਦ ਮਹਿਮਲਾਹ।*

ਹੁਣ ਤੀਸਰੀ ਤੇ ਚੌਥੀ ਪੰਗਤੀ ਹਾਫਿਜ਼ ਦੀ ਤੇ ਨੰਦ ਲਾਲ ਦੀ।
ਹਾਫਿਜ਼ ਕਹਿੰਦੇ ਨੇ :–

*ਸ਼ਬੇ ਤਾਰੀਕ ਬੀਨੇ ਮੌਜ਼ ਗ਼ਰਦਾਬੇ ਚੁਨੀ ਆਇਦ।*

ਰਾਤ ਹਨੇਰੀ ਹੈ, ਅੰਧੇਰੇ ਵਿਚ ਚਲਦਾ ਪਿਆ ਹਾਂ, ਸਮਝ ਮੈਨੂੰ ਕੁਛ ਵੀ ਵੀ ਨਹੀਂ ਤੇ ਜਿਸ ਦੀ ਤਰਫ ਮੈਂ ਚਲਦਾ ਪਿਆ ਹਾਂ, ਉਸਦਾ ਵੀ ਮੈਨੂੰ ਕੁਝ ਪਤਾ ਨਹੀਂ। ਖ਼ੁਦਾ ਕੀ ਹੈ ? ਜਿਸ ਰਸਤੇ ਤੇ ਮੈਂ ਚਲਦਾ ਪਿਆ ਹਾਂ, ਹਨੇਰਾ ਹੈ। ਮੇਰੇ ਕੋਲ ਦੀਵਾ ਵੀ ਕੋਈ ਨਹੀਂ, ਰੋਸ਼ਨੀ ਵੀ ਕੋਈ ਨਹੀਂ। ਚਲ ਰਿਹਾ ਹਾਂ। ਨਮਾਜ਼ ਪੜ੍ਹ ਰਿਹਾ ਹਾਂ, ਨਮਾਜ਼ ਦੀ ਸਮਝ ਕੋਈ ਨਹੀਂ। ਅਲ੍ਹਾ-ਹੂ-ਅਲ੍ਹਾ-ਹੂ ਕਰ ਰਿਹਾ ਹਾਂ, ਇਸ ਦੀ ਮੈਨੂੰ ਸਮਝ ਨਹੀਂ। ਤਲਾਵਤ ਮੈਂ ਕਰ ਰਿਹਾ ਹਾਂ ਕੁਰਾਨ ਦੀ, ਇਸ ਦਾ ਮੈਨੂੰ ਬੋਧ ਨਹੀਂ। ਸਭ ਕੁਛ ਮੈਂ ਅੰਧੇਰੇ ਵਿਚ ਹੀ ਕਰ ਰਿਹਾ ਹਾਂ। ਫਿਰ ਮੈਂ ਮੌਜਾਂ (ਲਹਿਰਾਂ) ਵਿਚ ਵੀ ਫਸ ਗਿਆ ਹਾਂ, ਲਹਿਰਾਂ ਵਿਚ ਵੀ ਫਸ ਗਿਆ ਹਾਂ, ਲੋਭ ਦੀਆਂ, ਕਾਮ ਦੀਆਂ, ਕਰੋਧ ਦੀਆਂ ਹੰਕਾਰ ਦੀਆਂ। ਨਿਰਾ ਲਹਿਰਾਂ ਵਿਚ ਹੀ ਨਹੀਂ ਫਸਿਆ ਘੁੰਮਣਘੇਰੀ ਵਿਚ ਫਸ ਗਿਆ ਹਾਂ, ਨਿਕਲਨਾ ਹੀ ਔਖਾ ਹੈ।

*...ਗਰਦਾਬਿ ਚੁਨੀ ਆਇਦ।*

ਚੌਥੀ ਪੰਗਤੀ ਵਿਚ ਕਹਿੰਦਾ ਹੈ :–

*ਕੁਜਾ ਦਾਨਿੰਦੇ ਹਾਲੇਮਾ ਸੁਬਕ ਸਰਾਹਲੇ ਸਾਲਿਹਾ।।*

ਜੋ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਪਿਆਰੇ ਅਨਿਨ ਭਗਤ ਸਨ ਜਿਨ੍ਹਾਂ

ਨੂੰ ਪਿਆਰ ਨਾਲ ਗੁਰੂ ਮਹਾਰਾਜ ਅਕਸਰ ਗਲਵਕੜੀ ਵਿਚ ਲੈ ਲੈਂਦੇ ਸਨ, ਬਹੁਤਾ ਪਿਆਰ ਨਾਲ ਲਾਲ ਜੀ ਕਹਿ ਕੇ ਪੁਕਾਰਦੇ ਸਨ।

ਨੰਦ ਲਾਲ ਕਹਿੰਦੇ ਨੇ :—

*ਖ਼ੁਦਾ ਹਾਜ਼ਰ ਬਵਦ ਦਾਇਮ ਬਬੀਂ ਦੀਦਾਰਿ ਪਾਕਿਸ਼ਰਾ।*
*ਲਾਲ ਗਿਰਦਾਬੇ ਦਰੂ ਹਾਇਲ ਨ ਦਰਿਆਓ ਨ ਸਾਹਿਲ ਹਾ।*

ਭਾਈ ਸਾਹਿਬ ਕਹਿੰਦੇ ਨੇ ਤੂੰ ਕਹਿ ਰਿਹਾ ਹੈਂ ਕਿ ਪਾਰਲਾ ਕੰਢਾ ਮੈਨੂੰ ਦਿਖਾਈ ਨਹੀਂ ਦਿੰਦਾ। ਖ਼ੁਦਾ ਦੀ ਮੈਨੂੰ ਸਮਝ ਕੋਈ ਨਹੀਂ। ਨੰਦ ਲਾਲ ਕਹਿੰਦਾ ਖ਼ੁਦਾ ਸਾਡੇ ਨਾਲ ਚਲਦਾ ਪਿਆ ਹੈ।

**ਸਦਾ ਅੰਗ ਸੰਗੇ ਅਭੰ ਬਿਭੂਤੇ।** (ਜਾਪੁ ਸਾਹਿਬ)

*ਖ਼ੁਦਾ ਹਾਜ਼ਰ ਬਵਦ ਦਾਇਮ ਬਬੀਂ ਦੀਦਾਰਿ ਪਾਕਿਸ਼ਰਾ।*

ਮੈਂ ਉਸ ਦਾ ਪਾਕ ਦੀਦਾਰ ਇਨ੍ਹਾਂ ਅੱਖਾਂ ਨਾਲ ਕਰ ਰਿਹਾ ਹਾਂ। ਬਬੀਂ (ਮੈਂ ਦੇਖ ਰਿਹਾ ਹਾਂ) ਤੂੰ ਕਹਿੰਦਾ ਹੈਂ ਰਸਤਾ ਦਿਖਾਈ ਨਹੀਂ ਦਿੰਦਾ, ਅੰਧੇਰਾ ਹੈ। ਭਾਈ ਸਾਹਿਬ ਕਹਿੰਦੇ ਨੇ ਅਸੀਂ ਤੇ ਦੇਖ ਰਹੇ ਹਾਂ। ਤੂੰ ਕਹਿੰਦਾ ਹੈਂ ਪਾਰਲਾ ਕੰਢਾ, ਮੰਜ਼ਿਲ ਕੁਝ ਦਿਖਾਈ ਨਹੀਂ ਦੇ ਰਿਹਾ, ਖ਼ੁਦਾ ਦਾ ਕੋਈ ਪਤਾ ਨਹੀਂ। ਖ਼ੁਦਾ ਸਾਡੇ ਨਾਲ ਚਲ ਰਿਹਾ ਹੈ। ਤੂੰ ਕਹਿੰਦਾ ਹੈਂ ਮੈਂ ਲਹਿਰਾਂ ਵਿਚ ਫਸ ਗਿਆ ਹਾਂ, ਘੁੰਮਣ-ਘੇਰੀ ਵਿਚ ਫਸ ਗਿਆ ਹਾਂ। ਮੇਰੇ ਗੁਰੂ ਨੇ ਮੈਨੂੰ ਐਸੇ ਰਸਤੇ ਤੇ ਤੋਰਿਆ ਹੈ, ਨਾ ਦਰਿਆ ਹੈ, ਨਾ ਲਹਿਰਾਂ ਨੇ, ਨਾਂ ਘੁੰਮਣ-ਘੇਰੀ ਹੈ। ਦਰ-ਅਸਲ ਇਕ ਸਾਧਿਕ ਦੀ ਅਵਸਥਾ, ਸਾਧੂ ਦੀ ਅਵਸਥਾ ਨੂੰ ਦਸ ਰਹੇ ਨੇ ਕਿ ਸਾਧਨਾ ਕਰਦਿਆਂ ਹੋਇਆਂ ਉਹ ਕਿਤਨੀ ਬਿਪਤਾ ਵਿਚੋਂ ਲੰਘਦਾ ਹੈ। ਕਿਤਨੀ ਪੀੜਾ ਵਿਚੋਂ ਲੰਘਦਾ ਹੈ। ਉਸਦਾ ਜ਼ਿਕਰ ਕੀਤਾ ਹੈ ਹਾਫ਼ਿਜ਼ ਨੇ। ਪਰ ਮੁਰਸ਼ਦ ਨਾਲ ਹੋਵੇ ਤੇ ਸਮਝ ਹੋਵੇ ਉਸ ਅਨੰਦ ਦਾ ਜ਼ਿਕਰ ਕੀਤਾ ਹੈ ਨੰਦ ਲਾਲ ਨੇ। ਸਿਰਫ ਇਕ ਨਜ਼ਮ ਦੀ ਗਲ ਛਡੋ ਸ਼ੇਖ ਸਾਅਦੀ, ਮੌਲਾਨਾ ਰੋਮ, ਉਮਰ ਖ਼ਿਆਮ, ਸ਼ਮਸ਼ ਤਬਰੇਜ਼ ਬਹੁਤ ਸਾਰੇ ਸੂਫੀ ਕਲਾਮਾਂ ਨੂੰ ਨੰਦ ਨਾਲ ਨੇ ਖੋਲ੍ਹਿਆ ਹੈ। ਇਤਨਾ ਮਹਾਨ ਪੰਡਿਤ, ਵਿਦਵਾਨ ਤੇ ਬ੍ਰਹਮਗਿਆਨੀ ਕਿਸੇ ਹੱਦ ਤਕ ਸਿਖ ਜਗਤ ਵਿਚ ਗੁਮਨਾਮ ਹੈ ਔਰ ਗੁਮਨਾਮ ਹੁੰਦਾ ਜਾ ਰਿਹਾ ਹੈ। ਕੌਣ ਉਨ੍ਹਾਂ ਦੀਆਂ ਸਤ ਕਿਤਾਬਾਂ ਨੂੰ ਪੜ੍ਹੇ। ਪਹਿਲੀ ਕਿਤਾਬ ਲਿਖੀ ਸੀ ਭਾਈ ਸਾਹਿਬ ਨੰਦ ਲਾਲ ਨੇ ਤੇ ਸਤਿਗੁਰ ਨੂੰ ਭੇਟ ਕੀਤੀ। ਮਹਾਰਾਜ ਤੁਹਾਡਾ ਦਿਤਾ ਹੋਇਆ ਅਨੁਭਵ, ਤੁਹਾਡੀ ਦਿਤੀ ਹੋਈ ਪ੍ਰੇਰਨਾ ਤੇ ਗਿਆਨ ਮੈਂ ਕਲਮ ਬੰਦ ਕੀਤਾ ਹੈ ਪਰਸ਼ੀਅਨ ਦੇ ਵਿਚ। ਆਪ ਨਜ਼ਰ-ਸ਼ਾਨੀ ਕਰੋ, ਇਕ ਦੋ ਨਜ਼ਮਾਂ ਆਪ ਪੜ੍ਹੋ। ਨੰਦ ਲਾਲ

ਨਾਮ ਕੀ ਰਖਿਆ ਹੈ ? ਮਹਾਰਾਜ ਮੈਂ ਇਸਦਾ ਨਾਮ ਰਖਿਆ ਹੈ, ਬੰਦਗੀ ਨਾਮਾ। ਸਤਿਗੁਰ ਨੇ ਸਿਰਫ ਦੋ ਨਜ਼ਮਾਂ ਹੀ ਪੜ੍ਹੀਆਂ ਨੇ। ਨੰਦ ਲਾਲ ਬਹੁਤ ਠੀਕ ਹੈ। ਪਰ ਤੂੰ ਨਾਮ ਠੀਕ ਨਹੀਂ ਰਖਿਆ। ਮਹਾਰਾਜ ਨਾਮ ਤੇ ਮੈਂ ਪਵਿਤ੍ਰ ਜਾਣ ਕੇ ਰਖਿਆ ਹੈ, ਬੰਦਗੀ ਨਾਮਾ। ਅੱਛਾ ਨੰਦ ਲਾਲ, ਕਿਤਾਬ ਤੂੰ ਲਿਖੀ ਹੈ ਨਾ, ਇਸ ਦਾ ਨਾਮ ਅਸੀਂ ਰਖਦੇ ਹਾਂ। ਉਪਰ ਲਿਖ ਦਿਤਾ ਜ਼ਿੰਦਗੀ ਨਾਮਾ। ਜਿਹੜਾ ਇਸ ਨੂੰ ਪੜ੍ਹੇਗਾ, ਉਸਨੂੰ ਰੂਹਾਨੀ ਜ਼ਿੰਦਗੀ ਮਿਲੇਗੀ। ਇਹ ਕਿਤਾਬ ਦੋ ਨਾਵਾਂ ਨਾਲ ਮਿਲਦੀ ਹੈ, ਬੰਦਗੀ ਨਾਮਾ ਉਰਫ ਜ਼ਿੰਦਗੀ-ਨਾਮਾ। ਬੰਦਗੀ ਨਾਮਾ, ਨੰਦ ਲਾਲ ਨੇ ਰਖਿਆ ਹੈ, ਜ਼ਿੰਦਗੀ ਨਾਮਾ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਰਖਿਆ। ਉਨ੍ਹਾਂ ਸੂਫੀਆਂ ਦੀ ਨਜ਼ਮਾਂ ਨੂੰ ਕਿਵੇਂ ਕਿਵੇਂ ਖੋਲ੍ਹਿਆ ਹੈ ਮੈਂ ਤੇ ਪੜ੍ਹ ਕੇ ਦੰਗ ਰਹਿ ਗਿਆ। ਈਰਾਨੀ ਲੋਗਾਂ ਨੇ ਕਿਤਾਬ ਸਿਰ ਤੇ ਰਖ ਲਈ ਸੀ। ਬਾਰ ਬਾਰ ਚੁੰਮਦੇ ਸਨ, ਜਿਵੇਂ ਇਸਲਾਮੀ ਉਨ੍ਹਾਂ ਦਾ ਢੰਗ ਹੈ। ਇਥੇ ਬਾਬਾ ਫਰੀਦ ਕਹਿੰਦੇ ਨੇ :-

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥**

(ਅੰਕ 794)

ਇਹ ਸੁਆਸ ਸਹਿਜੇ ਚਲ ਰਹੇ ਨੇ, ਸੁਭਾਵਿਕ ਚਲ ਰਹੇ ਨੇ। ਆਪਣੀ ਗਤੀ ਨਾਲ ਚਲ ਰਹੇ ਨੇ। ਪਰ ਜਦ ਅੰਤਮ ਸਮਾਂ ਆਉਂਦਾ ਹੈ ਤੇ ਸੁਆਸ ਨਿਕਲਦੇ ਨੇ, ਫਿਰ ਉਛਾਲ ਆ ਜਾਂਦਾ ਹੈ, ਫਿਰ ਗਤੀ ਵਿਚ ਤੇਜ਼ੀ ਆ ਜਾਂਦੀ ਹੈ, ਫਿਰ ਤੁਫਾਨ ਆ ਜਾਂਦਾ ਹੈ। ਬਾਬਾ ਫਰੀਦ ਕਹਿੰਦੇ ਨੇ ਜਦ ਇਹ ਸੁਆਸ ਉਛਲ ਪਏ, ਜਦ ਇਹ ਸਾਗਰ ਉਛਲ ਪਿਆ ਉਦੋਂ ਤੂੰ ਤੈਰ ਨਹੀਂ ਸਕੇਂਗਾ, ਉਦੋਂ ਬੇੜਾ ਠੇਹਲ ਨਹੀਂ ਸਕੇਂਗਾ। ਇਹ ਸੁਆਸ ਤੇਰੇ ਨਿਕਲਨ, ਇਸ ਤੋਂ ਪਹਿਲੇ ਭਵ-ਸਾਗਰ ਨੂੰ ਪਾਰ ਕਰ ਲੈ।

(ਫਰੀਦ ਜੀ)

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥**

(ਅੰਕ 794)

ਭੁਲਕੇ ਵੀ ਹੱਥ ਲਾ ਲਾਈਂ। ਅੱਗ ਦਾ ਰੰਗ ਵੀ ਕੁਸੰਭੇ ਜੈਸਾ ਹੈ, ਤੇ ਕੁਸੰਭੇ ਦਾ ਰੰਗ ਅੱਗ ਜੈਸਾ ਹੈ। ਕੁਸੰਭੇ ਨੂੰ ਹੱਥ ਲਾਈਏ ਰੰਗ ਲਹਿ ਜਾਂਦਾ ਹੈ, ਅੱਗ ਵਿਚ ਹੱਥ ਪਾਈਏ ਹੱਥ ਜਲ ਜਾਂਦਾ ਹੈ। ਇਹ ਖੂਬਸੂਰਤ ਰੰਗ ਦੇਖ ਕੇ ਕਿਤੇ ਹੱਥ ਨਾ ਪਾ ਬੈਠੀ, ਜਲ ਜਾਏਗਾ। ਅਗੇ ਅਖਰੀ ਅਰਥ :–

(ਗੁਰੂ ਨਾਨਕ)

**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥**

ਬੇੜਾ ਬੰਧ ਨ ਸਕਿਉ, ਕਿਹੜਾ ਬੇੜਾ ਰਮਜ਼ ਵਿਚ ਗਲ ਕਹੀ ਹੈ। ਬੇੜਾ ਤੇ ਹੁੰਦਾ ਹੈ ਜਪ ਤਪ ਦਾ। ਜਪ ਦੀ ਤਪਸ਼। ਜਪ ਤਪ ਦਾ ਬੇੜਾ ਬਣਾ, ਜਿਸਦੇ ਨਾਲ ਸੰਸਾਰ ਸਾਗਰ ਤੋਂ ਆਰਾਮ ਨਾਲ ਸੌਖੇ ਢੰਗ ਨਾਲ ਪਾਰ ਹੋ ਜਾਏਂ। ਪਾਰ ਚਲਾ ਜਾਏ।

**ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸਹੇਲਾ॥ਰਹਾਉ॥**

ਜੋ ਜਪ ਤਪ ਦਾ ਬੇੜਾ ਬਣਾ ਲੈਂਦਾ ਹੈ, ਜੋ ਜਪ ਤਪ ਦੀ ਸਾਧਨਾ ਕਰਦਾ ਹੈ ਉਸਦੇ ਸਾਹਮਣੇ ਘੁੰਮਣ ਘੇਰੀਆਂ ਨਹੀਂ ਨੇ। ਉਹਦੇ ਸਾਹਮਣੇ ਲਹਿਰਾਂ ਨਹੀਂ ਨੇ। ਨਾ ਉਸ ਨੂੰ ਲੋਭ ਡੋਬਦਾ ਹੈ, ਨਾ ਉਸ ਨੂੰ ਮੋਹ ਡੋਬਦਾ ਹੈ। ਉਹ ਸੌਖੇ ਢੰਗ ਨਾਲ ਸੰਸਾਰ ਨੂੰ ਪਾਰ ਕਰ ਲੈਂਦਾ ਹੈ ਅਤੇ, ਆਰਾਮ ਨਾਲ ਪਹੁੰਚ ਜਾਂਦਾ ਹੈ।

**ਤੇਰਾ ਏਕੋ ਨਾਮ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥**

ਜਿਥੇ ਫਰੀਦ ਕਹਿੰਦੇ ਨੇ :—

**ਹਥੁ ਨ ਲਾਇ ਕੁਸੰਭੜੈ ਜਲਿ ਜਾਸੀ ਢੋਲਾ॥**

ਕੁਛ ਐਸੇ ਕਪੜੇ ਨੇ ਜੋ ਫਾਇਰ ਪਰੁਫ (Fire Proof) ਨੇ। ਜਿਹੜੇ ਅੱਗ ਬੁਝਾਉਣ ਦਾ ਕੰਮ ਕਰਦੇ ਨੇ, ਇਨ੍ਹਾਂ ਲਈ ਸਪੈਸ਼ਲ (special) ਕੁਝ ਕਪੜੇ ਬਣੇ ਨੇ। ਉਹ ਪਹਿਨ ਲੈਂਦੇ ਨੇ ਫਿਰ ਅੱਗ ਵਿਚ ਚਲੇ ਜਾਂਦੇ ਨੇ ਅੱਗ ਸਾੜਦੀ ਨਹੀਂ, ਉਨ੍ਹਾਂ ਕਪੜਿਆਂ ਨੂੰ। ਉਨ੍ਹਾਂ ਨੂੰ ਫਾਇਰ ਪਰੂਫ ਕਹਿੰਦੇ ਨੇ। ਜਿਵੇਂ ਵਾਟਰ ਪਰੂਫ (water proof) ਹੁੰਦੇ ਨੇ ਕਈ। ਪਾਣੀ ਉਨ੍ਹਾਂ ਨੂੰ ਭਿਗੋਂਦਾ ਨਹੀਂ। ਅਤੇ ਫਾਇਰ ਪਰੂਫ ਵੀ ਹੁੰਦੇ ਨੇ, ਅੱਗ ਉਨ੍ਹਾਂ ਨੂੰ ਸਾੜਦੀ ਨਹੀਂ। ਮਹਾਰਾਜ ਕਹਿੰਦੇ ਨੇ ਐ ਫਰੀਦ ਅਸੀਂ ਤੇ ਨਾਮ ਦਾ ਚੋਲਾ ਪਹਿਨਿਆ ਹੈ, ਇਹ ਕਪੜੇ ਪਹਿਨੇ ਨੇ ਇਹ ਅੱਗ ਸਾੜਦੀ ਨਹੀਂ, ਜਲਾਉਂਦੀ ਨਹੀਂ। ਇਹ ਫਾਇਰ ਪਰੂਫ ਹੈ। ਉਸਦੇ ਨਾਮ ਦਾ ਐਸਾ ਅਸੀਂ ਚੋਲਾ ਪਹਿਨਿਆ ਹੈ।

**ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥**

ਹੇ ਪਿਆਰੇ ! ਤੇਰਾ ਨਾਮ ਜੋ ਹੈ ਇਹ ਮੇਰਾ ਰੰਗਿਆ ਹੋਇਆ ਚੋਲਾ ਹੈ. ਇਹ ਸੰਸਾਰ ਦੀ ਅੱਗ, ਜਲਾਉਂਦੀ ਨਹੀਂ, ਵਿਕਾਰ ਜਲਾਉਂਦੇ ਨਹੀਂ। ਲੋਭ ਜਲਾਉਂਦਾ ਨਹੀਂ, ਕ੍ਰੋਧ ਜਲਾਉਂਦਾ ਨਹੀਂ।

**ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥**

ਹੁਣ ਚਲ ਤੇ ਪਏ ਨੇ ਪ੍ਰਮਾਤਮਾ ਦੇ ਮਾਰਗ ਤੇ ਮਹਾਰਾਜ ਕਹਿੰਦੇ ਨੇ ਮੇਲਾ ਕਿਵੇਂ ਹੋਵੇਗਾ। ਕਿਉਂ ? ਹੱਥ ਖਾਲੀ ਨੇ। ਕਹਿੰਦੇ ਨੇ :—

*ਵੈਦ ਗੁਰੂ ਨ੍ਰਿਪ ਜੋਤਸ਼ੀ ਅਵਰ ਸੰਤ ਢਿਗ ਜਾਏ।*
*ਰਿਕਤ ਪਾਨ ਨਾ ਜਾਈਏ ਫਲ ਦੀਏ ਫਲ ਪਾਏ।*

ਜੋਤਸ਼ੀ ਕੋਲੋ, ਵੈਦ ਕੋਲੋ ਹੁਕਮਰਾਨ ਦੇ ਕੋਲ, ਸੰਤ ਕੋਲੋ, ਰਾਜੇ ਕੋਲੋ ਤੇ ਪ੍ਰਭੂ ਦੇ ਦਰਬਾਰ ਜਦ ਜਾਈਏ, ਹੱਥ ਖਾਲੀ ਨਾ ਹੋਵਣ।

*ਭਾਵਨੀ ਭਗਤਿ ਭਾਇ ਕਉਡੀ ਅਗਰ ਭਾਗ ਰਾਖੈ......।*

(ਭਾਈ ਗੁਰਦਾਸ ਜੀ)

ਕੁਛ ਵੀ ਨਹੀਂ ਤੇ ਇਕ ਫੁੱਲ, ਕੁਛ ਵੀ ਨਹੀਂ ਤੇ ਸ਼ਰਧਾ ਤੇ ਹੈ ਨਾ।

*ਤਾ ਤੇ ਗੁਰ ਸਰਬ ਨਿਧਾਨ ਦਾਨ ਦੇਤ ਹੈਂ।*

(ਵਾਰ ਭਾਈ ਗੁਰਦਾਸ)

ਮਹਾਰਾਜ ਕਹਿੰਦੇ ਨੇ ਚਲ ਤੇ ਪਏ ਹਾਂ ਪਰ ਮੇਲਾ ਕਿਵੇਂ ਹੋਵੇਗਾ। ਮਿਲਾਪ ਕਿਵੇਂ ਹੋਵੇਗਾ। ਕਿਉਂਕਿ ਕੋਲ ਕੁਛ ਨਹੀਂ। ਕੋਲ ਕੀ ਹੋਣਾ ਚਾਹੀਦਾ ਹੈ, ਦੂਸਰੀ ਪੰਗਤੀ।

**ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ।।**

ਜੇ ਕੋਲ ਗੁਣ ਹੋਵਣ। ਗੁਣਾਂ ਦੇ ਦੋ ਰੂਪ ਹੁੰਦੇ ਨੇ ਜਿਵੇਂ। ਫੁੱਲ, ਬੀਜ ਹੈ, ਬੀਜ, ਫੁੱਲ ਹੈ। ਬੀਜ ਤੇ ਕਰੂਪ ਹੋਵੇਗਾ, ਫੁੱਲ ਸੁੰਦਰ ਹੈ। ਬੀਜ ਤੇ ਨਿਰਗੰਧ ਹੋਵੇਗਾ ਮਹਿਕ ਤੇ ਫੁੱਲ ਵਿਚ ਹੋਵੇਗੀ। ਸੇਵਾ ਤੇ ਕਰ ਰਿਹਾ, ਦਇਆ ਕੋਈ ਨਹੀਂ। ਦਾਨ ਤੇ ਦੇ ਰਿਹਾ ਹੈ, ਪਰਉਪਕਾਰੀ ਬ੍ਰਿਤੀ ਵੀ ਕੋਈ ਨਹੀਂ, ਨਿਰਮਾਣਤਾ ਵੀ ਕੋਈ ਨਹੀਂ। ਇਹ ਬੀਜ ਹੈ। ਸਤਿਸੰਗ ਤੇ ਕਰ ਰਿਹਾ ਹੈ, ਬੈਠਾ ਹੈ, ਪਰ ਮਨ ਨਹੀਂ ਬੈਠਾ, ਇਹ ਬੀਜ ਹੈ, ਅਜੇ ਬੀਜ ਹੈ ਕਰੂਪ ਹੈ। ਅਗਰ ਬੀਜ ਦੀ ਤਰ੍ਹਾਂ ਰਹਿ ਗਿਆ, ਇਹ ਬੀਜ ਬਦ-ਕਿਸਮਤ ਹੈ। ਅਗਰ ਇਸ ਤਰ੍ਹਾਂ ਦਾ ਕਰਮ ਸਿਰਫ ਕਰਮ ਦੀ ਤਰ੍ਹਾਂ ਹੀ ਰਹਿ ਗਿਆ, ਇਹ ਫੋਕਾ ਕਰਮ ਕਾਂਡ ਹੈ, ਸਿਰ ਦਾ ਬੋਝ ਬਣ ਜਾਂਦਾ ਹੈ, ਬਲਕਿ ਇਨ੍ਹਾਂ ਗੁਣਾਂ ਵਿਚ ਹੰਕਾਰ ਦੀ ਬਦਬੋ ਆ ਜਾਂਦੀ ਹੈ। ਮੈਂ ਦਾਨੀ ਹਾਂ, ਮੈਂ ਗਿਆਨੀ ਹਾਂ, ਮੈਂ ਸਤਿਸੰਗੀ ਹਾਂ। ਮੈਂ ਨਿਤ-ਨੇਮੀ ਹਾਂ, ਮੈਂ ਪ੍ਰੇਮੀ ਹਾਂ। ਉਲਟੀ ਬਦਬੋ ਆ ਜਾਂਦੀ ਹੈ, ਬੀਜ ਸੜਨ ਲਗ ਪੈਂਦਾ ਹੈ, ਗਲਨ ਲਗ ਪੈਂਦਾ ਹੈ।

**ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥**

ਸੇਵਾ ਤੇ ਕਰ ਰਿਹਾ ਹੈ, ਜਪ ਤੇ ਕਰ ਰਿਹਾ, ਜਿਸ ਦਿਨ ਖੇਡ ਬਣੀ, ਉਸ ਦਿਨ ਜਪ ਤਪ ਬਣ ਜਾਏਗਾ, ਸੇਵਾ ਦਇਆ ਬਣ ਜਾਏਗੀ। ਸਤਿਸੰਗ ਗਿਆਨ ਬਣ ਜਾਏਗਾ। ਉਸ ਦਿਨ ਸੁਣਨਾ ਮਹਾਨ ਹੋ ਜਾਏਗਾ। ਭਗਵਾਨ ਨੂੰ ਪ੍ਰਗਟ ਕਰ ਦੇਵੇਗਾ। ਇਹ ਸਭ ਬੀਜ ਰੂਪ ਵਿਚ ਹੈ। ਪਰ ਕਮ-ਸੁ-ਕਮ ਗੁਣਾਂ ਦਾ ਬੀਜ ਤਾਂ ਹੋਣਾ ਚਾਹੀਦਾ ਹੈ। ਬੀਜ ਹੀ ਨਹੀਂ ਤੇ ਫਲ ਕਿਥੇ ? ਮਹਾਰਾਜ ਕਹਿੰਦੇ ਨੇ, ਕਮ-ਸੁ-ਕਮ, ਗੁਣਾਂ ਦਾ ਬੀਜ ਤਾਂ ਹੋਣਾ ਚਾਹੀਦਾ ਹੈ ਤਾਂ ਹੀ ਇਕ ਦਿਨ ਮਿਲਾਪ ਹੋ ਸਕੇਗਾ। ਉਸਦੇ ਦੀਦਾਰ ਹੋ ਸਕਣਗੇ।

**ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥**

ਇਕ ਹੋਰ ਰਮਜ਼ੀ ਗਲ ਜਿਹੜੇ ਕਈ ਕਹਿ ਦਿੰਦੇ ਨੇ, ਰਸ ਤੇ ਬੜਾ ਆਇਆ ਸੀ ਹੁਣ ਨਹੀਂ ਹੈ, ਖੇਡ ਤੇ ਬਣੀ ਸੀ, ਹੁਣ ਨਹੀਂ ਹੈ। ਪ੍ਰਮਾਤਮਾ ਦੀ ਝਲਕ ਤੇ ਮਿਲੀ ਸੀ, ਹੁਣ ਨਹੀਂ ਹੈ। ਪਰ ਮਹਾਰਾਜ ਇਥੇ ਕਹਿ ਰਹੇ ਨੇ ਇਕ ਦਫਾ ਮਿਲ ਜਾਏ ਫਿਰ ਵਿਛੁੜਨਾ ਨਹੀਂ ਹੈ। ਧਨ ਮਿਲ ਕੇ ਵਿਛੁੜ ਸਕਦਾ ਹੈ, ਪਰਵਾਰ ਮਿਲ ਕੇ ਵਿਛੁੜ ਸਕਦਾ ਹੈ, ਔਹਦਾ, ਰੁਤਬਾ, ਮਾਣ, ਪ੍ਰਤਿਸ਼ਟਾ ਮਿਲ ਕੇ, ਜਾ ਸਕਦੀ ਹੈ। ਪ੍ਰਮਾਤਮਾ ਮਿਲਿਆ ਹੋਇਆ ਮਨੁੱਖ ਗੰਵਾ ਨਹੀਂ ਸਕਦਾ। ਨਿਰੰਕਾਰ ਮਿਲ ਕੇ ਵਿਛੁੜਦਾ ਨਹੀਂ। ਅਗਰ ਨਿਰੰਕਾਰ ਵੀ ਮਿਲ ਕੇ ਵਿਛੁੜਦਾ ਹੈ ਤੇ ਫਿਰ ਇਹ ਵੀ ਕੋਈ ਵਸਤੂ ਹੋ ਗਈ। ਧਨ ਸੰਪਦਾ ਹੋ ਗਈ। **ਮਿਲਿਆ ਹੋਇ ਨ ਵੀਛੁੜੈ...।** ਇਹ ਜੋ ਅਨੰਦ ਮਿਲ ਜਾਂਦਾ ਹੈ, ਰਸ ਬਣ ਜਾਂਦਾ ਹੈ ਉਸ ਦਿਨ ਜ਼ਰਾ ਮਨ ਸ਼ਬਦ ਦੇ ਨੇੜੇ ਚਲਾ ਜਾਂਦਾ ਹੈ, ਰਸ ਬਣ ਜਾਂਦਾ। ਸ਼ਬਦ ਵਿਚ ਜੁੜਿਆ ਕੋਈ ਨਹੀਂ, ਸ਼ਬਦ ਦੇ ਨੇੜੇ ਚਲਾ ਗਿਆ। ਪ੍ਰਭੂ ਦੇ ਨੇੜੇ ਚਲਾ ਗਿਆ। ਨੇੜੇ ਜਾਣ ਨਾਲ ਵੀ ਕੋਈ ਖੇਡ ਬਣ ਜਾਂਦੀ ਹੈ।

**ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥**

ਆਵਣਾ ਜਾਵਣਾ ਖਤਮ ਹੋ ਜਾਂਦਾ ਹੈ, ਸਾਚੇ ਵਿਚ ਲੀਨ ਹੋ ਕੇ ਫਿਰ ਸਾਚਾ ਨਿਰੰਕਾਰ ਹੀ ਰਹਿ ਜਾਂਦਾ ਹੈ :—

**ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥**

ਰਵਿਦਾਸ ਇਸ ਨੂੰ ਇੰਜ ਬਿਆਨ ਕਰਦੇ ਨੇ —

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥** (ਅੰਕ 657)

ਇਹ, ਮੈਂ ਤੇ ਤੂੰ ਦੋਵੇਂ ਇਕੱਠੇ ਨਹੀਂ ਰਹਿ ਸਕਦੇ। ਯਾ ਮੈਂ ਹਾਂ ਤੇ ਫਿਰ ਤੂੰ ਨਹੀਂ। ਤੇ ਜੇ ਤੂੰ ਹੈਂ ਤੇ ਫਿਰ ਮੈਂ ਨਹੀਂ ਹਾਂ। ਹੰਕਾਰ ਨੂੰ ਮਿਟਾ ਕੇ ਇਹ ਨਾਮ ਦਾ ਚੋਲਾ ਸੀ ਕੇ ਅਸੀਂ ਪਹਿਨਿਆ ਹੈ। ਇਹ ਅਗਨੀ ਹੁਣ ਨਹੀਂ ਜਲਾਉਂਦੀ।

**ਗੁਰ ਬਚਨੀ ਫੂਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥**

ਗੁਰੂ ਦੇ ਬਚਨਾਂ ਨੂੰ ਸੁਣ ਸੁਣ ਕੇ, ਉਹ ਸਹੁ ਦੇ ਪ੍ਰਮਾਤਮਾ ਦੇ ਬੋਲਾਂ ਨੂੰ ਸੁਣ ਸੁਣ ਕੇ ਇਸ ਫਲ ਦੀ ਪ੍ਰਾਪਤੀ ਹੋਈ ਹੈ, ਇਸ ਅਵਸਥਾ ਦੀ ਪ੍ਰਾਪਤੀ ਹੋਈ ਹੈ।

**ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥**

ਸਤਿਗੁਰ ਮਹਾਰਾਜ ਜੀ ਫੁਰਮਾਨ ਕਰਦੇ ਨੇ :–

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥** (ਅੰਕ 794)

ਇਹ ਉਸ ਦੇ ਉਤਰ ਵਿਚ ਹੈ। ਜੋ ਸੂਹੀ ਰਾਗ ਦਾ ਸ਼ਬਦ ਹੈ ਬਾਬੇ ਫਰੀਦ ਦਾ।

**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥** (ਅੰਕ 794)

ਹੰਸ–ਜੀਵ ਆਤਮਾ ਤੇ ਰੋਂਦਾ ਹੋਇਆ ਜਾਏਗਾ। ਮੁਰਝਾਂਦਾ ਹੋਇਆ ਜਾਏਗਾ, ਕਿਸੇ ਹੋਰ ਜਗ੍ਹਾ ਭਟਕੇਗਾ ਤੇ ਤਨ ਢੇਰੀ ਹੋ ਜਾਏਗਾ। ਆਖਰੀ ਪੰਗਤੀਆਂ ਬਾਬੇ ਫਰੀਦ ਦੀਆਂ। ਇਸ ਸ਼ਬਦ ਦੀਆਂ ਆਖਰੀ ਪੰਗਤੀਆਂ :–

**ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥**

ਹੇ ਸਤਿ ਸੰਗੀਓ ਉਹ ਪ੍ਰਮਾਤਮਾ ਅਗੋਂ ਖੜਾ ਹੈ ਸਨਮਾਨ ਲਈ, ਗਲ ਦੇ ਨਾਲ ਲਾਉਣ ਲਈ, ਜਿਨ੍ਹਾਂ ਨੇ ਜਪ ਤਪ ਕੀਤਾ ਹੈ। ਜਿਨ੍ਹਾਂ ਦੇ ਕੋਲ ਇਹ ਗੁਣ ਹਨ। ਉਨ੍ਹਾਂ ਦਾ ਇਹ ਹੰਸ ਡੁੰਮਣਾ ਨਹੀਂ ਜਾਏਗਾ, (ਮੁਰਝਾਇਆ ਹੋਇਆ ਨਹੀਂ ਜਾਏਗਾ) ਕਿਉਂਕਿ ਅਗੇ ਮਿਲਾਪ ਹੀ ਮਿਲਾਪ ਹੈ।

**ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥**

ਉਹ ਸੱਚਾ ਮਾਲਕ, ਸਾਡਾ ਮਾਲਕ ਬਣ ਜਾਂਦਾ ਹੈ ਅਸੀਂ ਉਸ ਦੀਆਂ ਦਾਸੀਆਂ ਬਣ ਜਾਂਦੀਆਂ ਹਾਂ। ਇਸ ਤਰੀਕੇ ਦਾ ਮਿਲਾਪ ਹੋ ਜਾਂਦਾ ਹੈ। ਇਹ ਭਟਕਣਾ ਨਹੀਂ ਹੁੰਦੀ ਤੇ ਬਾਰ ਬਾਰ ਦਾ ਜਨਮ ਤੇ ਮਰਣ ਨਹੀਂ ਹੁੰਦਾ। ਇਕ ਵਿਚ ਸਮੱਸਿਆਵਾਂ ਦਾ ਜ਼ਿਕਰ ਕੀਤਾ ਹੈ। ਇਕ ਦੇ ਵਿਚ ਸਮਾਧਾਨ ਹੈ। ਇਕ ਵਿਚ ਸਵਾਲ ਹੈ ਇਕ ਦੇ ਵਿਚ ਜਵਾਬ ਹੈ।

* * *